# ਹਿੰਦ ਦਾ ਸੁਗਮ

# ਇਤਿਹਾਸ

ਜਿਸ ਨੂੰ
ਭਾਈ ਹਜ਼ਾਰਾ ਸਿੰਘ ਨੇ ਲੈਥਬ੍ਰਿਜ ਸਾਹਿਬ ਦੀ ਪੋਥੀ
ਥੋਂ ਪੰਜਾਬੀ ਬੋੱਲੀ ਵਿੱਚ ਉਲਟਾਇਆ ॥

LETHBRIDGE'S EASY INTRODUCTION TO THE HISTORY OF INDIA.

TRANSLATED INTO PANJÁBÍ.

BY

BHÁÍ HAZÁRÁ SINGH,
*Inspector of Lady Lawrence's Girls' Schools, Amritsar.*



PRINTED FOR THE GOVT. CENTRAL BOOK DEPOT, PANJAB.

LUDHIANA MISSION PRESS.
1883.

# ਹਿੰਦ-ਇਤਿਹਾਸ

## ਪਹਿਲਾ ਪਰਬ॥

ਹਿੰਦੂਆਂ ਦਾ ਸਮਾ॥

## ਪਹਿਲਾ ਧਿਆਉ॥

ਹਿੰਦ ਦੇਸ ਅਤੇ ਉਹ ਦੇ ਵਸਨੀਕਾਂ ਦਾ ਬਖਾਨ॥

ਹਿੰਦੁਸਤਾਨ, ਏਸ਼ਿਆ ਮਹਾਦੀਪ ਦੇ ਦੱਖਣ ਬਹੁਤ ਵੱਡਾ ਦੇਸ, ਅਤੇ ਸ੍ਰੀ ਵਿਕਟੋਰੀਆ ਪਟਰਾਨੀ ਕੈਸਰ ਹਿੰਦ ਦੀ ਪਰਮ ਪਾਤ-ਸਾਹਤ ਅਰਥਾਤ ਇੰਗਲੀਸੀਆ ਪਾਤਸਾਹਤ ਦਾ ਇੱਕ ਭਾਰੀ ਸੋਭਾਯਮਾਨ ਭਾਗ ਹੈ। ਇਸ ਦਾ ਘੇਰਾ ਪੰਦ੍ਰਾਂ ਲੱਖ ਵਰਗਾਤਮ ਮੀਲ ਦੇ ਲਗਭਗ ਹੈ, ਇਸ ਲਈ ਇਹ ਦੇਸ ਕੁੱਲ ਇੰਗਲੀਸੀਆ ਪਾਤਸਾਹਤ ਦੀ ਇੱਕ ਤ੍ਰਿਹਾਈਕੁ ਹੁੰਦਾ ਹੈ। ਇਸ ਦੀ ਉੱਤਰੀ ਹੱਦ ਦੁਨੀਆਂ ਦਾ ਅੱਤ ਉੱਚਾ ਹਿਮਾਲਯ ਨਾਮੇ ਪਹਾੜ ਹੈ, ਦੱਖਣੀ ਹੱਦ ਉਹ ਸਮੁੰਦ੍ਰ ਹੈ ਜਿਸ ਦੇ ਪੱਛਮੀ ਭਾਗ ਨੂੰ ਹਿੰਦ ਮਹਾਸਾਗਰ ਅਤੇ ਪੂਰਬੀ ਨੂੰ ਬੰਗਾਲ ਖਲੀਜ ਕਹਿੰਦੇ ਹਨ॥

ਸੂਬਾ ਬ੍ਰਿਟਸ ਬ੍ਰਹਮਾ।

ਬੰਗਾਲ ਖਲੀਜ ਦੇ ਚੜ੍ਹਦੇ ਪਾਸੇ ਬੀ ਇੱਕ ਸੂਬਾ ਵਿੱਦਮਾਨ ਹੈ ਜਿਸ ਨੂੰ ਬ੍ਰਿਟਸ ਅਰਥਾਤ (ਸਰਕਾਰੀ ਬ੍ਰਹਮਾ) ਆਖਦੇ ਹਨ। ਇਹ ਖਾਸ ਦੇਸ ਹਿੰਦ ਵਿੱਚ ਤਾਂ ਨਹੀਂ ਹੈ ਪਰੰਤੂ ਸ੍ਰੀ ਵਿਕਟੋਰੀਆ ਪਟਰਾਨੀ ਕੈਸਰ ਹਿੰਦ ਦੀ ਹਿੰਦ ਦੀ ਪਾਤਸਾਹਤ ਦਾ ਹੀ ਇੱਕ ਸੂਬਾ ਹੈ॥

ਹਿੰਦ ਦੀ ਕੁਦਰਤੀ ਵੰਡ।

ਹਿੰਦਸਤਾਨ, ਦੋ ਵੱਡੇ ਕੁਦਰਤੀ ਹਿੱਸਿਆਂ ਵਿੱਚ ਵੰਡਿਆ ਗਿਆ ਹੈ, ਇੱਕ ਦੱਖਨੀ ਹਿੰਦ ਜਿਸ ਨੂੰ ਦੱਖਨ ਬੀ ਆਖਦੇ ਹਨ, ਦੂਜਾ ਉੱਤਰੀ ਹਿੰਦ ਦੱਖਨੀ ਹਿੰਦ ਤ੍ਰਿਕੋਨ ਦੇ ਸਰੂਪ ਪੁਰ ਇੱਕ ਵੱਡਾ ਪ੍ਰਾਜਦੀਪ ਸਮੁੰਦ੍ਰ ਵਿੱਚ ਫੈਲਿਆ ਹੋਇਆ ਹੈ। ਇਸ ਤ੍ਰਿਕੋਨ ਦੀ ਨੁੱਕਰ ਕੁਮਾਰੀ ਅੰਤ੍ਰੀਪ ਹੈ ਜੋ ਹਿੰਦ ਦਾ ਦੱਖਨੀ ਸਿਰਾ ਹੈ ਅਤੇ ਮੁੱਢ ਉਹ ਕਲਪਤ੍ਰੇਖਾ ਹੈ ਜੋ ਦੱਖਨ ਨੂੰ ਉੱਤਰੀ ਹਿੰਦ ਥੋਂ ਅੱਡ ਕਰਦੀ ਹੈ। ਉੱਤਰੀ ਹਿੰਦ, ਉਹ ਚੌੜ੍ਹਾ ਹਿੱਸਾ ਹੈ ਜੋ ਹਿਮਾਲਯ ਪਹਾੜੋਂ ਲੈਕੇ ਤ੍ਰਿਕੋਨੀ ਦੱਖਨ ਦੇ ਮੁੱਢ ਤੀਕ ਫੈਲਿਆ ਹੋਇਆ ਹੈ॥

ਉੱਤਰੀ ਹਿੰਦ ਦੇ ਬੀ ਦੋ ਵੱਡੇ ਕੁਦਰਤੀ ਭਾਗ ਹਨ ਇੱਕ ਪੱਛਮੀ ਹਿੱਸਾ ਜੋ ਸਿੰਧ ਨਦੀ ਅਤੇ ਉਸ ਦੀਆਂ ਸਹਾਇਕਾਂ ਕਰਕੇ ਹਰਾਭਰਾ ਅਤੇ ਤਰੋਤਾਜ਼ਾ ਰਹਿੰਦਾ ਹੈ, ਦੂਜਾ ਗੱਭਾ ਅਤੇ ਪੂਰਬੀ ਹਿੱਸਾ ਜਿਸ ਨੂੰ ਗੰਗਾ ਨਦੀ ਅਤੇ ਉਸ ਦੀਆਂ ਸਹਾਇਕਾਂ ਅਤੇ ਬ੍ਰਹਮ-ਪੁਤ੍ਰਾ ਨਦੀਆਂ ਸਿਲਾਬ ਦਿੰਦੀਆਂ ਹਨ॥

ਹਿੰਦ ਦੀ ਕ੍ਰਿਤਮ ਵੰਡ।

ਹਿੰਦ ਦੀ ਪੂਰਬੀ ਹੱਦ ਥੋਂ ਜਿਹੜੀ ਬ੍ਰਹਮਾ ਦੇਸ ਨਾਲ ਮਿਲਤ ਹੈ ਪੱਛੋਂ ਵਲ ਚਲਦੇ ਹੋਏ ਜੋ ਜੋ ਵੱਡੇ ਸੂਬੇ ਮਾਰਗ ਵਿੱਚ ਆਉਂਦੇ ਹਨ ਉਨ੍ਹਾਂ ਦਾ ਬਖਾਨ ਕਰਦੇ ਜਾਂਦੇ ਹਾਂ॥

(ੳ) ਹਿੰਦ ਦਾ ਜੋ ਸੂਬਾ ਪੂਰਬ ਰੁਖ ਸਭ ਥੋਂ ਪਰੇ ਹੈ ਉਸ ਨੂੰ ਅਸਾਮ ਸੂਬਾ ਆਖਦੇ ਹਨ। ਇਸ ਵਿੱਚ ਅਸਾਮ ਦੇਸ ਜੋ ਬ੍ਰਹਮਪੁਤ੍ਰਾ ਨਦੀ ਦੀ ਘਾਟੀ ਅਰਥਾਤ ਲੰਘਨ ਦਾ ਥਾਉਂ। ਅਤੇ ਉਸ ਦੇ ਆਲੇਦੁਆਲੇ ਕਈ ਪਹਾੜੀ ਜਿਲੇ ਪਰਗਟ ਹਨ। ਪਹਲੇ ਇਹ ਸਾਰਾ ਦੇਸ ਬੰਗਾਲ ਸੂਬੇ ਦੀ ਗਵਰਨਰੀ ਨਾਲ ਮਿਲਤ ਸੀ ਪਰ ੧੮੭੪ ਈਸਵੀ ਸੰਨ ਥੋਂ ਉਸ ਦਾ ਇੱਕ ਵੱਖਰਾ ਚੀਫ ਕਮਿਸਨਰ ਥਾਪਿਆ ਗਿਆ ਹੈ॥

ਅਸਾਮ ਦੇਸ ਵਿੱਚ ਇਹ ਥਾਵਾਂ ਵੱਡੀਆਂ ਉੱਘੀਆਂ ਹਨ। ਗਵਾਹਟੀ ਨਾਮੇ ਅਸਾਮ ਦੇ ਸਾਰੇ ਨਗਰਾਂ ਤੇ ਵੱਡਾ ਹੈ ਕਾਮਰੂਪ ਦੇ ਜਿਲੇ ਵਿੱਚ ਵਿੱਦਮਾਨ ਹੈ, ਇਸ ਦਾ ਪੁਰਾਣਾ ਨਾਉਂ ਪਰਾਗਜੋਤ ਹੈਸੀ। ਘਰਗਾਉਂ, ਅਸਾਮ ਦੀ ਪੁਰਾਣੀ ਰਾਜਧਾਨੀ ਸੀ ਜੋ ਸੇਬਸਾਗਰ ਜਿਲੇ ਵਿੱਚ ਹੈ ਪਰ ਹੁਣ ਇਸ ਦਾ ਨਾਉਂ ਨਾਜ਼ਰਹ ਕਹੰਦੇ ਹਨ। ਸਲਾਗੰਗ, ਇਹ ਖਸਿਆ ਪਹਾੜ ਪੁਰ ਹੈ ਅਤੇ ਅਸਾਮ ਦਾ ਚੀਫ ਕਮਿਸਨਰ ਇੱਥੇ ਹੀ ਰਹੰਦਾ ਹੈ॥

(ਅ) ਅਸਾਮ ਥੋਂ ਪੱਛੋਂ ਅਰ ਦੱਖਣ ਪੱਛੋਂ ਰੁਖ ਚੱਲੀਏ ਤਦ ਸਭ ਥੋਂ ਪਹਲੇ ਉਹ ਸੂਬਾ ਰਸਤੇ ਵਿਚ ਆਉਂਦਾ ਹੈ ਜਿਸ ਦੀ ਹਕੂਮਤ ਬੰਗਾਲ ਦੇ ਲਫਟੰਟ ਗਵਰਨਰ ਦੇ ਅਧੀਨ ਹੈ। ਇਹ ਸੂਬਾ ਹਿੰਦ ਦੇ ਸਾਰਿਆਂ ਸੂਬਿਆਂ ਤੇ ਵੱਡਾ ਅਤੇ ਧਨ ਉਪਜਾਉ ਅਰ ਖੂਬ ਵਸਦਾ ਹੈ, ਇਸ ਵਿੱਚ ਇਹ ਦੇਸ ਵਿੱਦਮਾਨ ਹਨ। ਪਹਲੇ ਖਾਸ ਬੰਗਾਲ ਜਿਸ ਵਿੱਚ ਗੰਗਾ ਨਦੀ ਦਾ ਡਾਲਟਾ ਅਤੇ ਇਸ ਨਦੀ ਦੀ ਘਾਟੀ ਦਾ ਉਹ ਹਿਸਾ ਦੇਖੀਦਾ ਹੈ ਜੋ ਸਮੁੰਦ੍ਰ ਦੀ ਵਲ ਹੈ। ਦੂਜਾ ਬਿਹਾਰ ਦੇਸ, ਜੋ ਗੰਗਾ ਦੇ ਕੰਢੇ ਕੰਢੇ ਬੰਗਾਲੋਂ ਉੱਪਰ ਦੀ ਵਲ ਵਿੱਦਤ ਹੈ। ਤੀਜਾ ਛੋਟਾ ਨਾਗਪੁਰ, ਜੋ ਬਹਾਰ ਦੇ ਦੱਖਣ ਅਤੇ ਬੰਗਾਲ ਦੇ ਪੱਛੋਂ ਇੱਕ ਪਹਾੜੀ ਦੇਸ ਹੈ। ਚੌਥਾ

ਉੜੀਸਾ, ਜੋ ਬੰਗਾਲ ਦੇ ਦੱਖਣ ਪੱਛੋਂ ਵਲ ਪ੍ਰਾਯਦੀਪ ਹੈ ਦੱਖਣ ਦੇ ਸਿਰੇ ਦੇ ਪੂਰਬੀ ਕੰਢੇ ਕੰਢੇ ਕੁਛ ਦੂਰ ਤੀਕ ਪਸਰਿਆ ਹੋਇਆ ਹੈ। ਬੰਗਾਲ ਅਤੇ ਅਸਾਮ ਦੋਹਾਂ ਸੂਬਿਆਂ ਦਾ ਘੇਰਾ ਢਾਈ ਲੱਖ ਵਰਗਾਤਮ ਮੀਲ ਵਿੱਚ ਹੈ, ਵਸੋਂ ਛੀ ਕਰੋੜ ਸੱਤਰਕੁ ਲੱਖ ਹੈ। ਇਹ ਘੇਰਾ ਹਿੰਦ ਦੇ ਸਾਰੇ ਘੇਰੇ ਦਾ ਛੀਵਾਂ ਹਿੱਸਾ ਅਤੇ ਇਹ ਵਸੋਂ ਹਿੰਦ ਦੀ ਸਾਰੀ ਵਸੋਂ ਦੀ ਇੱਕ ਤ੍ਰਿਹਾਈ ਹੈ॥

ਬੰਗਾਲੇ ਵਿੱਚ ਇਹ ਥਾਵਾਂ ਇਤਿਹਾਸ ਦੇ ਭਰੋਸੇ ਨਾਲ ਪਰਗਟ ਹਨ (੧) ਬੰਗਾਲ ਖਾਸ—ਇਸ ਵਿੱਚ ਚੌਬੀਸ ਪਰਗਨੇ ਦੇ ਅੰਦਰ ਕਲਕੱਤਾ—ਨਦੀਆ ਜਾਂ ਕ੍ਰਿਸਨ ਨਗਰ ਨਾਮੇ ਜ਼ਿਲੇ ਵਿੱਚ ਨਦੀ-ਆ ਜੋ ਪ੍ਰਾਚੀਨ ਰਾਜਿਆਂ ਦੇ ਸਮੇ ਬੰਗਾਲੇ ਦੀ ਰਾਜਧਾਨੀ ਸੀ ਅਤੇ ਜਿਸ ਦੇ ਨੇੜੇ ਭਾਗੀਰਥੀ ਅਤੇ ਜਾਲੰਗੀ ਨਦੀਆਂ ਦਾ ਆਪੋ ਵਿੱਚ ਸੰਗਮ ਹੈ, ਅਤੇ ਪਲਾਸੀ ਜੋ ਭਾਗੀਰਥੀ ਪੁਰ ਹੈ। ਬਰਦਵਾਨ ਜ਼ਿਲੇ ਵਿੱਚ ਬਰਦਵਾਨ, ਹੁਗਲੀ ਜ਼ਿਲੇ ਵਿੱਚ ਹੁਗਲੀ, ਚਿਨਸਰਾ, ਚੰਦ੍ਰਨਗਰ, ਸਾਤਗਾਂਵ ਜੋ ਕਿਸੇ ਸਮੇ ਬੰਗਾਲੇ ਦੀ ਰਾਜਧਾਨੀ ਸੀ ਅਤੇ ਹੁਲ ਹੁਗਲੀ ਦੇ ਨੇੜੇ ਇੱਕ ਛੋਟਾ ਜਿਹਾ ਪਿੰਡ ਹੈ। ਮੁਰਸ਼-ਦਾਬਾਦ ਦੇ ਜ਼ਿਲੇ ਵਿੱਚ ਮੁਰਸ਼ਦਾਬਾਦ (ਜਿਸ ਦਾ ਪਹਲੇ ਮਖ-ਸੂਦਾਬਾਦ ਨਾਉਂ ਸੀ ਅਤੇ ਬੰਗਾਲੀ ਨਬਾਬਾਂ ਦੀ ਰਾਜਗੱਦੀ ਸੀ,) ਅਤੇ ਕਾਸਮਬਾਜ਼ਾਰ। ਮਾਲਦਾ ਜ਼ਿਲੇ ਵਿੱਚ ਗੌੜ ਜਾਂ ਲਖਨੌਤੀ ਜੋ ਬੰਗਾਲ ਦੇ ਮੁਸਲਮਾਨ ਰਾਜਿਆਂ ਦੀ ਪੁਰਾਣੀ ਰਾਜਧਾਨੀ ਸੀ ਅਰ ਵੱਡਾ ਪੰਡਵਾ ਇਹ ਦੋਵੇਂ ਨਗਰ ਉੱਜੜ ਗਏ ਹਨ ਹੁਣ ਉਨ੍ਹਾਂ ਦੇ ਨਿਰੇ ਥੇਹ ਬਾਕੀ ਹਨ। ਢਾਕਾ ਜ਼ਿਲੇ ਵਿੱਚ ਢਾਕਾ (ਜਿਸ ਨੂੰ ਜਹਾਂਗੀਰ-ਨਗਰ ਮੁਸਲਮਾਨ ਆਖਦੇ ਸਨ) ਅਤੇ ਸੁਨਾਰ ਗਾਉਂ ਦੇ ਖੰਡਰ। ਚਾਟਗਾਂਵ ਜ਼ਿਲੇ ਵਿੱਚ ਚਾਟਗਾਂਵ, ਜਾਂ ਇਸਲਾਮਬਾਦ॥

(੨) ਬਿਹਾਰ—ਇਸ ਸੂਬੇ ਵਿੱਚ ਪਟਨੇ ਜ਼ਿਲੇ ਦਾ ਪਟਨਾ ਨਗਰ

ਉਸ ਥਾਉਂ ਵਸਦਾ ਹੈ ਜਿੱਥੇ ਮਗਧਦੇਸ਼ ਦੀ ਰਾਜਧਾਨੀ ਪੁਰਾਣੀ ਪਾਟਲੀਪੁੱਤ੍ਰਾ ਸੀ। ਸਾਹਾਬਾਦ ਵਿੱਚ ਆਰਾ, ਬੁਕਸਰ, ਚਾਸਾ, ਸਹਸਰਾਮ, ਅਤੇ ਕਿਲਾਰੁਤਾਸ। ਤਿਰਹੁਤ ਜਿਲੇ ਵਿੱਚ ਜਿਸ ਨੂੰ ਪਹਲੇ ਕੌਸਲਾ ਕਹੰਦੇ ਸਨ ਹਾਜੀਪੁਰ ਇਹ ਉਸ ਥਾਉਂ ਪੁਰ ਵਸਦਾ ਹੈ ਜਿੱਥੇ ਪਟਨੇ ਦੇ ਕੋਲ਼ ਗੰਗਾ ਨਾਲ਼ ਗੰਡਕ ਨਦੀ ਮਿਲਦੀ ਹੈ। ਮੁੰਗੇਰ ਜਿਲੇ ਵਿੱਚ ਮੁੰਗੇਰ, ਸੰਤਾਲ ਪਰਗਨੇ ਵਿੱਚ ਰਾਜਮਹਲ ਜਿਸ ਨੂੰ ਪਹਲੇ ਅਕਮਹਲ ਆਖਦੇ ਸਨ ਅਤੇ ਤੇਲਯਾਗੜ੍ਹੀ ਜੋ ਪਹਲੇ ਇੱਕ ਵੱਡਾ ਉੱਘਾ ਕਿਲਾ ਸੀ। (੨) ਉਡੀਸਾ ਦੇਸ—ਇਸ ਵਿੱਚ ਕਟਕ ਜਿਲੇ ਵਿੱਚ ਮਹਾਨਦੀ ਨਾਮੇ ਨਦੀ ਪੁਰ ਕਟਕ ਬਨਾਰਸ; ਨਗਰ ਹੈ ਜੋ ਉਡੀਸਾ ਦੀ ਰਾਜਗੱਦੀ ਹੈ। ਅਤੇ ਜਾਜਪੁਰ ਜੋ ਪੁਰਾਣੀ ਰਾਜਧਾਨੀ ਸੀ, ਪੁਰੀ ਜਿਲੇ ਵਿੱਚ ਪੁਰੀ ਜਾਂ ਜਗਨਨਾਥ, ਬਿਲਾਸੋਰ ਜਿਲੇ ਵਿੱਚ ਬਿਲਾਸੋਰ॥

(ਈ) ਬਹਾਰ ਦੇਸੋਂ ਪੱਛੋਂ ਦੀ ਵਲ ਗੰਗਾ ਦੀ ਉਪਰਲੀ ਵਾਦੀ ਵਿੱਚ ਉਹ ਸੂਬਾ ਹੈ ਜਿਸ ਨੂੰ ਪੱਛਮੋਤਰੀ ਸੂਬਾ ਆਖਦੇ ਹਨ। ਇਸ ਦਾ ਹਾਕਮ ਬੀ ਲਫਟੰਟ ਗਵਰਨਰ ਹੈ। ਇਨ੍ਹਾਂ ਦੇਸਾਂ ਵਿੱਚ ਇਹ ਕਮਿਸਨਰੀਆਂ ਹਨ। ਜਦ ਅਸੀਂ ਬਿਹਾਰੋਂ ਤੁਰਦੇ ਹਾਂ ਤਦ ਪਹਲੇ ਬਨਾਰਸ ਕਮਿਸਨਰੀ ਅਤੇ ਗੋਰਖਪੁਰ ਆਉਂਦੀਆਂ ਹਨ। ਫੇਰ ਜਦ ਗੰਗਾ ਅਤੇ ਉਸ ਦੀ ਵੱਡੀ ਸਹਾਯਕ ਜਮਨਾ ਨਦੀ ਦੀ ਵਾਦੀਆਂ ਵਿੱਚ ਉੱਪਰ ਦੀ ਵਲ ਚੜ੍ਹਦੇ ਹਾਂ ਤਦ ਪਹਲੇ ਪ੍ਰਯਾਗ ਕਮਿਸਨਰੀ ਫੇਰ ਆਗਰਾ ਕਮਿਸਨਰੀ ਫੇਰ ਮੇਰਟ ਕਮਿਸਨਰੀ ਰਸਤੇ ਵਿੱਚ ਆਉਂਦੀ ਹੈ। ਇਨ੍ਹਾਂ ਥੋਂ ਵਾਧੂ ਪੱਛਮੋਤਰੀ ਸੂਬੇ ਵਿੱਚ ਇਹ ਹੋਰ ਕਮਿਸਨਰੀਆਂ ਹਨ, ਝਾਸੀ, ਜੋ ਆਗਰੇ ਅਤੇ ਪ੍ਰਯਾਗ ਦੇ ਦੱਖਣ ਹੈ। ਅਜਮੇਰ, ਜੋ ਰਾਜਪੂਤਾਨੇ ਵਿੱਚ ਹੈ। ਰੁਹੇਲਖੰਡ, ਜੋ ਆਗਰੇ ਦੇ ਉੱਤਰ ਹਿਮਾਲਯ ਪਹਾੜ ਤੀਕ ਫੈਲਿਆ ਹੋਇ-

ਆ ਹੈ, ਅਤੇ ਕਮਾਊਂ, ਜੋ ਹਿਮਾਲਯ ਪਹਾੜ ਵਿਚ ਰੁਹੇਲਖੰਡ ਦੇ ਉੱਤਰ ਪਾਸੇ ਹੈ। ਪੱਛਮੋਤਰੀ ਸੂਬੇ ਦਾ ਘੇਰਾ ਬੰਗਾਲ ਸੂਬੇ ਨਾਲੋਂ ਇਕ ਤ੍ਰਿਹਾਈ ਅਤੇ ਵਸੋਂ ਅੱਧਕੂ ਦੇ ਨੇੜੇ ਹੈ॥

(ਪੱਛਮੋਤਰੀ ਸੂਬੇ ਵਿੱਚ ਇਹ ਨਗਰ ਨਾਮੀ ਹਨ—ਬਨਾਰਸ ਕਮਿਸਨਰੀ ਵਿੱਚ ਬਨਾਰਸ—ਗਾਜ਼ੀਪੁਰ, ਚਿਨਾਰ। ਜੋ ਮਿਰਜ਼ਾਪੁਰ ਦੇ ਜ਼ਿਲੇ ਵਿਚ ਇੱਕ ਪਰਗਟ ਪਹਾੜੀ ਦੁਰਗ ਹੈ) ਅਤੇ ਜੌਨਪੁਰ। ਪ੍ਰਯਾਗ ਕਮਿਸਨਰੀ ਵਿੱਚ ਪ੍ਰਯਾਗ, (ਜੋ ਜਮਨਾ ਅਤੇ ਗੰਗਾ ਨਦੀ ਦੇ ਸੰਗਮ ਪੁਰ ਵਿਦਮਾਨ ਹੈ, ਅਤੇ ਕਾਨ੍ਹਪੁਰ। ਆਗਰਾ ਕਮਿਸਨਰੀ ਵਿੱਚ ਆਗਰਾ—ਉਸ ਦੇ ਲਾਗੇ ਫਤੇਪੁਰ ਸਿਕਰੀ, ਚੰਦਵਾ ਜਾਂ ਫਿਰੋਜ਼ਾਬਾਦ—ਕਨੌਜ ਅਤੇ ਮਥਰਾ। ਮੇਰਟ ਕਮਿਸਨਰੀ ਵਿੱਚ ਮੇਰਟ—ਝਾਂਸੀ ਕਮਿਸਨਰੀ ਵਿੱਚ ਝਾਂਸੀ, ਰੁਹੇਲਖੰਡ ਵਿਚ ਬਿਜਨੌਰ, ਕਾਲੀਦਾਸ ਦੇ ਗ੍ਰੰਥ ਵਿੱਚ ਜੋ ਸਕੁੰਤਲਾ ਚਰਿਤ੍ਰ ਹੈ ਸੋ ਇਸੇ ਥਾਊਂ ਹੋਇਆ ਹੈ)॥

(ਸ) ਪੱਛਮੋਤਰੀ ਸੂਬੇ ਦੇ ਉੱਤਰ ਔਧ ਸੂਬਾ ਹੈ ਜੋ ਪੱਛਮੋਂ ਰੁਹੇਲਖੰਡ ਨਾਲ਼ ਅਤੇ ਪੂਰਬੋਂ ਗੋਰਖਪੁਰ ਨਾਲ਼ ਘੇਰਿਆ ਹੋਇਆ ਹੈ, ਇਹ ਸੂਬਾ ਫੈਲਾਉ ਵਿੱਚ ਤਾਂ ਛੋਟਾ ਹੈ ਪਰੰਤੂ ਧਨ ਉਪਜਾਊ ਅਤੇ ਸੰਘਲਾ ਵਸਦਾ ਹੈ, ਇੱਥੋਂ ਦਾ ਹਾਕਮ ਇਕ ਚੀਫ ਕਮਿਸਨਰ ਹੁੰਦਾ ਸੀ ਪਰ ਹੁਣ ਇਹ ਜਤਨ ਕੀਤਾ ਗਿਆ ਹੈ ਜੋ ਪੱਛਮੋਤਰੀ ਸੂਬੇ ਦਾ ਹੀ ਲਫਟੰਟ ਗਵਰਨਰ ਔਧ ਦਾ ਚੀਫ ਕਮਿਸਨਰ ਹੋਇਆ ਕਰੇ। ਇਹ ਸੂਬਾ ਦੱਖਣ ਦੀ ਵਲੋਂ ਗੰਗਾ ਥੋਂ ਲੈਕੇ ਉੱਤਰ ਨੂੰ ਹਿਮਾਲਯ ਤੋੜੀ ਫੈਲਦਾ ਹੈ॥

(ਔਧ ਦੇ ਪਰਸਿੱਧ ਥਾਉਂ ਏਹ ਹਨ—ਔਧ ਦੇ ਗੱਭੇ ਲਖਨਊ, ਜੋ ਔਧ ਸੂਬੇ ਦੀ ਰਾਜਧਾਨੀ ਹੈ—ਪੂਰਬੀ ਔਧ ਵਿਚ ਫੈਜ਼ਾਬਾਦ ਦੇ ਲਾਗੇ ਅਜੁੱਧਿਆ ਜਿੱਥੇ ਰਾਜਾ ਰਾਮਚੰਦ੍ਰ ਨੇ ਅਵਤਾਰ ਲੀਤਾ ਸੀ)॥

(ਹ) ਪੱਛਮੋਤਰੀ ਸੂਬੇ ਦੀ ਕਮਿਸਨਰੀ ਮੇਰਟ ਥੋਂ ਪਛੋਂ ਨੂੰ ਅੱਗੇ ਤੁਰੀਏ ਤਦ ਉਹ ਸੂਬਾ ਆਉਂਦਾ ਹੈ ਜੋ ਪੰਜਾਬ ਦੇ ਲਫਟੰਟ ਗਵਰਨਰ ਬਹਾਦਰ ਦੇ ਵੱਸੀਕਾਰ ਹੈ। ਇਸ ਵਿੱਚ ਪਹਲੇ ਤਾਂ ਦਿਲੀ ਦਾ ਲੱਕਾ ਹੈ, ਫੇਰ ਖਾਸ ਪੰਜਾਬ, ਇਸ ਨੂੰ ਪੰਜਾਬ ਇਸ ਲਈ ਆਖਦੇ ਹਨ ਜੋ ਇਸ ਵਿਚ ਪੰਜ ਆਬ ਅਰਥਾਤ ਸਿੰਧ ਨਦੀ ਦੀਆਂ ਪੰਜ ਸਹਾਇਕਾਂ ਸਤਲੁਜ, ਬਯਾਸ, ਰਾਵੀ, ਚਿਨਾਂਬ, ਜਿਹਲਮ ਨਾਮੇ ਨਦੀਆਂ ਵਹੰਦੀਆਂ ਹਨ। ਕਈ ਇਸ ਸੂਬੇ ਨਾਲ਼ ਹਿੰਦੁਸਤਾਨੀ ਟਕੇ ਭਰਲਹਾਰ ਰਾਜ ਬੀ ਮਿਲਦੇ ਹਨ। ਉਨ੍ਹਾਂ ਵਿੱਚੋਂ ਵਡੇ ਵੱਡੇ ਏਹ ਹਨ। ਪਹਲੇ ਕਸਮੀਰ ਜੋ ਪੰਜਾਬ ਦੇ ਉੱਤਰ ਹਿਮਾਲਯ ਪਹਾੜ੍ਹ ਦੀ ਇੱਕ ਸੁੰਦਰ ਵਾਦੀ ਵਿੱਚ ਵਿੱਦਮਾਨ ਹੈ, ਦੂਜਾ ਕਪੂਰਥਲ਼ਾ, ਤੀਜੇ ਸਤਲੁਜੀ ਰਾਜ ਅਰਥਾਤ ਪਟਿਆਲਾ, ਜੀਂਦ, ਨਾਭਾ। ਇਨ੍ਹਾਂ ਨੂੰ ਸਤਲੁਜੀ ਰਾਜ ਇਸ ਲਈ ਆਖਦੇ ਹਨ ਜੋ ਇਹ ਕਲਕੱਤੇ ਦੀ ਵੱਲੋਂ ਸਤਲੁਜ ਦੇ ਇਸ ਪਾਰ ਹਨ॥

(ਪੰਜਾਬ ਸੂਬੇ ਵਿਚ ਏਹ ਥਾਵਾਂ ਨਾਮੀਂ ਹਨ—ਦਿੱਲੀ ਕਮਿਸਨਰੀ ਵਿੱਚ ਦਿੱਲੀ ਜੋ ਮੁਸਲਮਾਨਾਂ ਦੇ ਰਾਜ ਵਿਖੇ ਹਿੰਦ ਦੀ ਰਾਜਧਾਨੀ ਸੀ, ਇਸ ਦੇ ਉੱਤਰ ਕਰਨਾਲ, ਅਤੇ ਪਾਨੀਪੱਤ,—ਅੰਬਾਲਾ ਕਮਿਸਨਰੀ ਵਿਖੇ ਥਾਨੇਸਰ ਸਰੱਸੁਤੀ ਨਦੀ ਪੁਰ ਅਤੇ ਉਸ ਦੇ ਕੋਲ਼ ਤਰਾਵੜੀ ਗਾਉਂ ਅਤੇ ਕੁਰਖੇਤ੍ਰ ( ਜਿੱਥੇ ਮਹਾਭਾਰਥ ਦਾ ਭਾਰੀ ਸੰਗ੍ਰਾਮ ਹੋਇਆ ਸੀ ) ਫੇਰ ਮਾਛੀਵਾੜ੍ਹਾ, ਅੱਲੀਵਾਲ, ਅਤੇ ਲੁਦੇ-ਹਾਲ਼ੇ ਦੇ ਲਾਗੇ ਸਰਹਿੰਦ। ਜਲੰਧਰ ਕਮਿਸਨਰੀ ਵਿੱਚ ਕਾਂਗੜ੍ਹਾ, ਜਾਂ ਨਗਰਕੋਟ। ਅਮ੍ਰਿਤਸਰ ਕਮਿਸਨਰੀ ਵਿੱਚ ਅਮ੍ਰਿਤਸਰ, ਲਾਹੌਰ ਵਿੱਚ ਲਹੌਰ, ਅਤੇ ਸਤਲੁਜ ਦੇ ਦੱਖਲ ਫਿਰੋਜਪੁਰ, ਫੇਰੂਸਾਹ—ਮੁਦਕੀ—ਸੁਬਰਾਵਾਂ॥

ਰਾਵਲਪਿੰਡੀ ਕਮਿਸਨਰੀ ਵਿੱਚ ਅਟਕ ਨਾਮੇ ਨਗਰ ਸਿੰਧ ਨਦੀ

ਪੁਰ ਹੈ, ਗੁਜਰਾਤ, ਜਿਸ ਦੇ ਨੇੜੇ ਲਾਰਡ ਗੱਫ ਸਾਹਬ ਨੇ ੧੮੪੯ ਈਸਵੀ ਵਿੱਚ ਸਿੰਘਾਂ ਨੂੰ ਭਾਂਜ ਦਿੱਤੀ ਸੀ, ਚੇਤੇ ਰਖਣਾ ਚਾਹੀਏ ਜੋ ਹਿੰਦ ਦੇ ਪੱਛੋਂ ਨੂੰ ਇਕ ਸੂਬੇ ਦਾ ਨਾਉਂ ਬੀ ਗੁਜਰਾਤ ਹੈ, ਰਾਵਲਪਿੰਡੀ ਕਮਿਸਨਰੀ ਵਿੱਚ ਚਲੀਆਂਵਾਲਾ ਬੀ ਪਰਗਟ ਹੈ। ਪਿਸੌਰ ਕਮਿਸ-ਨਰੀ ਵਿੱਚ ਪਿਸੌਰ ਜੋ ਸਿੰਧੋਂ ਪਾਰ ਅਫਗਾਨਸਤਾਨ ਦੀ ਹੱਦ ਪੁਰ ਹੈ, ਅਤੇ ਖੈਬਰ ਦਾ ਦੱਰਾ ਜੋ ਪਿਸੌਰ ਅਤੇ ਅਫਗਾਨਸਤਾਨ ਵਿੱਚ ਔਖੀ ਘਾਟੀ ਹੈ। ਦੱਖਣ ਦੀ ਵਲ ਮੁਲਤਾਨ ਕਮਿਸਨਰੀ ਵਿੱਚ ਸਤਲੁਜ ਅਤੇ ਝਨਾਉਂ ਨਦੀ ਵਿੱਚ ਮੁਲਤਾਨ ਹੈ)॥

(ਕ) ਪੰਜਾਬ ਦੇ ਦੱਖਣ ਅਤੇ ਪੱਛਮੋਤਰੀ ਸੂਬੇ ਦੇ ਪੱਛੋਂ ਨੂੰ ਰਾਜਪੂਤਾਨਾ ਵਿੱਦਮਾਨ ਹੈ। ਇਸ ਵਿੱਚ ਅਠਾਰਾਂ ਹਿੰਦੁਸਤਾਨੀ ਰਾਜਵਾੜੇ ਟਕੇ ਭਰਦੇ ਹਨ। ਜਿਨ੍ਹਾਂ ਦੇ ਰਈਸ ਸਰਕਾਰ ਅੰਗ੍ਰੇਜ਼ੀ ਦੀ ਰੱਛਾ ਵਿੱਚ ਅਰਾਮ ਨਾਲ਼ ਰਾਜ ਕਰਦੇ ਹਨ। ਰਾਜਪੂਤਾਨੇ ਵਿੱਚ ਅਜਮੇਰ ਦਾ ਛੋਟਾ ਲਾੱਕਾ ਜੋ ਪੱਛਮੋਤਰੀ ਸੂਬਿਆਂ ਨਾਲ਼ ਮਿਲਤ, ਅੰਗ੍ਰੇਜ਼ਾਂ ਦੇ ਅਧੀਨ ਹੈ। ਰਾਜਪੂਤਾਨੇ ਦੇ ਮਹਾਂ ਪ੍ਰਤਾਪੀ ਰਾਜ ਏਹ ਹਨ। ਉਦੇਪੁਰ ਜਾਂ ਮੇਵਾੜ—ਜੋਧਪੁਰ, ਜਾਂ ਮਾਰਵਾੜ ਜਾਂ ਜੈਪੁਰ ਅੰਬੇਰ। ਰਾਜਪੂਤਾਨੇ ਦਾ ਘੇਰਾ ਇੱਕ ਲੱਖ ਵੀਹ ਹਜਾਰ ਵਰਗਾਤਮ ਮੀਲ, ਅਤੇ ਵਸੋਂ ਨੱਬੇਕੁ ਲੱਖ ਹੈ। ਇਸ ਲੇਖੇ ਇਸ ਦਾ ਫੈਲਾਉ ਬੰਗਾਲੇ ਥੋਂ ਅੱਧ ਦੇ ਲਗਭਗ ਪਰੰਤੂ ਵਸੋਂ ਬੰਗਾਲ ਦੀ ਵਸੋਂ ਦੇ ਸੱਤਵੇਂ ਹਿੱਸੇ ਨਾਲੋਂ ਬੀ ਘੱਟ ਹੈ॥

(ਰਾਜਪੂਤਾਨੇ ਦੀਆਂ ਉੱਘੀਆਂ ਥਾਵਾਂ) ਉਦੇਪੁਰ ਰਾਜ ਵਿਖੇ ਉਦੇਪੁਰ ਜੋ ਉਸ ਦੀ ਗੱਦੀ ਹੈ ਅਤੇ ਉਸ ਦੇ ਚੜ੍ਹਦੇ ਚਿਤੌੜ ਜਿਸ ਨੂੰ ਪਹਲੇ ਅਲਾਉੱਦੀਨ ਫੇਰ ਅਕਬਰ ਨੇ ਜਿੱਤਿਆ ਸੀ। ਅਜਮੇਰ ਦੀ ਗੱਦੀ ਅਜਮੇਰ ਹੈ। ਜੈਪੁਰ ਦੀ ਗੱਦੀ ਜੈਪੁਰ ਅਤੇ ਉਸ ਦੇ ਪੂਰਬ ਪੱਛੋਂ ਅੰਬੇਰ, ਜੋ ਪਹਲੇ ਗੱਦੀ ਸੀ। ਅਤੇ ਕਿਲਾ ਰਨਥੰ-

ਤੋਰ। ਜੋਧਪੁਰ ਦੀ ਗੱਦੀ ਜੋਧਪੁਰ। ਅਲਵਰ ਰਾਜ ਵਿੱਚ ਲਸਵਾਰੀ। ਭਰਤਪੁਰ, ਰਾਜ ਵਿਖੇ ਭਰਤਪੁਰ ਹੀ ਗੱਦੀ ਅਤੇ ਭਾਰੀ ਕਿਲਾ ਹੈ ਅਤੇ ਡੇਕ। ਸਰੋਹੀ ਰਾਜ ਵਿਖੇ ਆਬੂ ਨਾਮੇ ਪਹਾੜ ਹੈ।

(ਖ) ਰਾਜਪੂਤਾਨੇ ਦੇ ਦੱਖਣ ਪੱਛੋਂ ਬੰਬਈ ਹਾਤਾ ਹੈ। ਇਸ ਦਾ ਹਿੱਸਾ ਜੋ ਰਾਜਪੂਤਾਨੇ ਦੇ ਪੱਛੋਂ ਨੂੰ ਹੈ ਉਸ ਨੂੰ ਸਿੰਧ ਦੇਸ ਆਖਦੇ ਹਨ। ਇਹ ਦੇਸ ਸਿੰਧ ਨਦੀ ਦੇ ਲੰਘਣ ਦਾ ਨਿਵਾਣੀ ਰਾਹ ਹੈ। ਰਾਜਪੂਤਾਨਾ ਅਤੇ ਸਿੰਧ ਦੇਸ ਦੇ ਦੱਖਣ ਸੂਬਾ ਗੁਜਰਾਤ ਅਤੇ ਕੱਛ ਲਾੱਕਾ ਹੈ। ਗੁਜਰਾਤ ਦੇਸ ਵਿੱਚ ਇੱਕ ਪ੍ਰਾਯਦੀਪ ਅਤੇ ਹਿੰਦ ਦਾ ਕੁਛ ਹਿੱਸਾ ਮਿਲਦਾ ਹੈ। ਕੱਛ ਉਹ ਦੇਸ ਹੈ ਜਿਸ ਨੂੰ ਸਾਗਰ ਦੀ ਇੱਕ ਸਾਖਾ ਨੈ ਜਿਸ ਦਾ ਨਾਉਂ ਰਨ ਹੈ ਹਿੰਦ ਦੇਸ ਨਾਲੋਂ ਅੱਡ ਕਰ ਦਿੱਤਾ ਹੈ। ਸਾਖਾ ਬਹੁਤ ਡੂੰਘੀ ਨਹੀਂ ਹੈ, ਗਰਮੀ ਦੀ ਰੁੱਤ ਸੁੱਕ ਜਾਂਦੀ ਹੈ। ਕੱਛ ਬੰਬਈ ਗੁਜਰਾਤ ਵਿੱਚ ਕਈ ਹਿੰਦੁਸਤਾਨੀ ਰਾਜ ਬ੍ਰਿਟਸਰਖਤ ਹਨ। ਬੰਬਈ ਹਾਤੇ ਦੇ ਦੱਖਣ ਇਹ ਲਾੱਕੇ ਹਨ—ਪਹਲਾ ਗੁਜਰਾਤ ਦੂਜਾ ਕਾਨਕਾਨ ਜਿਸ ਵਿੱਚ ਬੰਬਈ ਦੀਪ, ਅਤੇ ਉਸ ਦੇ ਲਾਗੇ ਦਾ ਬਹੁਤ ਦੇਸ ਉਸ ਵਿੱਚ ਮਿਲਦਾ ਹੈ। ਤੀਜਾ ਮਹਾਰਾਸਟਰ ਅਰਥਾਤ ਮਰਹੱਟਿਆਂ ਦਾ ਦੇਸ ਜੋ ਦੱਖਣ ਨੂੰ ਅੰਦਰ ਦੀ ਵਲ ਵਿੱਦਮਾਨ ਹੈ ਅਤੇ ਪੱਛਮੀ ਘਾਟ ਪਹਾੜ ਦੀ ਲੜੀ ਦੇ ਕਾਰਣ ਕਾਨਕਾਨ ਥੋਂ ਅੱਡ ਹੋ ਗਿਆ ਹੈ। ਚੌਥਾ ਖਾਨਦੇਸ ਇਹ ਬੀ ਮਹਾਰਾਸਟਰ ਦੀ ਤਰਾਂ ਸਾਗਰ ਤਟ ਪੁਰ ਨਹੀਂ ਹੈ ਪਰੰਤ ਅੰਦਰ ਦੇ ਰੁਖ ਗੁਜਰਾਤ ਦੇ ਚੜ੍ਹਦੇ ਮਹਾਰਾਸਟਰ ਦੇ ਉੱਤਰ ਨੂੰ ਹੈ। ਪੰਜਵਾਂ ਉੱਤਰੀ ਕਾਨੜ੍ਹ ਜੋ ਬੰਬਈ ਹਾਤੇ ਦੇ ਦੱਖਣ ਨੂੰ ਹੈ। ਇਹ ਸੂਬਾ ਮੈਸੂਰ ਅਤੇ ਮਦਰਾਸ ਹਾਤੇ ਦੇ ਲਾਗੇ ਹੈ ਅਤੇ ਗੋਵਾ ਦਾ ਛੋਟਾ ਲਾੱਕਾ ਜੋ ਪੋਰਟਗਾਲ ਵਾਲੇ ਰਾਜਾ ਦੇ ਵੱਸ ਵਿੱਚ ਹੈ ਉਸ ਨੂੰ ਕਾਨਕਾਨ ਥੋਂ ਅੱਡ ਕਰਦਾ ਹੈ। ਬੰਬਈ ਹਾਤੇ ਦੇ ਏਹ

ਸਾਰੇ ਸੂਬੇ ਗੁਜਰਾਤ ਥੋਂ ਬਾਝ ਹਿੰਦ ਪ੍ਰਾਯਦੀਪ ਵਿਚ ਉਸ ਦੇ ਸਾਰੇ ਪੱਛਮੀ ਹਿੱਸੇ ਵਿੱਚ ਫੈਲੇ ਹੋਏ ਹਨ॥

(ਬੰਬਈ ਹਾਤੇ ਦੀਆਂ ਪ੍ਰਸਿੱਧ ਥਾਵਾਂ। ਗੁਜਰਾਤ ਵਿਚ ਸੂਰਤ, ਕਾਨਕਨ ਵਿੱਚ ਬੰਬਈ ਅਤੇ ਉਸ ਦੇ ਉੱਤਰ ਪੂਰਬ ਵਿੱਚ ਥਾਨਾ, ਜੋ ਸਾਲਟ ਦੀਪ ਪੁਰ ਵਿੱਦਮਾਨ ਹੈ। ਅਤੇ ਬਸੀਨ ਜੋ ਥਾਨਾ ਦੇ ਪੱਛਮੋਤਰ ਹੈ, ਮਹਾਰਾਸਟਰ ਵਿੱਚ ਪੂਨਾ ਜੋ ਚਿਰ ਕਾਲ ਤੋੜੀ ਮਰਹੱਟਿਆਂ ਦੀ ਗੱਦੀ ਰਹੀ ਹੈ ਅਤੇ ਉਸ ਦੇ ਨੇੜੇ ਖਿਰਕੀ ਅਤੇ ਪੁਰੰਦਰ ਕਿਲਾ, ਅਤੇ ਨਜਾਮ ਦੀ ਰਾਜ ਗੱਦੀ ਅਹਮਦਨੱਗਰ, ਆਦਲਸਾਹ ਦੀ ਰਾਜ ਗੱਦੀ ਬੀਜਾਪੁਰ ਅਤੇ ਸੇਵਾਜੀ ਦੇ ਘਰਾਣੇ ਦੀ ਰਾਜ ਗੱਦੀ ਸਤਾਰਾ। ਉੱਤਰੀ ਕਾਨੜਾ ਵਿੱਚ ਹਨੋਵਰ, ਸਿੰਧ ਦੇਸ ਦੀ ਰਾਜ ਗੱਦੀ ਹੈਦਰਾਬਾਦਸਿੰਧ ਹੈ ਉਸ ਦੇ ਨੇੜੇ ਮਿਆਣੀ ਅਤੇ ਅਮਰਕੋਟ। ਫੇਰ ਠੱਟਾ ਜੋ ਸਿੰਧ ਦੀ ਪੁਰਾਣੀ ਰਾਜਗੱਦੀ ਹੈ ਉਸ ਦੇ ਪੱਛੋਂ ਨੂੰ ਕਿਰਾਂਚੀ ਦਾ ਬੰਦਰਗਾਹ ਹੈ)॥

(ਗ) ਗੁਜਰਾਤ ਦੇ ਚੜ੍ਹਦੇ ਵਲ ਮਾਲਵਾ ਆਦਕ ਉਹ ਰਾਜ ਹਨ ਜੋ ਹਿੰਦ ਦੇ ਸੱਪਸ੍ਥ ਰਾਜ ਨਾਲ੍ਹ ਮਿਲਤ ਹਨ, ਉਨਾਂ ਵਿੱਚੋਂ ਕਈ ਹਿੰਦੁਸਤਾਨ ਵਿੱਚ ਕਈ ਦੱਖਣ ਵਿੱਚ ਵਿੱਦਮਾਨ ਹਨ। ਇਹ ਇਕਤਰ੧੧ ਹਨ ਪਰ ਸਾਰੇ ਟਕੇ ਭਰ ਦੇ ਹਨ। ਇਸ ਸਾਰੇ ਲਾੱਕੇ ਦਾ ਘੇਰਾ ਅੱਸੀ ਹਜਾਰ ਮੀਲ ਵਰਗਾਤਮ ਹੈ ਅਤੇ ਵਸੋਂ ਅਸੀਂ ਲੱਖ ਥੋਂ ਵਧੀਕ ਹੈ। ਇਨਾਂ ਵਿੱਚੋਂ ਵੱਡੇ ਰਾਜ ਏਹ ਹਨ। ਪਹਲਾ ਗੇਆਲਿਅਰ, ਮਹਾਰਾਜਾ ਸੇਂਧਿਆ ਦਾ ਰਾਜ—ਦੂਜਾ ਇੰਦੋਰ ਮਹਾਰਾਜਾ ਹੁਲਕਰ ਦਾ ਰਾਜ,—ਇਸ ਵਿੱਚ ਮਾਲਵੇ ਦਾ ਇੱਕ ਹਿੱਸਾ ਮਿਲਤ ਹੈ। ਤੀਜਾ ਭੂਪਾਲ, ਜਿਸ ਦੀ ਸੁਆਮਨੀ ਇਸ ਵੇਲੇ ਨਵਾਬ ਸਾਹਜਹਾਂ ਬੇਗਮ ਹੈ, ਚੌਥਾ ਰੀਵਾ, ਅਤੇ ਬੁੰਦੇਲਖੰਡ, ਜੋ ਪੱਛਮੋਤਰੀ ਸੂਬੇ ਦੇ ਦੱਖਣ ਅਤੇ ਛੋਟਾ ਨਾਗਪੁਰ ਦੇ ਪੱਛੋਂ ਹੈ॥

( ਇਨ੍ਹਾਂ ਰਾਜਾਂ ਦੀਆਂ ਪਰਸਿੱਧ ਥਾਵਾਂ ਏਹ ਹਨ, ਮਹਾਰਾਜਾ ਸੇਂਧਿਆ ਦੇ ਲਾਕੇ ਗੇਆਲਿਅਰ, ਅਤੇ ਉਸ ਦੇ ਨੇੜੇ ਮਹਾਰਾਜ-ਪੁਰ, ਅਤੇ ਪੀਨਾਰ—ਇਸ ਰਾਜ ਦੇ ਦੱਖਲ ਪੱਛਮੀ ਹਿੱਸੇ ਵਿੱਚ ਉਜੈਨ, ਜੋ ਰਾਜਾ ਬ੍ਰਿਕਮਾਜੀਤ ਦੀ ਰਾਜ ਗੱਦੀ ਸੀ। ਹੁਲਕਰ ਦੇ ਰਾਜ ਵਿੱਚ ਇੰਦੋਰ ਉੱਥੋਂ ਦੀ ਰਾਜਧਾਨੀ ਹੈ। ਉਜੈਨ ਦੇ ਨੇੜੇ ਮਹਦਪੁਰ ਭੂਪਾਲ ਦੇ ਰਾਜ ਵਿੱਚ ਕਿਲਾ ਰਾਇਸੈਨ ਹੈ (ਜਿਸ ਨੂੰ ਸੇਰਸਾਹ ਨੈ ਫਤੇ ਕੀਤਾ ਸੀ)॥

(ਘ) ਮੱਧਸ੍ਤ ਹਿੰਦ ਦੇ ਦੱਖਲ, ਅਤੇ ਛੋਟੇ ਨਾਗਪੁਰ ਦੇ ਦੱਖਲ, ਪੱਛੋਂ ਨੂੰ ਮੱਧ ਸੂਬਜਾਤ ਵਿਦਮਾਨ ਹਨ, ਇਨ੍ਹਾਂ ਦਾ ਰਾਜ ਪ੍ਰਬੰਧ ਇੱਕ ਚੀਫ ਕੰਮਿਸਨਰ ਦੇ ਪੇਟੇ ਹੈ। ਇਹ ਸੂਬਾ ਤਿੰਨ ਲਾੱਕਿਆ ਵਿੱਚ ਵੰਡਿਆ ਗਿਆ ਹੈ। ਪਹਲੇ ਪੱਛੋਂ ਨੂੰ ਸਾਗਰ ਅਤੇ ਨਰਬਦਾ ਦਾ ਲਾੱਕਾ—ਦੂਜਾ ਦੱਖਲ ਨੂੰ ਨਾਗਪੁਰ, ਤੀਜਾ ਪੂਰਬ ਨੂੰ ਮਹਾਲਾਤ ਕਰਦਾਇਕ। ਮੱਧ ਸੂਬਿਆਂ ਦਾ ਘੇਰਾ ਅਤੇ ਵਸੋਂ ਹਿੰਦ ਮੱਧਸ੍ਥ ਦੇ ਬਰਾਬਰ ਹਨ। ਪੁਰਾਲੇ ਸਮੇ ਵਿੱਚ ਇਹ ਦੋਵੇਂ ਲਾੱਕੇ ਮਿਲਕਰ ਗੋਂਡਵਾਨਾ ਦਾ ਰਾਜ ਕਹਾਉਂਦਾ ਸੀ, ਮੁਸਲਮਾਨਾਂ ਦੇ ਰਾਜ ਵਿਖੇ ਉਸ ਦੇ ਪੱਛਮੀ ਹਿੱਸੇ ਮਾਲਵੇ ਦੇ ਹਾਕਮਾਂ ਦੇ ਪੇਟੇ ਸਨ॥

(ਮੱਧ ਸੂਬਿਆਂ ਦੇ ਪਰਸਿੱਧ ਥਾਉਂ ਏਹ ਹਨ ਨਰਬਦਾ ਕਮਿਸ-ਨਰੀ ਦੇ ਜਿਲੇ ਨਿਮਾਰ ਵਿੱਚ ਬੁਰਹਾਨਪੁਰ ਜੋ ਕਦੀਕੁ ਖਾਨਦੇਸ ਦੀ ਗੱਦੀ ਸੀ ਅਤੇ ਉਸ ਦੇ ਨੇੜੇ ਅਸੀਰਗੜ੍ਹ ਦਾ ਕਿਲਾ। ਨਾਗਪੁਰ ਕਮਿਸਨਰੀ ਵਿੱਚ ਨਾਗਪੁਰ ਹੀ ਗੱਦੀ ਹੈ, ਪਹਲੇ ਇਹ ਨਗਰ ਬਰਾਰ ਦੇ ਮਰਹੱਟਿਆਂ ਦੀ ਰਾਜਧਾਨੀ ਸੀ)॥

(ਙ) ਮੱਧ ਸੂਬਜਾਤ ਦੇ ਦੱਖਲ ਪੱਛੋਂ ਵਲ ਅਤੇ ਖਾਨਦੇਸ ਦੇ ਚੜ੍ਹਦੇ ਉਹ ਅੰਗ੍ਰੇਜੀ ਲਾੱਕਾ ਹੈ ਜਿਸ ਨੂੰ ਬਰਾਰ ਜਾਂ ਹੈਦਰਾਬਾਦ ਆਖਦੇ ਹਨ,—ਇਹ ਜਿਲਾ ਹੈਦਰਾਬਾਦ ਨਿਜਾਮ ਨੈ ਕਰਜੇ ਦੇ

ਬਦਲੇ ੧੮੫੩ ਈਸਵੀ ਵਿਖੇ ਸਰਕਾਰ ਨੂੰ ਦੇ ਦਿੱਤਾ ਸੀ ਇਸ ਲਾੱਕੇ ਦੇ ਦੱਖਣੀ ਹਿੱਸੇ ਦਾ ਨਾਉਂ ਬਾਲਾਘਾਟ ਹੈ ॥

(ਬਰਾਰ ਦੇ ਲਾਕੇ ਦੇ ਨਗਰ—ਪੂਰਬੀ ਬਰਾਰ ਵਿੱਚ ਏਲਚਪੁਰ ਦਾ ਜਿਲਾ ਅਤੇ ਕਿਲਾ ਗਾਵਲਗੜ੍ਹ ਹੈ—ਪੱਛੋਂ ਨੂੰ ਅਕੋਲਾ ਦੇ ਜਿਲੇ ਵਿੱਚ ਅਰਗਾਂਵ ਅਤੇ ਸਾਹਪੁਰ ਦੇ ਖੇਲੇ ) ॥

(ਚ) ਬਰਾਰ ਦੇ ਪੱਛੋਂ ਨਿਜ਼ਾਮ ਹੈਦਰਾਬਾਦ ਦਾ ਰਾਜ ਹੈ। ਹਿੰਦ ਦੇ ਸਾਰੇ ਰਈਸਾਂ ਨਾਲੋਂ ਇਹ ਰਈਸ ਬਹੁਤ ਹੀ ਵੱਡਾ ਹੈ, ਇਸ ਦਾ ਰਾਜ ਦੱਖਣ ਦੇ ਗੱਭੇ ਹੈ ਕਿੰਉ ਜੋ ਚੜ੍ਹਦੇ ਵਲ ਤਾਂ ਬੰਬਈਹਾਤਾ ਉਸ ਨੂੰ ਸਮੁੰਦ੍ਰੋਂ ਅੱਡ ਕਰਦਾ ਹੈ—ਪੂਰਬ ਦੱਖਣ ਦੀ ਵਲ ਮਦਰਾਸ-ਹਾਤਾ। ਇਸ ਦਾ ਫੈਲਾਉ ਅਤੇ ਵਸੋਂ ਮੱਧ ਸੂਬਜਾਤ ਦੇ ਬਰਾ-ਬਰ ਹੈ ॥

(ਨਿਜ਼ਾਮ ਰਾਜ ਦੇ ਪਰਸਿੱਧ ਨਗਰ—ਹੈਦਰਬਾਦ, ਉਸ ਦੀ ਗੱਦੀ ਹੈ ਉਸ ਦੇ ਪੱਛਮੋਤਰ ਗੋਲਕੰਡਾ—ਵਾਰੰਗੋਲ, ਹੈਦਰਾਬਾਦੋਂ ਉੱਤਰ ਪੂਰਬ ਹੈ—ਬੇਦਰ, ਜੋ ਪਹਲੇ ਬਰੀਦਸਾਹੀਆ ਘਰਾਣੇ ਦੀ ਗੱਦੀ ਸੀ। ਉਸ ਦੇ ਨੇੜੇ ਗੁਲਬਰਗ ਹੈ—ਖਿਰਕੀ ਜਿਸ ਨੂੰ ਹੁਣ ਔਰੰਗਾ-ਬਾਦ ਆਖਦੇ ਹਨ ਔਰੰਗਾਬਾਦ ਦੇ ਪੱਛੋਂ ਦੇਵਗਰੀ ਜਿਸ ਨੂੰ ਹੁਣ ਦੌਲਤਾਬਾਦ ਕੰਹਦੇ ਹਨ—ਇਸ ਦੇ ਨੇੜੇਂ ਆਸੀ ਇਕ ਥਾਉਂ ਹੈ ਜਿੱਥੇ ਭਾਰੀ ਕਦੀਕੂ ਜੁੱਧ ਹੋਇਆ ਸੀ ) ॥

(ਚ) ਹੈਦਰਾਬਾਦ ਦੇ ਦੱਖਣ ਪੂਰਬ ਮਦਰਾਸ ਹਾਤਾ ਹੈ—ਇਸ ਵਿੱਚ ਹਿੰਦ ਪ੍ਰਾਜਦੀਪ ਦਾ ਸਾਰਾ ਪੂਰਬੀ ਕੰਢਾ ਜਿਸ ਨੂੰ ਕਾਰੂ ਮੰਡਲ ਆਖਦੇ ਹਨ ਉਡੀਸਿਓਂ ਲੈਕੇ ਹੇਠ ਤੀਕੁ ਮਿਲਦਾ ਹੈ—ਦੂਜਾ ਸਾਰਾ ਦੱਖਣੀ ਹਿੱਸਾ, ਤੀਜਾ ਪੱਛਮੀ ਕੰਢਾ ਅਰਥਾਤ ਮਾਲਾਬਾਰ ਕੰਢੇ ਦਾ ਇੱਕ ਹਿੱਸਾ, ਇਸ ਹਾਤੇ ਦਾ ਘੇਰਾ ਇੱਕ ਲੱਖ ਛੱਬੀ ਹਜ਼ਾਰ ਵਰਗਾਤਮ ਮੀਲ, ਵਸੋਂ ਤਿੰਨ ਕਰੋੜ ਥੋਂ ਵੱਧ ਹੈ, ਇਸ ਹਾਤੇ ਦੇ

ਉੱਤਰ ਪੂਰਬੀ ਜਿਲੇ ਜੋ ਉੜੀਸੇ ਦੇਸ ਦੀਆਂ ਹੱਦਾਂ ਵਿੱਚ ਹਨ ਉੱਤਰੀ ਸਰਕਾਰਾਂ ਕਹਾਉਂਦੀਆਂ ਹਨ। ਪੂਰਬੀ ਅਤੇ ਦੱਖਣੀ ਜਿਲੇ ਕਰਨਾਟਕ ਦੇਸ—ਅਤੇ ਪੱਛਮੀ ਜਿਲੇ ਮਾਲਾਬਾਰ ਅਤੇ ਦੱਖਣੀ ਕਾਨੜਾ ਮਦਰਾਸ ਵਿੱਚ ਦੋ ਵੱਡੇ ਰਾਜ ਏਹ ਹਨ, ਇੱਕ ਦੱਖਣ ਨੂੰ ਤ੍ਰਾਵੰਨਕੋਰ ਦੂਜਾ ਕੋਚੀਨ ਜੋ ਤ੍ਰਾਵੰਨਕੋਰ ਦੇ ਉੱਤਰ ਮਾਲਾ-ਬਾਰ ਦੇ ਕੰਢੇ ਹੈ॥

(ਮਦਰਾਸ ਹਾਤੇ ਦੀਆਂ ਪਰਸਿੱਧ ਥਾਵਾਂ—ਉੱਤਰੀ ਸਰਕਾਰਾਂ ਵਿੱਚ ਗਮਸੂਰ ਮਛਲੀਬੰਦਰ ਗੰਤੂਰ। ਕਰਨਾਟਕ ਵਿੱਚ ਮਦਰਾਸ। ਚੰਗਲਪਤ—ਕਾਂਜੀਪੁਰਮ—ਆਰਕਟ—ਵਲੋਰ। ਦੱਖਣੀ ਆਰਕਟ ਵਿੱਚ ਕਡਲੋਰ—ਫਰਾਂਸੀਸੀਆਂ ਦਾ ਸਹਰ ਪਾਂਡੀਚਰੀ। ਤ੍ਰਿਚਨਾ-ਪਲੀ ਜਿਲੇ ਵਿੱਚ ਤ੍ਰਿਚਨਾਪਲੀ—ਸ੍ਰੀਰੰਗਮ—ਤੰਜੌਰ ਜਿਲੇ ਵਿੱਚ ਤੰਜੌਰ। ਮੈਦੂਰਾ ਵਿੱਚ ਮੈਦੂਰਾ—ਮੈਲੇਬਾਰ ਵਿੱਚ ਕਾਲੀਕਟ ਕਨਾਨੋਰ—ਦੱਖਣੀ ਕਾਨੜਾ ਵਿੱਚ ਮੰਗਲੋਰ)॥

ਹਿੰਦ ਪ੍ਰਾਯਦੀਪ ਦੇ ਦੱਖਣੀ ਹਿੱਸੇ ਅਤੇ ਨਿਜ਼ਾਮ ਰਾਜ ਦੇ ਦੱਖਣ ਦੇ ਰਾਜ ਹੋਰ ਹਨ ਇੱਕ ਮੈਸੂਰ, ਦੂਜਾ ਕੁਰਗ। ਦੁਹਾਂ ਦਾ ਰਾਜ ਇੱਕ ਚੀਫ ਕਮਿਸਨਰ ਕਰਦਾ ਹੈ। ਮੈਸੂਰ ਦੇਸ ਇੱਕ ਵੱਡੇ ਪੱਧਰ ਪੁਰ ਹੈ॥

(ਮੈਸੂਰ ਅਤੇ ਕੁਰਗ ਦੀਆਂ ਨਾਮੀਂ ਥਾਵਾਂ—ਸ੍ਰੀਰੰਗਪਟਮ ਬੰਗਲੋਰ—ਨੰਦੀਦੁਰਗ—ਬੈਦਨੂਰ, ਏਹ ਸਾਰੇ ਮੈਸੂਰ ਵਿੱਚ ਹਨ ਅਤੇ ਮਰਕਰਾ ਕੁਰਗ ਵਿੱਚ)॥

ਇਨ੍ਹਾਂ ਹਿੱਸਿਆਂ ਥੋਂ ਵਾਧੂ ਜੋ ਉੱਪਰ ਕਹ ਚੁੱਕੇ ਹਾਂ ਹੋਰ ਹਿਮਾਲਯ ਪਹਾੜ ਪੁਰ ਬੀ ਤਿੰਨ ਪਹਾੜੀ ਰਾਜ ਹਨ ਏਹ ਕਹਣ ਨੂੰ ਤਾਂ ਸੁਤੰਤ੍ਰ ਹਨ ਪਰ ਅਸਲ ਵਿੱਚ ਸਰਕਾਰ ਅੰਗ੍ਰੇਜ਼ੀ ਦੇ ਅਨੁਸਾਰੀ ਅਤੇ ਆਗਜਾਕਾਰੀ ਹਨ। ਪਹਲੇ ਭੂਟਾਨ ਦੇਸ, ਆਸਾਮ ਅਤੇ ਬੰਗਾਲੇ ਦੇ

ਉੱਤਰ ਨੂੰ ਹੈ—ਦੂਜਾ ਸਿਕਮ ਬੰਗਾਲੇ ਦੇ ਉੱਤਰ, ਤੀਜਾ ਨੈਪਾਲ, ਬੰਗਾਲਾ ਅਤੇ ਪੱਛਮੋਤਰੀ ਸੂਬੰਜਾਤ ਅਤੇ ਔਧ ਦੇ ਉੱਤਰ, ਏਹ ਤਿੰਨੇ ਰਾਜ ਹਿਮਾਲਯ ਦੇ ਨਿਵਾਲਾਂ ਵਿੱਚ ਹਨ॥

ਹਿੰਦ ਵਿੱਚ ਤਿੰਨ ਬਸਤੀਆਂ ਪੋਰਤਗੇਜਾਂ ਦੀਆਂ ਹਨ ਪਹਲੇ ਗੋਵਾ ਜੋ ਉੱਤਰੀ ਕਾਨੜ੍ਹਾ ਅਤੇ ਕਾਨਕਨ ਦੇ ਗੱਭੇ ਹੈ—ਦੂਜੀ ਦਮਨ ਜੋ ਗੁਜਰਾਤ ਦੇਸ ਵਿੱਚ ਅੰਗ੍ਰੇਜੀ ਸੂਰਤ ਜਿਲੇ ਵਿੱਚ ਇੱਕ ਨਗਰ ਹੈ, ਤੀਜੀ ਦਿਯੂ—ਇਹ ਬੀ ਗੁਜਰਾਤ ਵਿੱਚ ਪ੍ਰਾਯਦੀਪ ਕਾਠਿਆਵਾੜ ਦੇ ਨੇੜੇ ਇੱਕ ਟਾਪੂ ਹੈ॥

ਇਸੇ ਤਰਾਂ ਪਾਂਡੀਚਰੀ ਨਾਮੇ ਨਗਰ ਮਦਰਾਸ ਦੇ ਦੱਖਲ ਦੂਜੇ ਚੰਦ੍ਰ ਨਗਰ ਜੋ ਕਲਕੱਤਿਓਂ ਉਤਲੇ ਪਾਸੇ ਹੁਗਲੀ ਅਤੇ ਸੀਰਾਮਪੁਰ ਦੇ ਗੱਭੇ ਹੁਗਲੀ ਨਦੀ ਪੁਰ ਹੈ ਏਹ ਹਿੰਦ ਵਿੱਚ ਫਰਾਸੀਸੀਆਂ ਦੀਆਂ ਬਸਤੀਆਂ ਹਨ॥

ਹਿੰਦੋਂ ਚੜ੍ਹਦੇ ਪਾਸੇ ਬ੍ਰਿਟਸ ਬ੍ਰਹਮਾ ਅਰਥਾਤ ਸਰਕਾਰੀ ਬ੍ਰਹਮਾ ਹੈ। ਇੱਥੋਂ ਦਾ ਹਾਕਮ ਇੱਕ ਚੀਫ ਕਮਿਸਨਰ ਹੁੰਦਾ ਹੈ—ਤਿੰਨ ਸੂਬਿਆਂ ਵਿੱਚ ਵੰਡਿਆਂ ਗਿਆ ਹੈ, ਪਹਲੇ ਅਰਾਕਾਨ—ਜੋ ਪੂਰਬੀ ਬੰਗਾਲੇ ਦੇ ਪੂਰਬੀ ਕ੍ਰੰਢੇ ਦੇ ਨੇੜੇ ਹੈ—ਦੂਜਾ ਪੀਗੋ—ਜੋ ਅਰਾਕਾਨ ਸੂਬੇ ਦੇ ਦੱਖਲ ਹੈ—ਇਸ ਵਿੱਚ ਸੀਤੂੰਗ ਐਰਾਵਤੀ ਸੈਲਯੂਨ ਨਾਮੇ ਨਦੀਆਂ ਵੰਹਦੀਆਂ ਹਨ, ਤੀਜਾ ਤਨਾਸਰਮ॥

ਤਨਾਸਰਮ ਦੇ ਮੂੰਹ ਬੰਗਾਲ ਖਲੀਜ ਵਿੱਚ ਦੋ ਟਾਪੂਆਂ ਦੇ ਝੁੰਡ ਸਰਕਾਰ ਅੰਗ੍ਰੇਜੀ ਦੇ ਤਾਬੇ ਹਨ। ਇੱਕ ਅੰਦੀਮਨ ਦੀਪ ਦੂਜੇ ਨਿਕੋ-ਬਾਰ ਦੀਪ। ਇਹ ਦੀਪ ਹਿੰਦ ਦੇ ਗਵਰਮਿੰਟ ਦੇ ਲਾਕੇ ਹਨ, ਅੰਦੀ-ਮਨ ਵਿੱਚ ਇੱਕ ਵੱਡੀ ਵਸਤੀ ਹੈ ਜਿੱਥੇ ਹਿੰਦ ਦੇ ਸਾਰੇ ਲੋਕਿਆਂ ਦੇ ਉਮਰ ਕੈਦੀ ਭੇਜੇ ਜਾਂਦੇ ਹਨ ਉਸੇ ਨੂੰ ਕਾਲੇਪਾਲੀ ਬੋਲਦੇ ਹਨ॥

ਹਿੰਦ ਦੇ ਦੱਖਲ ਇੱਕ ਸਿੰਗਲਾਦੀਪ ਨਾਮੇ ਟਾਪੂ ਹੈ ਉਹ ਬੀ ਸਰਕਾਰ

ਇੰਗਲੀਸੀਆਂ ਦੇ ਪੇਟੇ ਹੈ। ਪਰੰਤ ਹਿੰਦ ਦੇ ਗਵਰਮਿੰਟ ਦੇ ਲਾਗੇ ਨਹੀਂ ਹੈ ਇੰਗਲਿਸਤਾਨ ਦੇ ਗਵਰਮਿੰਟ ਦੇ ਅਧੀਨ ਹੈ, ਇਸ ਟਾਪੂ ਦੇ ਵਸਕੀਨ ਉਸ ਨੂੰ ਸਿੰਗਲਾ ਅਤੇ ਹਿੰਦੂ ਲੋਕ ਉਸ ਨੂੰ ਲੰਕਾ ਆਖਦੇ ਹਨ॥

ਹਿੰਦ ਦੇ ਵਾਸੀਆਂ ਦੀਆਂ ਕੁਲਾਂ ਅਤੇ ਬੋਲੀਆਂ॥

ਮਲੂਮ ਹੋਵੇ ਕਿ ਮੁਸਲਮਾਨ ਲੋਕ ਜੋ ਹਿੰਦ ਦੇ ਹਰੇਕ ਹਿੱਸੇ ਵਿੱਚ ਰਹੰਦੇ ਹਨ ਬਾਜੇ ਪਠਾਣਾਂ ਬਾਜੇ ਮੁਗਲਾਂ ਦੀਆਂ (ਜਿਨ੍ਹਾਂ ਨੈ ਵਾਰੋ ਵੱਟੀ ਹਿੰਦ ਪੁਰ ਚੜ੍ਹਾਈ ਕੀਤੀ ਸੀ) ਸੰਤਾਨਾਂ ਹਨ। ਫੇਰ ਕੁਛ ਇਰਾਨੀ ਕੁਛ ਅਰਬੀ ਕੁਛ ਹਬਸੀ ਹਨ ਏਹ ਲੋਕ ਆਪੋ ਆਪਣੇ ਦੇਸਾਂ ਥੋਂ ਆਕੇ ਇੱਥੇ ਵਸੇ ਹਨ ਪਰ ਮੁਸਲਮਾਨ ਬਹੁਧਾ ਉਨ੍ਹਾਂ ਹਿੰਦੂਆਂ ਦੀ ਉਲਾਦ ਹਨ ਜਿਨ੍ਹਾਂ ਨੈ ਮੁਸਲਮਾਨੀ ਮਤ ਡਰਦੇ ਮਾਰੇ ਕਬੂਲ ਕਰ ਲੀਤਾ ਸੀ। ਇਸ ਲਈ ਇਹ ਮੁਸਲਮਾਨ, ਕੁਲ ਦੇ ਭਰੋਸੇ ਕਰਕੇ ਇੱਥੋਂ ਦੇ ਹਿੰਦੂਆਂ ਥੋਂ ਅੱਡ ਨਹੀਂ ਹਨ। ਭਾਵੇਂ ਹਿੰਦ ਦੇ ਮੁਸਲਮਾਨਾਂ ਵਿੱਚ ਕੁਲਾਂ ਕਰਕੇ ਭੇਦ ਹੈ ਪਰ ਉਨ੍ਹਾਂ ਸਭਨਾਂ ਦੀ ਬੋਲੀ ਖਾਸ ਉਰਦੂ ਹਿੰਦੁਸਤਾਨੀ ਜਾਂ ਉਸ ਦੀ ਕੋਈ ਸਾਖ ਹੈ॥

ਮੁਸਲਮਾਨਾਂ ਥੋਂ ਬਾਝ ਹਿੰਦ ਦੇ ਹੋਰ ਵਸਕੀਨਾਂ ਦੀ ਵੰਡ ਇਹ ਹੈ—ਪਹਲੇ ਉੱਤਰੀ ਹਿੰਦ ਵਿੱਚ ਆਰਿਜਾ ਕੁਲ ਦੇ ਹਿੰਦੂ—ਦੂਜੇ ਅਸਲੀ ਵਸਕੀਨ। ਦੱਖਣੀ ਹਿੰਦ ਵਿੱਚ ਪਹਲੇ ਦ੍ਰਾਵੜ ਕੁਲ ਦੇ ਹਿੰਦੂ—ਦੂਜੇ ਅਸਲੀ ਵਸਕੀਨ। ਅਸਲੀ ਵਸਕੀਨ ਹਿੰਦ ਵਿੱਚ ਹਰ ਥਾਉਂ ਪਹਾੜਾਂ ਜੰਗਲਾਂ ਵਿੱਚ ਰਹੰਦੇ ਹਨ ਜਿਹਾਕੁ ਬੰਗਾਲੇ ਵਿੱਚ ਸੰਤਾਲ—ਪੱਛਮੋਤਰੀ ਸੂਬਜਾਤ ਅਤੇ ਔਧ ਵਿੱਚ ਭਿੜ—ਪੰਜਾਬ ਵਿੱਚ ਰਾਖੜ—ਮੱਧ ਹਿੰਦ ਵਿੱਚ ਗੋਂਡ; ਬੰਬਈ ਅਤੇ ਰਾਜਪੂਤਾਨੇ ਵਿੱਚ ਭੀਲ ਅਤੇ ਦੱਖਣੀ ਹਿੰਦ ਵਿੱਚ ਤੂਗ ਕੁਲ ਦੇ ਲੋਕ। ਇਨ੍ਹਾਂ

ਥੋਂ ਵਧੀਕ ਹੋਰ ਬੀ ਬਾਹਲੀਆਂ ਕੁਲਾਂ ਹਨ ਅਤੇ ਬਹੁਧਾ ਨੀਚ ਕੁਲਾਂ ਵਿਚ ਬੀ ਬਹੁਤ ਅਸਲੀ ਵਸਨੀਕ ਮਿਲਜੁਲ ਰਹੇ ਹਨ।

ਹਿੰਦ ਵਿੱਚ ਜੋ ਲੋਕ ਬਹੁਤ ਕਰਕੇ ਵਸਦੇ ਹਨ ਉੱਤਮ ਜਾਤੀ ਦੇ ਗਿਨੇ ਜਾਂਦੇ ਹਨ ਉਹ ਉੱਤਰ ਵਿਚ ਆਰਿਜਾ ਕੁਲ ਦੇ ਅਤੇ ਦੱਖਨ ਵਿਚ ਦ੍ਰਾਵੜ ਕੁਲ ਦੇ ਹਿੰਦੂ ਹਨ। ਅਤੇ ਇਨਾਂ ਦੁਹਾਂ ਵਿਚ ਠੀਕ ਸੰਬੰਧ ਹੁਨ ਤੋੜੀ ਸਬੂਤ ਨਹੀਂ ਹੋਇਆ ਹੈ। ਬਹੁਤ ਕਰਕੇ ਲੋਕ ਇਹ ਭਰੋਸਾ ਰਖਦੇ ਹਨ ਜੋ ਦੱਖਨੀ ਹਿੰਦੂ ਆਰਿਜਾ ਕੁਲ ਨਾਲ ਕੁਛ ਸੰਬੰਧ ਨਹੀਂ ਰਖਦੇ ਸਗੋਂ ਅਸਲੀ ਵਸਨੀਕਾਂ ਨਾਲ ਬਹੁਤ ਹੀ ਮੇਲ ਰਖਦੇ ਹਨ॥

ਆਰਿਜਾ ਕੁਲ ਦੇ ਹਿੰਦੂ ਅਤੇ ਯੂਰਪ ਦੀਆਂ ਵੱਡੀਆਂ ਵੱਡੀਆਂ ਕੁਲਾਂ ਦੀ ਅਸਲ ਇੱਕ (੧) ਹੀ ਹੈ, ਇਸ ਕੁਲ ਦੇ ਹਿੰਦੂਆਂ ਦੀਆਂ ਜਿਤਨੀਆਂ ਕੁਲਾਂ ਹਨ ਉਹ ਸਾਰੀਆਂ ਅਜਿਹੀਆਂ ਭਾਖਾਂ ਬੋਲਦੀਆਂ ਹਨ ਜਿਨਾਂ ਦੀ ਜੜ ਸੰਸਕ੍ਰਿਤ ਹੈ ਪਰੰਤੂ ਉਨਾਂ ਵਿੱਚ ਘੱਟ ਵਧ ਹੋਰ ਬੋਲੀਆਂ ਦੇ ਸਬਦ ਬੀ ਮਿਲ ਗਏ ਹਨ, ਆਰਿਜਾ ਕੁਲ ਦੇ ਹਿੰਦੂਆਂ ਦੀਆਂ ਵੱਡੀਆਂ ਵੱਡੀਆਂ ਸਾਖਾਂ ਏਹ ਹਨ— ਪਹਲੇ ਬਹਾਰ ਦੇਸ—ਮੱਧ ਸੂਬਜਾਤ—ਔਧ ਸੂਬਾ—ਪੱਛਮੋਤਰੀ ਸੂਬਜਾਤ ਅਤੇ ਦਿੱਲੀ ਲਾਂਭੇ ਦੇ ਲੋਕ ਜਿਨਾਂ ਦੀ ਹਿੰਦੀ ਬੋਲੀ ਹੈ। ਦੂਜੇ ਬੰਗਾਲੀ ਜੋ ਬੰਗਾਲੇ ਵਿੱਚ ਅਤੇ ਬਿਹਾਰ—ਉੜੀਸਾ ਅਰ ਅਸਾਮ ਦੇ ਬਾਜੇ ਖੰਡਾਂ ਵਿੱਚ ਬੀ ਵਸਦੇ ਹਨ। ਤੀਜੇ ਮਰਹੱਟੇ ਜਿਨਾਂ ਦੀ ਮਰਹੱਟੀ ਭਾਖਾ ਹੈ। ਏਹ ਲੋਕ ਬੰਬਈ ਹਾਤਾ ਮੱਧ ਸੂਬਜਾਤ—ਅਤੇ ਮੱਧ ਹਿੰਦ ਵਿਚ ਅਤੇ ਬਰਾਰ ਵਿਚ ਵਸਦੇ ਹਨ। ਚੌਥੇ ਉਹ ਲੋਕ ਜਿਨਾਂ ਦੀ ਬੋਲੀ ਗੁਜਰਾਤੀ ਹੈ। ਏਹ ਬੰਬਈ ਹਾਤੇ ਅਤੇ ਰਾਜਪੂਤਾਨੇ ਦੇ ਨੇੜੇ ਦੇ ਲਾਂਭਿਆਂ ਵਿੱਚ

(੧) ਦੂਜਾ ਧਿਆਉ ਦੇਖੋ॥

ਰਹਿੰਦੇ ਹਨ। ਪੰਜਵੇਂ ਊੜਿਆ ਜੋ ਉੜੀਸੇ ਅਤੇ ਮੱਧ ਸੂਬਜਾਤ ਮੰਦਰਾਸ ਹਾਤੇ ਦੇ ਲਾੱਕਿਆਂ ਵਿੱਚ ਵਸਦੇ ਹਨ। ਛੇਵੇਂ ਪੰਜਾਬੀ ਸੱਤਵੇਂ ਸਿੰਧੀ ਅਰਥਾਤ ਸਿੰਧ ਦੇ ਵਸਕੀਲ। ਦ੍ਰਾਵੜ ਕੁਲਾਂ ਏਹ ਹਨ—ਪਹਿਲੇ ਤੈਲੰਗੂ ਜੋ ਮੰਦਰਾਸ ਹਾਤੇ ਦੇ ਉੱਤਰੀ ਹਿੱਸੇ ਅਤੇ ਨਿਜਾਮ ਰਾਜ ਦੇ ਚੜ੍ਹਦੇ ਰਹਿੰਦੇ ਹਨ। ਦੂਜੇ ਤਾਮਲ ਲੋਕ ਜਿਹੜੇ ਦੱਖਣ ਦੇ ਸਾਰੇ ਦੱਖਣੀ ਹਿੱਸੇ ਵਿੱਚ ਵਸਦੇ ਹਨ। ਉਨ੍ਹਾਂ ਦੀ ਬੋਲੀ ਦੱਖਣੀ ਕਰਨਾਟਕ ਅਤੇ ਟ੍ਰਾਵੰਨਕੋਰ ਵਿੱਚ ਤਾਮਲ ਹੈ, ਅਤੇ ਮੈਲੇਬਾਰ—ਕੋਚੀਨ ਵਿੱਚ ਮਲਯਾਲਮ ਜੋ ਤਾਮਲ ਭਾਖਾ ਦੀ ਇੱਕ ਸਾਖ ਹੈ। ਤੀਜੇ ਕਾਨੜ੍ਹੀ ਲੋਕ ਜੋ ਮੰਦਰਾਸ ਹਾਤੇ ਦੇ ਪੱਛਮੀ ਜਿਲੇ ਕਾਨੜ੍ਹਾ ਆਦਕਾਂ ਵਿੱਚ ਅਤੇ ਨਿਜਾਮ ਰਾਜ ਦੇ ਇੱਕ ਵੱਡੇ ਹਿੱਸੇ ਵਿੱਚ ਬੀ ਅਰ ਮੈਸੂਰ ਅਰ ਕੁਰਗ ਵਿੱਚ ਵਸਦੇ ਹਨ॥

---

# ਦੂਜਾ ਧਿਆਉ॥

### ਆਰਿਯਾ ਹਿੰਦੂਆਂ ਦਾ ਹਿੰਦ ਨੂੰ ਜਿੱਤਣਾ॥

#### ਹਿੰਦ ਦੇ ਪ੍ਰਾਚੀਨ ਸਮਾਚਾਰ ਦੇ ਸੂਚਕ॥

ਪ੍ਰਾਚੀਨ ਕਾਲ ਵਿੱਚ ਕਿਸੇ ਨੂੰ ਵਿਚਾਰ ਨਹੀਂ ਫੁਰਿਆ ਭਈ ਦੇਖੇ ਜਾਂ ਕੰਨੀਂ ਸੁਣੇ ਹੋਏ ਵਰਤਾਵੇ ਨੂੰ ਲਿਖ ਛੱਡਦਾ। ਇਸ ਥੋਂ ਇਹ ਖਰਾਬੀ ਹੋਈ ਜੋ ਮੁਸਲਮਾਨਾਂ ਦੇ ਰਾਜ ਥੋਂ ਅੱਗੇ ਜਿਸ ਨੂੰ ਹੁਣ ਪੂਰੇ ਨੌਂ ਸੌ ਵਰ੍ਹੇ ਬੀ ਨਹੀਂ ਹੋਏ ਕੋਈ ਹਿੰਦ ਵਿੱਚ ਨਿਸਚਿਤ ਸਮਾਚਾਰ ਨਹੀਂ ਲਿਖਿਆ ਗਿਆ ਸੋ ਹਿੰਦ ਦੇ ਪ੍ਰਾਚੀਨ ਹਾਲ ਜਿਤਨੇ ਮਲੂਮ ਹੋਏ ਹਨ ਇਤਿਹਾਸ ਥੋਂ ਨਹੀਂ—ਪਰੰਤੂ ਉਨ੍ਹਾਂ ਦੀਆਂ ਸੂਚਕ ਹੋਰ ਹੀ ਚੀਜਾਂ ਹਨ—ਜਿਹਾਕੁ ਕਿੱਸੇ ਜਾਂ ਸੁਣੀ ਸੁਣਾਈ ਕਹਾਣੀਆਂ ਜੋ ਲੋਕਾਂ ਦੇ ਮੂੰਹ ਚੜ੍ਹੀਆਂ ਹੋਈਆਂ ਹਨ ਪ੍ਰਾਚੀਨ ਧਰਮੀ

ਜਾਂ ਛੰਦਬੱਧ ਪੋਥੀਆਂ ਜਿਨ੍ਹਾਂ ਥੋਂ ਬਾਜੇ ਸਮਾਚਾਰ ਮਲੂਮ ਹੁੰਦੇ ਹਨ—ਹਿੰਦ ਦੇ ਸਮਾਚਾਰ ਜੋ ਹੋਰ ਦੇਸਾਂ ਦੇ ਕਵੀਸਰਾਂ ਨੈ ਕਥਨ ਕੀਤੇ ਹਨ—ਪੱਥਰ ਜਾਂ ਧਾਤਾਂ ਜਾਂ ਪੁਰਾਣੇ ਸਿੱਕੇ ਜਿਨ੍ਹਾਂ ਦੀਆਂ ਰਚਨਾਂ ਥੋਂ ਕੁਛ ਹਾਲ ਜਾਣੇ ਜਾਂਦੇ ਹਨ—ਇਨ੍ਹਾਂ ਥੋਂ ਵਧੀਕ ਹੋਰ ਭੀ ਸੂਚਕ ਹਨ ਜਿਨ੍ਹਾਂ ਦੇ ਕਥਨ ਦੀ ਇੱਥੇ ਕੁਛ ਜਰੂਰ ਨਹੀਂ ਹੈ॥

ਵੇਦ॥

ਹਿੰਦੂਆਂ ਦੇ ਨਿਸਚੇ ਵਿੱਚ ਵੇਦ ਪਰਮ ਪਵਿਤ੍ਰ ਹਨ ਇਨ੍ਹਾਂ ਦੀ ਬਾਣੀ ਸੰਸਕ੍ਰਿਤ ਹੈ—ਪ੍ਰਾਚੀਨ ਕਾਲ ਵਿੱਚ ਇਹੀ ਬਾਣੀ ਸਾਰੇ ਉੱਤਰੀ ਹਿੰਦ ਵਿੱਚ ਬੋਲੀ ਜਾਂਦੀ ਸੀ। ਵੇਦਾਂ ਦੇ ਬਾਜੇ ਭਾਗ ਤਿੰਨ ਹਜਾਰ ਦੋ ਸੌ ਵਰਹੇ ਥੋਂ ਬੀ ਅੱਗੇ ਦੀ ਰਚਨਾ ਹੈ ਅਤੇ ਉਨ੍ਹਾਂ ਵਿੱਚ ਜੋ ਪ੍ਰਾਰਥਨਾਂ ਹਨ ਸਭ ਥੋਂ ਆਦੀ ਪੁਸਤਕ ਹਨ। ਇਨ੍ਹਾਂ ਥੋਂ ਅਤੇ ਹੋਰ ਕਈ ਕਾਰਣਾਂ ਥੋਂ ਇਸ ਸਮੇ ਦੇ ਹਿੰਦੂਆਂ ਦਾ ਹਾਲ ਮਲੂਮ ਹੁੰਦਾ ਹੈ॥

ਪ੍ਰਾਚੀਨ ਹਿੰਦੂ॥

ਮਲੂਮ ਹੁੰਦਾ ਹੈ ਹਿੰਦ ਵਿੱਚ ਜੋ ਲੱਖਾਂ ਹਿੰਦੂ ਹਨ ਸਦੀਪ ਥੋਂ ਇੱਥੋਂ ਦੇ ਵਸਕੀਣ ਨਹੀਂ ਹਨ ਪਰੰਤੂ ਪਰਮ ਪ੍ਰਾਚੀਨ ਸਮੇ ਵਿੱਚ ਉਨ੍ਹਾਂ ਦੇ ਪਿਤਰ ਮਧਏਸਿਆ ਦੇ ਖੰਡਾਂ ਵਿੱਚ ਵਸਦੇ—ਅਤੇ ਆਰਿਯ ਕਹਾਉਂਦੇ ਸਨ—ਓਹ ਨਿਰੇ ਇਸੇ ਟੋਲੇ ਦੇ ਹੀ ਜੋ ਹਿੰਦ ਨੂੰ ਚਲਿਆ ਆਇਆ ਅਤੇ ਹਿੰਦੂ ਕਹਾਇਆ ਪਿਤਰ ਨਹੀਂ ਸਨ, ਪਰੰਤੂ ਯੂਰਪੀਆਂ ਦੇ ਜੋ ਉੱਥੋਂ ਹੀ ਯੂਰਪ ਨੂੰ ਚਲੇ ਗਏ ਅਤੇ ਫ਼ਾਰਸੀਆਂ ਦੇ ਜੋ ਫ਼ਾਰਸ ਜਾਕਰ ਵਸਣ ਲੱਗੇ ਇਨ੍ਹਾਂ ਸਭਨਾਂ ਦੇ ਪਿਤਰ ਉਹੀ ਸਨ॥

ਓੜਕ ਨੂੰ ਆਰਿਯ ਕੁਲ ਦੇ ਹਿੰਦੂ ਮਧਏਸਿਆ ਥੋਂ ਤੁਰਕੇ

ਦੱਖਲ ਨੂੰ ਚੱਲੇ, ਅਤੇ ਹਿੰਦੂਕੁਸ ਨਾਮ ਉੱਚੇ ਪਹਾੜ ਥੋਂ ਜੋ ਨਕਸ਼ਿਆਂ ਵਿੱਚ ਲਿਖਿਆ ਜਾਂਦਾ ਹੈ ਲੰਘ ਕਰ ਪਹਲੇ ਪੰਜਾਬ ਵਿੱਚ ਆਏ। ਮਲੂਮ ਹੁੰਦਾ ਹੈ, ਜੋ ਪੰਜਾਬ ਦੀ ਪੰਜ ਨਦੀਆਂ ਅਤੇ ਸਿੰਧ ਥੋਂ ਵਧੀਕ ਇੱਕ ਹੋਰ ਬੀ ਸੁਰੱਸੁਤੀ ਨਾਮੇ ਨਦੀ ਵੰਹਦੀ ਸੀ ਅਤੇ ਸਿੰਧ ਵਿੱਚ ਮਿਲ ਜਾਂਦੀ ਸੀ—ਹੁਣ ਇਹ ਸਿੰਧ ਤੋੜੀ ਨਹੀਂ ਪੰਹੁਚਦੀ ਰਸਤੇ ਵਿੱਚ ਹੀ ਰੇਤਥਲਾਂ ਵਿੱਚ ਗੁੰਮ ਹੋ ਜਾਂਦੀ ਹੈ। ਗੱਲ ਕਾਹਦੀ ਆਰਿਜ ਹਿੰਦੂ, ਪੰਜਾਬ ਦੀ ਨਦੀਆਂ ਅਤੇ ਸੁਰੱਸੁਤੀ ਦੇ ਕੰਢੇ ਕਈ ਸੈਕੜੇ ਵਰਹੇ ਵੱਸੇ ਅਤੇ ਵੇਦ ਵਿੱਚ ਲਿਖਿਆ ਹੈ ਜੋ ਉਸ ਸਮੇ ਉਨ੍ਹਾਂ ਦੇ ਰਹਣ ਕਰਕੇ ਉਹ ਦੇਸ ਬ੍ਰਹਮਾਵਰਤ ਕਹਾਇਆ। ਤਦੋਂ ਉਹ ਕਿਸੇ ਰਾਜਾ ਜਾਂ ਹਾਕਮ ਦੇ ਤਾਬੇ ਨਹੀਂ ਸਨ ਪਰੰਤੁ ਹਰੇਕ ਘਰਾਣੇ ਦਾ ਮੁਖੀਆ ਆਪੋ ਆਪਣੇ ਕੋੜਮੇ ਦਾ ਸਰਦਾਰ ਹੁੰਦਾ ਸੀ ਅਤੇ ਉਹੋ ਉਸੇ ਘਰਾਣੇ ਦਾ ਪਰੋਹਤ ਅਰਥਾਤ ਧਰਮ ਉਪਦੇ-ਸਕ ਹੁੰਦਾ ਸੀ॥

ਇਨ੍ਹਾਂ ਆਰਿਜ ਹਿੰਦੂਆਂ ਨੂੰ ਜਦ ਕਦੀ ਲੋੜ ਪੈਂਦੀ ਸੀ ਤਦ ਅਸਲੀ ਵਸਕੀਣਾਂ ਨਾਲ਼ ਜੋ ਉਨ੍ਹਾਂ ਨਾਲੋਂ ਸਜਾਮ ਰੰਗ ਸਨ ਲੜਾਈ ਬੀ ਕਰਦੇ ਸਨ ਪਰ ਫਤੇ ਪਾਉਂਦੇ ਸਨ ਕਿਉਂ ਜੋ ਆਰਿਜ ਲੋਕ ਸਨਧ-ਬੱਧ ਅਤੇ ਸੂਰਮਤਾਈ ਵਿੱਚ ਪਰਾਕ੍ਰਮੀ ਅਧਕ ਸਨ। ਗੱਲ ਕਾਹ-ਦੀ ਅਸਲੀ ਵਸਕੀਣਾਂ ਨੂੰ ਪੱਧਰਾਂ ਥੋਂ ਧੱਕੇ ਨਾਲ਼ ਪਹਾੜਾਂ ਅਤੇ ਬਣਾਂ ਨੂੰ ਭੱਜਾ ਦਿੱਤਾ ਜਿੱਥੇ ਉਨ੍ਹਾਂ ਦੀ ਸੰਤਾਨ ਹੁਣ ਤੋੜੀ ਪਰਗਟ ਹੈ। ਪਰ ਆਰਿਜ ਹਿੰਦੂ ਪੰਜਾਬ ਦੇ ਧਨ ਉਪਜਾਊ ਮੈਦਾਨਾਂ ਵਿੱਚ ਪੜੇ ਰਹਣ ਨੂੰ ਬਹੁਤ ਚਾਹੁੰਦੇ ਸਨ ਇਸ ਲਈ ਕਿਸੇ ਨਾਲ਼ ਬਿਗਾੜ ਘੱਟ ਕਰਦੇ ਸਨ। ਉਸ ਵੇਲੇ ਉਨ੍ਹਾਂ ਦੇ ਸੁਭਾਉ ਭੋਲੇ ਭਾਲੇ ਸਨ ਸਾਰੇ ਆਪੋ ਆਪਣੇ ਡੰਗਰ ਚਰਾਉਂਦੇ ਅਤੇ ਕਦੀ ਕਦੀ ਮਾੜੀ ਚੰਗੀ ਖੇਤੀ ਬੀ ਕਰ ਲੈਂਦੇ ਸਨ॥

## ਬੀਰਤਾ ਦੇ ਸਮੇ ਦੇ ਪੁਰਾਤਨ ਹਿੰਦੂ ॥

ਇਹ ਹਾਲ ਜੋ ਉੱਤੇ ਲਿਖਿਆ ਹੈ ਕਈ ਸਦੀਆਂ ਤੀਕੁ ਰਿਹਾ। ਤਦੋਂ ਆਰਿਯ ਲੋਕ ਦਿਨੋਂ ਦਿਨ ਵਧਦੇ ਅਤੇ ਧਨੀ ਹੁੰਦੇ ਗਏ। ਓੜਕ ਇਹ ਗੱਲ ਹੋਈ ਭਈ ਜਿਹੜੇ ਮੈਦਾਨ (੧) ਪੰਜਾਬ ਨਾਲੋਂ ਬੀ ਵਡੇ ਧਨ ਉਪਜਾਊ ਗੰਗਾ ਅਤੇ ਉਸ ਦੀਆਂ ਸਹਾਇਕ ਨਦੀਆਂ ਨਾਲ ਸਿੰਚੇ ਜਾਂਦੇ ਹਨ ਉਨਾਂ ਦੇ ਜਿੱਤਣ ਨੂੰ ਲੱਕ ਬੰਨਿਆ। ਕਈ ਸੌ ਵਰਹੇ ਤੀਕੁ ਲੜਦੇ ਭਿੜਦੇ ਰਹੇ, ਹਿੰਦ ਇਤਿਹਾਸ ਵਿੱਚ ਇਸ ਸਮੇ ਨੂੰ ਬੀਰਤਾ ਦਾ ਸਮਾ ਆਖਦੇ ਹਨ ਕਿਉਂ ਜੋ ਉਸ ਵੇਲੇ ਆਰਿਯ ਲੋਕ ਬਡੇ ਜੋਧੇ ਸਰਦਾਰਾਂ ਨਾਲ ਮਿਲਕੇ ਅਸਲੀ ਵਸਕੀਣਾਂ ਨਾਲ ਪੈ ਦਰ ਪੈ ਲੜਦੇ ਰਹੇ। ਹੌਲੀ ਹੌਲੀ ਕਈ ਆਪਣੇ ਦਾਸ ਕੀਤੇ ਕਈ ਮਾਰ ਕੁੱਟਕੇ ਪਹਾੜਾਂ ਅਤੇ ਬਣਾਂ ਨੂੰ ਧਿੱਕ ਦਿੱਤੇ ਜਿਹਾਕੁ ਅਸਲੀ ਵਸਕੀਣਾਂ ਦੀ ਸੰਤਾਨ, ਸੰਤਾਲ, ਭੀਲ, ਕੋਲ ਆਦਕ ਦੇਖੀਦੀ ਹੈ॥

ਇਨਾਂ ਜੁੱਧਾਂ ਵਿੱਚ ਜੋ ਲੋਕ ਸਰਦਾਰ ਸਨ ਉਹ ਵੱਡੇ ਵੱਡੇ ਜਿਲੇ ਜਿੱਤਣ ਨਾਲ ਅਤੇ ਧਨ ਮਾਲ ਦੇ ਕੱਠੇ ਹੋ ਜਾਣ ਕਰਕੇ ਵੱਡੇ ਸਿਰੋਮਣੀ ਅਤੇ ਬਲੀ ਹੋ ਗਏ ਹੌਲੀ ਹੌਲੀ ਮਹਾਰਾਜਾ ਕਹਾਉਣ ਲੱਗੇ। ਜੁੱਧਾਂ ਥੋਂ ਉਨਾਂ ਨੂੰ ਰਤੀ ਵੇਹਲ ਨਹੀਂ ਮਿਲਦਾ ਸੀ ਇਸ ਲਈ ਪਰੋਹਤਪੁਣੇ ਥੋਂ ਉਨਾਂ ਨੇ ਹੱਥ ਧੋ ਛੱਡੇ। ਸੋ ਥੋੜੇ ਚਿਰ ਪਿੱਛੇ ਪਰੋਹਤਾਂ ਦੀ ਇੱਕ ਵੱਖਰੀ ਕੁਲ ਬਣ ਗਈ ਜਿਸ ਦਾ

(੧) ਇਹ ਮੈਦਾਨ ਓਹ ਹਨ ਜੋ ਹੁਣ ਪੱਛਮੋਤ੍ਰੀ ਦੇਸ ਅਰ ਔਧ—ਬਿਹਾਰ—ਬੰਗਾਲ—ਰਾਜਪੂਤਾਨਾ—ਅਰ ਮੱਧ ਹਿੰਦ ਦੀ ਅਜੰਟੀ ਵਿੱਚ ਪਰਗਟ ਹਨ। ਆਰਿਯ ਹਿੰਦੂ ਸੁਰੱਸੁਤੀ, ਨਦੀ ਅਰ ਗੰਗਾ ਦੇ ਗੱਭੇ ਦੇ ਦੇਸ ਬ੍ਰਹਮਰਿਖੀ ਦੇਸ ਅਰ ਹੋਰ ਜੋ ਦੇਸ ਉਸ ਦੇ ਚੜ੍ਹਦੇ ਪ੍ਰਯਾਗ ਤੋੜੀ ਹੈ ਉਸ ਨੂੰ ਮੱਧ ਦੇਸ ਅਰ ਸਾਰੇ ਉਤ੍ਰੀ ਹਿੰਦ ਨੂੰ ਆਰਿਯਵਰਤ ਆਖਿਆ ਕਰਦੇ ਸਨ॥

ਨਾਉਂ ਬ੍ਰਾਹਮਣ ਪੈ ਗਿਆ। ਫੇਰ ਬ੍ਰਾਹਮਣ ਬੀ ਇਤਨੇ ਪਰਤਾਪੀ ਹੋਏ ਜੋ ਉਨ੍ਹਾਂ ਦੇ ਅੱਗੇ ਰਾਜੇ ਬੀ ਕਿਹੜੇ ਬਾਗ ਦੀ ਮੂਲੀ ਸਨ। ਇਸ ਪਰਕਾਰ ਆਰਿਯ ਲੋਕਾਂ ਵਿੱਚ ਦੋ ਵੱਡੀਆਂ ਕੁਲਾਂ ਹੋ ਗਈਆਂ ਇੱਕ ਬ੍ਰਾਹਮਣ ਜਿਨ੍ਹਾਂ ਦੀ ਪਰਤਿਸ਼ਟਾ ਲੋਕ ਰੱਬ ਦੇ ਤੁੱਲ ਸਮਝਦੇ ਹਨ। ਦੂਜੇ ਛੱਤ੍ਰੀ ਲੋਕ ਅਰਥਾਤ ਸਿਪਾਹੀ ਜਿਨ੍ਹਾਂ ਵਿੱਚ ਸੈਨਾਪਤੀ ਅਤੇ ਰਾਜੇ ਹੁੰਦੇ ਸਨ। ਜਿਹਾਕੁ ਇਨ੍ਹਾਂ ਦਾ ਵਿਸਤਾਰ ਰਾਮਾਯਨ, ਮਹਾਭਾਰਤ ਵਿਖੇ ਬਹੁਤ ਹੈ। ਜਿਨ੍ਹਾਂ ਥੋਂ ਸਬੂਤ ਹੁੰਦਾ ਹੈ ਜੋ ਆਰਿਯ ਹਿੰਦੂਆਂ ਦੇ ਸੁਭਾਉ ਇਸ ਮੁੱਢ ਸਮੇ ਵਿੱਚ ਭੋਲੇ ਭਾਲੇ ਅਤੇ ਅਨਘੜ ਸਿਪਾਹੀ ਸਨ ਕਿਉਂ ਜੋ ਰਾਨਾ ਰਾਜਾ ਸਭ ਡੰਗਰ ਚਰਾਉਂਦੇ ਅਤੇ ਖੇਤੀਆਂ ਲਈ ਥਲ ਸਾੜ ਸਾੜ ਸਾਫ ਕਰਦੇ ਸਨ। ਗਊਆਂ ਵੱਛਿਆਂ ਪੁਰ ਚਿਨ ਕਰਦੇ ਕਿਰਸਾਣਾਂ ਦੇ ਕੰਮ ਬਰਾਬਰ ਆਪ ਕਰਦੇ ਸਨ। ਇੱਕ ਥਾਉਂ ਕੀ ਰਾਜਾ ਕੀ ਰੰਕ ਵਿਦਯਾ ਪੜ੍ਹਦੇ ਵੈਰੀਆਂ ਅਤੇ ਧਾੜਵੀਆਂ ਥੋਂ ਆਪਣੇ ਮਾਲ ਦੀ ਰੱਛਾ ਹੇਤ ਲੜਨਾ ਸਿਖਦੇ ਸਨ—ਇਸ ਤਰਾਂ ਇਨ੍ਹਾਂ ਸਭਨਾਂ ਨੂੰ ਮੁਸ਼ਟ ਪਰਹਾਰ, ਕੁਸ਼ਤੀ, ਤੀਰਅੰਦਾਜ਼ੀ, ਗੋਪੀਆ ਫਿਰਾਉਣਾ ਸਸਤ੍ਰ ਵਿਦਯਾ ਚੰਗੀ ਆ ਜਾਂਦੀ ਸੀ। ਆਰਿਯ ਲੋਕਾਂ ਵਿੱਚ ਇਹ ਬੀ ਰੀਤ ਸੀ ਜੋ ਆਪਣੇ ਆਰਿਯ ਭਿਰਾਵਾਂ ਦੀ ਤਰਾਂ ਜਿਹੜੇ ਪੱਛੋਂ ਨੂੰ ਜਾਕੇ ਯੂਰਪ ਵਿੱਚ ਵਸੇ ਵੱਡੇ ਵੱਡੇ ਨੇਵਦਰਿਆਂ ਵਿੱਚ ਮਦਪਾਨ ਅਤੇ ਮਾਂਸਾਹਾਰ ਬੀ ਕਰਦੇ ਪਰ ਅੱਗੇ ਪਿੱਛੇ ਸਿੱਧਾ ਸਾਧਾ ਭੋਜਨ ਛਕਦੇ ਸਨ। ਇਨ੍ਹਾਂ ਲੋਕਾਂ ਦੀ ਅਸਲੀ ਵਸਕੀਣਾਂ ਸ੍ਯਾਮ ਬਰਣੀਆਂ ਨਾਲ ਸਦੀਪ ਖੁੜਭਾ ਖੁੜਭੀ ਲੱਗੀ ਰਹਿੰਦੀ ਸੀ ਇਸ ਲਈ ਉਹ ਉਨ੍ਹਾਂ ਨੂੰ ਦੈਤ, ਅਸੁਰ, ਰਾਛਸ ਨਾਗ ਅਰਥਾਤ ਸੱਪ ਆਖਿਆ ਕਰਦੇ ਸਨ॥

ਪਰੰਤ ਜਿਉਂ ਜਿਉਂ ਦਿਗਬਿਜੇ ਦੇ ਕਾਰਣ ਆਰਿਯ ਲੋਕ ਧਨਾਢ

ਹੁੰਦੇ ਗਏ ਹੌਲੀ ਹੌਲੀ ਉਨਾਂ ਵਿੱਚ ਸੁਕਾਸ਼ਾਕੀ ਅਤੇ ਬੰਕਊਪੁਲਾ ਬੀ ਵਧਦਾ ਗਿਆ। ਗੱਲ ਕਾਹਦੀ ਜਦ ਸਾਰੇ ਉੱਤਰੀ ਹਿੰਦ ਅਰਥਾਤ ਆਰਿਯਾ ਵਰਤ ਨੂੰ ਬੰਗਾਲੇ ਤੀਕੂ ਜਿੱਤ ਚੁੱਕੇ ਅਤੇ ਅਸਲੀ ਵਸਕੀਣ ਜੋ ਮਰ ਖਪਕੇ ਬਚ ਰਹੇ ਸਨ ਉਨਾਂ ਨੂੰ ਆਪ-ਣੇ ਟਹਲੀਏ ਬਣਾ ਚੁੱਕੇ ਤਦ ਮਹਾਰਾਜਿਆਂ ਦੇ ਮਹਲਾਂ ਵਿੱਚ ਵਡੀ ਸੰਪਦਾ ਅਤੇ ਚਹਲਪਹਲ ਦਿਖਾਈ ਦੇਣ ਲੱਗੀ। ਉਮਰਾਉ ਬੀ, ਵਡੇ ਧਨੀ ਅਰ ਬਲੀ ਹੋ ਗਏ। ਸੁਦਾਗਰ ਅਰ ਕਿਰਤੀ ਲੋਕ ਵੱਡੀ ਮੌਜ ਵਿੱਚ ਹੋ ਗਏ। ਇਹ ਲੋਕ ਵੈਸ ਕਹਾਉਂਦੇ ਸਨ ਅਰ ਹਿੰਦੂਆਂ ਦੀਆਂ ਤਿੰਨ ਉੱਚੀਆਂ ਜਾਤਾਂ ਜੋ ਦ੍ਵਿਜਾਤੀ ਅਰਥਾਤ ਦੁਜਨਮੀ ਕਹਾਉਂਦੀਆਂ ਹਨ ਉਨਾਂ ਵਿੱਚੋਂ ਇੱਕ ਇਹ ਬੀ ਸਨ ਇਸ ਦਾ ਬਖਾਣ ਅੱਗੇ ਕੀਤਾ ਜਾਵੇਗਾ॥

ਬੀਰਤਾ ਦੇ ਸਮੇ ਦੀਆਂ ਕਥਾਂ॥

ਪਹਲੇ ਲਿਖ ਆਏ ਹਾਂ ਜੋ ਦੋ ਕਥਾਂ ਰਾਮਾਯਨ ਅਤੇ ਮਹਾਭਾਰਤ ਵਿੱਚ ਵੱਡੇ ਸੁੰਦਰ ਛੰਦਾਂ ਵਿੱਚ ਕਥਨ ਕੀਤੀਆਂ ਗਈਆਂ ਹਨ। ਪਹਲੇ ਵਿੱਚ ਰਾਮਚੰਦ੍ਰ ਦੀ ਕਥਾ ਹੈ ਜੋ ਅਜੁੱਧਿਆ ਵਿੱਚ ਸੂਰਜ-ਬੰਸੀਆਂ ਦੀ ਕੁਲ ਦੇ ਦੀਪਕ ਮਹਾਰਾਜਾ ਧਿਰਾਜ ਹੋਏ। ਪਹਲੇ ਬਾਲਲੀਲਾ ਫੇਰ ਜੁਬਾ ਚਰਿਤ੍ਰ ਰਾਮਾਯਨ ਵਿਖੇ ਵਿਸਤਾਰ ਨਾਲ ਲਿਖਿਆ ਗਿਆ ਹੈ—ਰਾਜਾ ਜਨਕ ਦੀ ਪੁਤ੍ਰੀ ਸੀਤਾ ਦੇ ਸਾਥ ਰਾਮਚੰਦ੍ਰ ਦਾ ਵਿਆਹ ਹੋਇਆ। ਇਸ ਥੋਂ ਪਿੱਛੇ ਰਾਮਚੰਦ੍ਰ ਜੀ ਨੈ ਪਿਤਾ ਦਾ ਬਚਨ ਮੰਨਕੇ ਦੰਡਕ ਨਾਮੇ ਬਣ ਵਿਖੇ ਮੱਧਹਿੰਦ ਵਿੱਚ ਨਿਵਾਸ ਕੀਤਾ। ਇਹ ਸਾਰਾ ਬਿਰਤੰਤ ਅਤਿ ਸੁੰਦਰ ਅਰ ਚਟਕੀਲੀ ਬੋਲੀ ਵਿੱਚ ਬਰਣਨ ਕੀਤਾ ਹੈ ਫੇਰ ਰਾਮਚੰਦ੍ਰ ਜੀ ਨੈ ਜੋ ਰਾਜਾ ਦਸਰਥ ਦੇ ਪੁਤ੍ਰ ਵੱਡੇ ਪਰਾਕ੍ਰਮੀ ਸਨ ਦੱਖਣੀ ਹਿੰਦ

ਅਤੇ ਲੰਕਾ ਦੀਪ ਪੁਰ ਚੜ੍ਹਾਈ ਕਰਕੇ ਉਸ ਨੂੰ ਜਿੱਤ ਲੀਤਾ ਇਹ ਬਿਰਤੰਤ ਵੱਡਾ ਲਾਭਦਾਇਕ ਅਰ ਪਰਗਟ ਹੈ। ਰਾਉਣ ਦੁਸਟ ਦਾ ਨਾਸ ਕਰਕੇ ਫੇਰ ਆਪਣੇ ਨਗਰ ਅਜੁੱਧਿਆ ਵਿੱਚ ਆਕੇ ਨੀਤ ਪੂਰਬਕ ਰਾਜ ਕੀਤਾ। ਸੰਪੂਰਣ ਲੋਕ ਰਾਮਚੰਦ੍ਰ ਨੂੰ ਵਿਸਨ ਦਾ ਅਉਤਾਰ ਮੰਨਕੇ ਪੂਜਣ ਲੱਗੇ ॥

ਮਹਾਭਾਰਤ ਵਿੱਚ ਬਹੁਤ ਕਥਾਂ ਹਨ ਪਰ ਸਭ ਥੋਂ ਉਜਾਗਰ ਕੈਰਵਾਂ ਪਾਂਡਵਾਂ ਦੀ ਲੜਾਈ ਦਾ ਸਮਾਚਾਰ ਹੈ। ਇਹ ਦੋਵੇਂ ਘਰਾਣੇ ਇੱਕ ਹੀ ਚੰਦ੍ਰਮਾ ਦੀ ਕੁਲ ਸਨ ਇਸ ਲਈ ਉਨ੍ਹਾਂ ਨੂੰ ਚੰਦ੍ਰਬੰਸੀ ਆਖਦੇ ਸਨ। ਲੜਾਈ ਦਾ ਕਾਰਣ ਇਹ ਸੀ ਜੋ ਦਿੱਲੀ ਕੋਲ ਹਸਤਨਾਪੁਰ ਨਾਮੇ ਰਾਜਧਾਨੀ ਉਸ ਸਮੇ ਵਿੱਚ ਵੱਡੀ ਉੱਘੀ ਸੀ। ਉਸ ਦੇ ਲੈਣ ਲਈ ਦੁਹਾਂ ਵਿੱਚ ਵੱਡਾ ਵਿਵਾਦ ਹੋਕੇ ਸੰਗ੍ਰਾਮ ਹੋਣ ਲੱਗਾ। ਵੱਡੇ ਨਾਮੀਂ ਸਰਦਾਰ ਦੋਹੀਂ ਵਲੀਂ ਪੱਖਪਾਤ ਕਰਣ ਲੱਗੇ। ਉਨ੍ਹਾਂ ਵਿੱਚ ਕ੍ਰਿਸਨਚੰਦ੍ਰ ਬੀ ਸੀ ਜੋ ਪਾਂਡਵਾਂ ਦਾ ਸਹਾਇਕ ਸੀ। ਜਿਸ ਨੂੰ ਹਿੰਦੂ ਲੋਕ ਰਾਮਚੰਦ੍ਰ ਨਿਆਈਂ ਵਿਸਨ ਦਾ ਅਉਤਾਰ ਮੰਨਕੇ ਮਨੋਂ ਤਨੋਂ ਧਨੋਂ ਪੂਜਦੇ ਹਨ। ਗੱਲ ਕਾਹਦੀ ਕੁਰਛੇਤ੍ਰ ਦੇ ਮੈਦਾਨ ਵਿੱਚ ਅਠਾਰਾਂ ਦਿਨਾਂ ਤੋੜੀ ਘੋਰ ਜੁੱਧ ਹੁੰਦਾ ਰਿਹਾ। ਮਹਾਭਾਰਤ ਵਿੱਚ ਲਿਖਿਆ ਹੈ ਜੋ ਬਾਹਲੇ ਹਿੰਦ ਦੇ ਰਾਜਿਆਂ ਦੇ ਪਿਤਰ ਦੁਹਾਂ ਦਲਾਂ ਵਿੱਚ ਇੱਕ ਨਾ ਇੱਕ ਦੇ ਪੱਖੀ ਹੋਕੇ ਜੰਗ ਵਿੱਚ ਸੰਗੀ ਰਹੇ। ਓੜਕ ਨੂੰ ਪੰਜ ਭਿਰਾਵਾਂ ਨੈ ਜੋ ਪਾਂਡਵ ਸਨ ਬਿਜੈ ਪਾਈ ਪਰੰਤ ਦ੍ਰੋਪਤੀ ਨੂੰ (ਜੋ ਪੰਜਾਂ ਹੀ ਭਿਰਾਵਾਂ ਦੀ ਪਤਨੀ ਸੀ) ਸੰਗ ਲੈਕੇ ਹਿਮਾਲਯ ਵਿੱਚ ਜਾ ਗਲੇ ਅਰ ਇੰਦ੍ਰ ਦੇਵਤਾ ਨੈ ਉਨ੍ਹਾਂ ਨੂੰ ਸੁਰਗ ਵਿਖੇ ਪਹੁੰਚਾ ਦਿੱਤਾ ॥

# ਤੀਜਾ ਧਿਆਉ ॥

## ਹਿੰਦੂਆਂ ਦੇ ਧਰਮੋਪਦੇਸਕ ਅਰਥਾਤ ਮਨੂ ਦਾ ਬਖਾਨ ॥

### ਬ੍ਰਾਹਮਣੀ ਸਮਾ ॥

ਜਦ ਆਰਿਯ ਲੋਕਾਂ ਨੇ ਸਿੰਧੋਂ ਲੈਕੇ ਬੰਗਾਲੇ ਤੋੜੀ ਉੱਤਰੀ ਹਿੰਦ ਜਿੱਤ ਲੀਤਾ ਅਤੇ ਉਨ੍ਹਾਂ ਦੇ ਵੱਡੇ ਵੱਡੇ ਰਾਜ ਕਈ ਥਾਵਾਂ ਵਿੱਚ ਜਮ ਗਏ ਅਰ ਜਿੱਤਵੈਯਾਂ ਦੀ ਸੰਤਾਨ ਰਾਜਾ ਮਹਾਰਾਜਾ ਬਣ ਗਈ, ਉਸ ਵੇਲੇ ਬੀਰਤਾ ਸਮੇ ਦਾ ਅੰਤ, ਅਰਾਮ ਅਤੇ ਅਨੰਦ ਦਾ ਅਰੰਭ ਹੋਇਆ। ਉਸ ਵੇਲੇ ਦੀ ਵੱਡੀ ਗੱਲ ਇਹ ਸੀ ਜੋ ਬ੍ਰਾਹਮਣੀ ਦਾ ਪ੍ਰਤਾਪ ਇਤਨਾ ਵਧਿਆ ਜੋ ਹੋਰ ਕੋਈ ਕੁਲ ਬਰਾਬਰੀ ਨਾ ਕਰ ਸੱਕੀ। ਇਸੇ ਲਈ ਉਸ ਸਮੇਂ ਨੂੰ ਬ੍ਰਾਹਮਣੀ ਸਮਾ ਆਖਦੇ ਹਨ ਉਹ ਬੀਰਤਾ ਦੇ ਸਮੇ ਦੇ ਪਿੱਛੋਂ ਹੋਇਆ ਅਤੇ ਇਕ ਪੁਰਾਣੇ ਸਮੇ ਥੋਂ ਜਿਸ ਦਾ ਠੀਕ ਵੇਲਾ ਮਲੂਮ ਨਹੀਂ ਹੈ ਅਰੰਭ ਹੋਕੇ ਈਸਵੀ ਸੰਨ ਥੋਂ ਤਿੰਨ ਸੌ ਵਰਹੇ ਪਹਿਲੇ ਤੀਕੁ ਰਿਹਾ॥

### ਮਨੂ ਧਰਮ ਸਾਸਤ੍ਰ ॥

ਬ੍ਰਾਹਮਣੀ ਸਮੇ ਵਿੱਚ ਹਿੰਦੂਆਂ ਦੀਆਂ ਜੋ ਰੀਤਾਂ ਅਤੇ ਪਰਕਿਰਤਾਂ ਸਨ, ਉਹ ਸਾਰੀਆਂ ਮਨੂ (੧) ਸਿਮ੍ਰਤੀ ਵਿੱਚ ਲਿਖੀਆਂ ਹਨ। ਆਪ ਇਸ ਵੱਡੇ ਨਾਮੀਂ ਅਰਥਾਤ ਮਨੂ ਦਾ ਹਾਲ ਤਾਂ ਪੱਕਾ ਮਲੂਮ ਨਹੀਂ ਪਰ ਉਸ ਦੀ ਸਿਮ੍ਰਤੀ ਵਿੱਚ ਬ੍ਰਾਹਮਣੀ ਸਮੇ ਦੇ ਹਿੰਦੂਆਂ ਦਾ ਪੂਰਾ ਹਾਲ ਚੰਗਾ ਮਲੂਮ ਹੁੰਦਾ ਹੈ। ਇਸ ਸਾਸਤ੍ਰ ਦੀਆਂ ਸੁੱਸਟ ਗੱਲਾਂ ਵਿੱਚੋਂ ਇੱਕ ਵੱਡੀ ਪਰਗਟ ਗੱਲ ਇਹ ਹੈ ਜੋ

(੧) ਹਿੰਦੂਆਂ ਦੀਆਂ ਧਰਮ ਪੋਥੀਆਂ ਦੋ ਤਰਾਂ ਦੀਆਂ ਹਨ ਇਕ ਸ੍ਰੁਤੀ ਅਰਥਾਤ ਵੇਦ ਦੂਜੀ ਸਿਮ੍ਰਤੀ ਅਰਥਾਤ ਓਹ ਪੋਥੀਆਂ ਜੋ ਵੇਦ ਤਰਾਂ ਈਸੁਰੋਕ੍ਰਿਤ ਨਹੀਂ ਸਮਝੀਆਂ ਜਾਂਦੀਆਂ ॥

ਉਸ ਵਿੱਚ ਹਿੰਦੂਆਂ ਦੀਆਂ ਚਾਰ ਜਾਤਾਂ ਦਾ ਨਿਰਨਜ ਚੰਗਾ ਕੀਤਾ ਹੈ—ਪਹਲੇ ਬ੍ਰਾਹਮਣ ਅਰਥਾਤ ਪ੍ਰੋਹਤ, ਦੂਜੇ ਛੱਤ੍ਰੀ ਅਰਥਾਤ ਸਿਪਾਹੀ, ਤੀਜੇ ਬੈਸ ਅਰਥਾਤ ਕਿਰਤੀ ਲੋਕ, ਚੌਥੇ ਸੂਦਰ ਅਰਥਾਤ ਟਹਲੀਏ ਲੋਕ। ਇਨ੍ਹਾਂ ਵਿੱਚੋਂ ਪਹਲੇ ਤ੍ਰਿਨ ਜਾਤਾਂ ਦੇ ਲੋਕਾਂ ਨੂੰ ਦ੍ਵਿਜ ਅਰਥਾਤ ਦੁਜਨਮਾ ਆਖਦੇ ਹਨ। ਸਾਰੀਆਂ ਧਰਮ ਰੀਤਾਂ ਦਾ ਉਪਦੇਸ ਇਨ੍ਹਾਂ ਤਿੰਨਾਂ ਜਾਤਾਂ ਪੁਰ ਹੈ ਇਸ ਲਈ ਜੋ ਉਹ ਪ੍ਰਤਾਪਵਾਨ ਹੋਣ ਅਤੇ ਸੂਦ੍ਰ ਨਿਰਬਲ ਅਤੇ ਅਧੀਨ ਰਹਣ॥

ਇਨ੍ਹਾਂ ਧਰਮ ਰੀਤਾਂ ਦੇ ਸਮੇ ਵਿੱਚ ਪਹਲੇ ਪਹਲ ਬ੍ਰਾਹਮਣਾਂ ਦਾ ਬਹੁਤ ਹੀ ਵੱਡਾ ਆਦਰ ਅਤੇ ਮਾਨ ਰਖਿਆ ਅਤੇ ਉਨ੍ਹਾਂ ਨੂੰ ਬਹੁਤ ਹੀ ਪਵਿਤ੍ਰ ਠਹਰਾਇਆ ਸੀ। ਇੱਥੋਂ ਤੀਕੁ ਜੋ ਸਾਰੇ ਮਨੁੱਖ ਅਰ ਜਗਤ ਦੀਆਂ ਸਾਰੀਆਂ ਵਸਤਾਂ ਉਨ੍ਹਾਂ ਹੀ ਦੇ ਲਾਭ ਅਰ ਅਰਾਮ ਲਈ ਸਮਝੀਆਂ ਗਈਆਂ ਹਨ। ਬ੍ਰਾਹਮਣਾਂ ਦੇ ਬਾਜੇ ਹੱਕ ਛਤ੍ਰੀਆਂ ਅਰ ਬੈਸਾਂ ਨੂੰ ਬੀ ਮਿਲਦੇ ਸਨ ਪਰ ਬਹੁਤ ਹੀ ਥੋੜੇ। ਦੂਜੇ ਸੂਦ੍ਰਾਂ ਨੂੰ ਗਿਲਾਨ ਦੀ ਦ੍ਰਿਸ਼ਟ ਨਾਲ ਦੇਖਦੇ ਸਨ। ਇਨ੍ਹਾਂ ਵਿਚਾਰਿਆਂ ਨੂੰ ਨਿਰਾਂ ਇਹੋ ਕੰਮ ਸੀ ਜੋ ਹੋਰ ਜਾਤਾਂ ਦੀ, ਪਰ ਮੁਖ ਕਰਕੇ ਬ੍ਰਾਹਮਣਾਂ ਦੀ ਸੇਵਾ ਕਰਕੇ ਜੇਕਰ ਕੋਈ ਟਹਲ ਨਾ ਮਿਲੇ ਤਦ ਬੁਰੀ ਭਲੀ ਹੱਥਾਂ ਦੀ ਕਿਰਤ ਕਰਕੇ ਢਿਡ ਭਰਨ ਪਰ ਧਨਾਢ ਨਾ ਹੋਨੇ ਪਾਉਣ। ਸੂਦ੍ਰਾਂ ਨੂੰ ਖੁਆਰ ਰੱਖਣ ਥੋਂ ਇਹ ਜਾਪਦਾ ਹੈ ਜੋ ਉਹ ਉਨ੍ਹਾਂ ਲੋਕਾਂ ਥੋਂ ਬਚੇ ਖਚੇ ਹੋਏ ਸਨ ਜਿਨ੍ਹਾਂ ਨੂੰ ਆਰਿਯਾਂ ਨੈ ਜਿੱਤ ਲੀਤਾ ਸੀ। ਤੀਜੇ ਇਸ ਆਗਜਾ ਦਾ ਨਿਰਨਜ ਕੋਈ ਨਹੀਂ ਸੀ ਭਈ ਜੇਕਰ ਸੂਦਰਾਂ ਨੂੰ ਜਿਹਾਕੁ ਮਨੂ ਦੇ ਧਰਮ ਸਾਸਤ੍ਰ ਵਿੱਚ ਲਿਖੀ ਹੈ ਸੇਵਾ ਮਿਲ ਜਾਵੇ ਤਦ ਫੇਰ ਹੁਨਰ ਅਰ ਕਾਰੀਗਰੀ ਦੇ ਕੰਮ ਕੌਣ ਲੋਕ ਕੀਤਾ ਕਰਨ। ਕਦਾਚਿੱਤ ਇਹ ਕੰਮ ਜਿਹਾਕੁ ਧੁਨ ਹੁੰਦਾ ਹੈ ਤਦੋਂ ਬੀ ਮਿਸਰਤ ਲੋਕ ਜੋ ਚਾਰ

ਅਸਲੀ ਜਾਤਾਂ ਵਿੱਚ ਪਰਸਪਰ ਵਿਆਹਾਂ ਥੋਂ ਉਤਪਤ ਹੋਏ ਸਨ ਕਰਦੇ ਹੋਲਗੇ ॥

ਇਹ ਗੱਲ ਬੀ ਆਖਣ ਦੇ ਲਾਇਕ ਹੈ ਕਿ ਬਾਜ਼ੇ ਮਨੁੱਖਾਂ ਦੇ ਨੇੜੇ ਛੱਤ੍ਰੀਆਂ ਅਤੇ ਬੈਸਾਂਦ੍ਰਿਹਾਂ ਕੁਲਾਂ ਦਾ ਖੁਰਖੋਜ ਬੀ ਨਹੀਂ ਮਿਲਦਾ ਓਹ ਲੋਕ ਸਾਰੇ ਮਰ ਖਪ ਗਏ ਹਨ—ਪਰ ਰਾਜਪੂਤ ਅਰ ਖੱਤ੍ਰੀ ਹੋਰ ਕਈ ਲੋਕ ਆਪ ਨੂੰ ਛਤ੍ਰੀਆਂ ਦੀ ਸੰਤਾਨ ਦਸਦੇ ਹਨ ਬਾਜ਼ੇ ਕਿਰਤੀ ਲੋਕ ਆਪ ਨੂੰ ਬੈਸ ਮੰਨਦੇ ਹਨ। ਗੱਲ ਕਾਹਦੀ ਬਹੁਧਾ ਹਿੰਦੂ ਮਿਲੀਆਂ ਜੁਲੀਆਂ ਜਾਤਾਂ ਦੇ ਰਹ ਗਏ ਹਨ ਪਰ ਜਾਤਾਂ ਦਾ ਵਿਚਾਰ ਪਹਲੇ ਨਾਲੋਂ ਬੀ ਹੁਣ ਵਧੀਕ ਹੈ। ਇਸ ਸਮੇ ਦੇ ਹਰੇਕ ਰਾਜ ਵਿੱਚ ਇੱਕੋ ਰਾਜਾ ਹੁੰਦਾ ਸੀ ਜੋ ਮਨੂ ਦੀ ਰਾਜ-ਨੀਤ ਅਨੁਸਾਰ ਸੁਤੰਤ੍ਰ ਹੁੰਦਾ ਸੀ ਪਰ ਬ੍ਰਾਹਮਣਾਂ ਦੀ ਸਲਾਹ ਵਿੱਚ ਰਹਣ ਦਾ ਉਸ ਨੂੰ ਹੁਕਮ ਸੀ। ਅਚਰਜ ਇਹ ਹੈ ਜਿਉਂ ਜਿਉਂ ਬ੍ਰਾਹਮਣਾਂ ਦਾ ਬਸੀਕਾਰ ਵਧਦਾ ਗਿਆ ਤਿਉਂ ਤਿਉਂ ਰਾਜੇ ਲੋਕ ਬੀ ਸੁਤੰਤ੍ਰ ਹੁੰਦੇ ਗਏ। ਰਾਜਿਆਂ ਦੇ ਅਧੀਨ ਹਜਾਰ ਹਜਾਰ ਪਿੰਡਾਂ ਦੇ ਸਰਦਾਰ ਅਰ ਉਨ੍ਹਾਂ ਦੇ ਵੱਸ ਵਿੱਚ ਸੌ ਸੌ ਪਿੰਡਾਂ ਦੇ ਸਰਦਾਰ ਹੁੰਦੇ ਸਨ, ਅਰ ਇਹ ਸੌ ਸੌ ਪਿੰਡ ਦਾ ਪਰਗਨਾ ਕਹਾਉਂਦਾ ਸੀ। ਫੇਰ ਇਨ੍ਹਾਂ ਸਰਦਾਰਾਂ ਦੇ ਅਧੀਨ ਪਿੰਡਾਂ ਦੇ ਚੌਧਰੀ ਹੁੰਦੇ ਸਨ ਇਹ ਸਾਰੇ ਕਾਰਜ ਸਾਧਕ ਰਾਜਾ ਦੇ ਅਹਲਕਾਰ ਹੁੰਦੇ ਸਨ ॥

ਅਜਿਹਾ ਜਾਪਦਾ ਹੈ ਜੋ ਹਿੰਦ ਵਿੱਚ ਪਿੰਡਾਂ ਦਾ ਉਪਾਉ ਪੁਰਾਣਾ ਹੀ ਚਲਿਆ ਆਉਂਦਾ ਹੈ। ਪਿੰਡਾਂ ਦਾ ਚੌਧਰੀ ਜਾਂ ਲੰਬਰਦਾਰ ਰਾਜਾ ਦੇ ਨਾਲ ਠੇਕਾ ਕਰ ਲੈਂਦਾ ਸੀ ਜੋ ਮੈਂ ਮਸੂਲ ਦਾ ਰੁਪਯਾ ਇਤਨਾ ਭਰਿਆ ਕਰਾਂਗਾ ਅਤੇ ਫੇਰ ਸਾਰੇ ਜਿੰਮੀਦਾਰਾਂ ਕੋਲੋਂ ਉਗਰਾਹ ਲੈਂਦਾ, ਮਾਮਲੇ ਅਤੇ ਲੋਕਾਂ ਦੇ ਖੋਟੇ ਖਰੇ ਦਾ

ਜੁਮੇਦਾਰ ਉਹੋ ਹੁੰਦਾ ਸੀ। ਉਸ ਨੂੰ ਕੁਛ ਜਿਮੀਨ ਬਖਸੀ ਜਾਂਦੀ ਸੀ ਅਤੇ ਜਿਮੀਦਾਰਾਂ ਵੱਲੋਂ ਬੀ ਕੁਛ ਚੰਦਾ ਦਿੱਤਾ ਜਾਂਦਾ ਜਾਂ ਰਾਜ ਥੋਂ ਮਾਹਵਾਰੀ ਮਿਲਦੀ ਸੀ। ਜਦ ਕਦੀ ਪਿੰਡ ਵਿੱਚ ਝਗੜਾ ਹੋ ਜਾਵੇ ਉਹ ਸਿਰਪੈਂਚ ਹੋਇਆ ਕਰਦਾ ਸੀ ਅਤੇ ਹੋਰ ਚੁਣੇ ਹੋਏ ਲੋਕ ਪੈਂਚ ਮਿਥੇ ਜਾਂਦੇ ਸਨ। ਲੰਬਰਦਾਰ ਦੇ ਪੇਟੇ ਹੋਰ ਬੀ ਕਈ ਅਹਲਕਾਰ ਹੁੰਦੇ ਸਨ ਜੋ ਉਸ ਦੀ ਕੁੰਮਕ ਕੀਤਾ ਕਰਦੇ ਸਨ—ਪਰ ਵੱਡੇ ਦੋ ਸਨ ਇੱਕ ਤਾਂ ਪਿੰਡ ਦਾ ਪਟਵਾਰੀ ਦੂਜਾ ਬਰਵਾਲਾ। ਇਨ੍ਹਾਂ ਦੀ ਤਲਬ ਮਾਮਲੇ ਵਿੱਚੋਂ ਜਾਂ ਜਿਮੀਨ ਮਾਫ ਜਾਂ ਰਾਜ ਥੋਂ ਮਿਲਦੀ ਸੀ॥

ਮਨੂ ਨੈ ਜੋ ਫੌਜਦਾਰੀ ਦੇ ਕਨੂਨ ਲਿਖੇ ਹਨ ਉਹ ਕਰੜੇ ਤਾਂ ਨਹੀਂ ਪਰ ਜਥਾ ਜੋਗ ਨਹੀਂ ਹਨ—ਪਰੰਤੂ ਧਨ ਮਾਲ ਲਈ ਜੋ ਕਨੂਨ ਹਨ ਉਹ ਸ੍ਰੇਸ਼ਟ ਅਰ ਜੋਗ ਹਨ—ਦੁਹਾਂ ਤਰਾਂ ਦੇ ਕਨੂਨ ਵਿੱਚ ਰੋਜ ਦੇ ਵਰਤਾਵੇ ਦੀ ਲਈ ਮਾੱਸਾ ਗੱਲ ਨਹੀਂ ਛੱਡੀ ਪਰ ਵੱਡਾ ਦੋਖ ਇਹੋ ਹੈ ਜੋ ਉੱਚੀਆਂ ਜਾਤਾਂ ਦਾ ਪੱਖਪਾਤ ਅਰ ਸੂਦਰਾਂ ਪੁਰ ਵਡੀ ਕਰੜਾਈ ਰਖੀ ਗਈ ਹੈ॥

ਮਨੂ ਦੇ ਧਰਮ ਸਾਸਤ੍ਰ ਵਿੱਚ ਵੱਡੀ ਸਿਰੋਮਣ ਗੱਲ ਇਹ ਹੈ ਜੋ ਪ੍ਰਾਣੀਆਂ ਰੀਤਾਂ ਦਾ ਵਰਤਾਉ ਬਹੁਤ ਹੈ। ਵਿਆਹ ਦੀਆਂ ਰੀਤਾਂ ਸ੍ਰੇਸ਼ਟ ਹਨ ਜਿਹਾਕੂ ਪਤਨੀ ਨੂੰ ਆਗਿਆ ਹੈ ਜੋ ਭਰਤਾ ਦੀ ਸੇਵਾ ਵਿੱਚ ਰਹੇ ਅਤੇ ਹੋਰ ਬੀ ਇਸਤ੍ਰੀਆਂ ਆਪੋ ਆਪਣੇ ਸਨ-ਬੰਧੀਆਂ ਦੀ ਆਗਿਆ ਥੋਂ ਬਾਹਰ ਪੈਰ ਨਾ ਰੱਖਣ। ਹੋਰ ਇਸ-ਤ੍ਰੀਆਂ ਦੇ ਅਰਾਮ ਅਰ ਸੁਖ ਲਈ ਜੋ ਕਰਤੱਬ ਹੈ ਸਭ ਉਸ ਵਿੱਚ ਪਰਗਟ ਹੈ॥

ਬ੍ਰਾਹਮਣਾਂ ਨੂੰ ਇਹ ਆਗਜਾ ਸੀ ਜੋ ਉਮਰ ਦੇ ਚਾਰ ਭਾਗ ਕਰਨ ਬਾਲਕਪਨ ਵਿੱਚ ਵਿੱਦਜਾ ਅਰ ਬ੍ਰਹਮਚਰਜ ਰੱਖਣ—ਦੂਜੇ ਜੁਬਾ

ਵਿੱਚ ਗ੍ਰਿਹਸਤ ਕਰਕੇ ਇਸਤ੍ਰੀ ਸਮੇਤ ਧਰਮ ਕਰੇ—ਤੀਜੇ ਹਿੱਸੇ ਵਿੱਚ ਵਿਰਕਤ ਹੋਕਰ ਬਨਬਾਸ ਕਰੇ ਅਰ ਕਠਨ ਤਪ ਧਾਰੇ—ਚੌਥੇ ਹਿੱਸੇ ਵਿੱਚ ਸਭ ਧਰਮਬੰਧਨ ਦੀ ਕੁਛ ਜਰੂਰ ਨਹੀਂ ਨਿਰਾ ਗਯਾਨ ਧਯਾਨ ਅਰ ਸਨਯਾਸ ਧਾਰਨ ਕਰੇ। ਇਸ ਸਮੇ ਵਿੱਚ ਇੱਥੋਂ ਦੇ ਕਾਰੀਗਰ ਬਹੁਤ ਚੰਗੇ ਨਹੀਂ ਸਨ ਪਰ ਕੁੰਛ ਬੀ ਨਹੀਂ ਸਨ ਸੁਨਾਰ—ਸੰਗਤਰਾਸ—ਚਿਤੇਰੇ ਆਦਕ ਬਾਹਲੇ ਹੁੰਨਰਾਂ ਦੇ ਨਾਉਂ ਪਰਗਟ ਹੋਣ ਥੋਂ ਸਬੂਤ ਹੁੰਦਾ ਹੈ ਭਈ ਜੋ ਚੀਜਾਂ ਅਰਾਮ ਲਈ ਜੋਗ ਸਨ ਉਸ ਸਮੇ ਦੇ ਹਿੰਦੂਆਂ ਵਿੱਚ ਪਰਸਿੱਧ ਸਨ॥

ਹਿੰਦ ਦੇ ਅਚਾਰਜ॥

ਹਿੰਦੂਆਂ ਨੂੰ ਨਯਾਯ ਵਿਦਯਾ ਦਾ ਪ੍ਰੇਮ ਸਦੀਪ ਥੋਂ ਰਿਹਾ ਹੈ ਅਰ ਭਰੋਸਾ ਹੈ ਜੋ ਬ੍ਰਾਹਮਣੀ ਸਮੇ ਵਿੱਚ ਇਸ ਵਿਦਯਾ ਥੋਂ ਵਡੇ ਪੰਡਤ ਹੋਏ ਅਰ ਹਿੰਦ ਵਿੱਚ ਬੁੱਧ ਮਤ ਫੈਲਣ ਦਾ ਬੀ ਕੁਛ ਕਾਰਣ ਹੋਈ। ਭਿੰਨ ਭਿੰਨ ਵੇਲਿਆਂ ਵਿੱਚ ਜਿਨ੍ਹਾਂ ਦਾ ਠੀਕ ਹਾਲ ਮਲੂਮ ਨਹੀਂ ਹੈ ਹਿੰਦੂਆਂ ਵਿੱਚ ਛੀ ਸਾਸਤ੍ਰ ਤਿਆਰ ਹੋਏ। ਪਹਲੇ ਕਪਲ ਦਾ ਸਾਂਖ ਸਾਸਤ੍ਰ—ਦੂਜੇ ਪਤੰਜਲ ਦਾ ਜੋਗ ਸਾਸਤ੍ਰ—ਤੀਜੇ ਗੋਤਮ ਦਾ ਨਯਾਯ ਸਾਸਤ੍ਰ—ਚੌਥੇ ਕਨਾਦ ਦਾ ਵੈਸੇਸਕ ਸਾਸਤ੍ਰ—ਪੰਜਵੇਂ ਜੈਮਨੀ ਦਾ ਪੂਰਬ ਮੀਮਾਂਸਾ—ਛੀਵੇਂ ਬਯਾਸ ਦਾ ਉੱਤਰ ਮੀਮਾਂਸਾ ਜਿਸ ਨੂੰ ਵੇਦਾਂਤ ਬੀ ਆਖਦੇ ਹਨ॥

---

# ਚੌਥਾ ਧਿਆਉ॥

## ਬੁੱਧ ਮਤ ਅਰ ਉਸ ਦੇ ਕਾਰਕ ਬੁੱਧ ਦਾ ਬਖਾਨ॥

ਬੁੱਧ।

ਅਜੁਧਯਾ ਦੇ ਉੱਤਰ ਹਿਮਾਲਯ ਪਹਾੜ ਦੀ ਕੰਢੀ ਵਿੱਚ ਇੱਕ ਕਪਲਵਸਤ ਨਾਮੇ ਰਾਜ ਸੀ। ਇਹ ਰਾਜ ਗੋਰਖਪੁਰ ਜਾਂ ਨੇਪਾਲ

ਦੇ ਪੇਟੇ ਸੇ। ਈਸਵੀ ਸੰਨ ਥੋਂ ਪੰਜ ਸੌ ਪੰਜਾਹਕੁ ਵਰਹੇ ਪਹਲੇ ਇੱਥੋਂ ਦੇ ਰਾਜਾ ਦੇ ਘਰ ਇੱਕ ਰਾਜਕੁਮਾਰ ਹੋਇਆ ਜਿਸ ਦਾ ਨਾਉਂ ਗੋਤਮ ਜਾਂ ਸਾਕੀ ਮੁਨੀ ਰੱਖਿਆ ਪਿੱਛੋਂ ਬੁੱਧ (ਅਰਥਾਤ ਗਜਾਨੀ) ਦੇ ਨਾਉਂ ਤੇ ਪਰਗਟ ਹੋਇਆ। ਇਹ ਭਾਵੇਂ ਰਾਜਪੁਤ੍ਰ ਅਤੇ ਗੋਤ ਦਾ ਖੱਤ੍ਰੀ ਅਰਥਾਤ ਸੁਪਾਹੀ ਸੀ ਪਰ ਇਸ ਨੂੰ ਅਭਜਾਸ ਅਤੇ ਵਿਚਾਰ ਦਾ ਵੱਡਾ ਪ੍ਰੇਮ ਸੇ ਬਾਲਕਪਨ ਵਿੱਚ ਹੀ ਪਿਤਾ ਦਾ ਰਾਜ ਪਾਟ ਸਾਰਾ ਤਜਾਗਕੇ ਵਿਰਕਤ ਹੋ ਗਿਆ, ਪਹਲੇ ਬ੍ਰਾਹਮਣਾਂ ਦਾ ਜਿਗਜਾਸੂ ਰਿਹਾ ਫੇਰ ਬਨਬਾਸੀ ਹੋਕੇ ਤਪ ਕਰਣ ਲੱਗਾ। ਓੜਕ ਨੂੰ ਉਸ ਨੈ ਨਵਾਂ ਧਰਮ ਜੋ ਬੁੱਧ ਮਤ ਆਖਦੇ ਹਨ ਕੱਢਿਆ—ਇਹ ਮਤ ਵਡੀ ਛੇਤੀ ਹਿੰਦ ਵਿੱਚ ਪਸਰ ਗਿਆ, ਇੱਕ ਹਜਾਰ ਵਰਹੇ ਤੀਕੁ ਉਸ ਦੀ ਬਹੁਲਤਾ ਰਹੀ—ਹੁਣ ਤੋੜੀ ਬੀ ਜਗਤ ਵਿੱਚ ਉਸ ਦੇ ਮੰਨਣਵਾਲੇ ਤਿਹਾਈਕੁ ਦੇ ਲਗਭਗ ਹਨ। ਗੱਲ ਕਾਹਦੀ ਸਾਕੀ ਮੁਨੀ—ਆਪਣੀ ਬੁੱਧ ਸੰਗਜਾ ਰਖਕੇ ਉਮਰ ਭਰ ਲੋਕਾਂ ਨੂੰ ਆਪਣੇ ਮਤ ਦੀ ਇਹੋ ਸਿਖਜਾ ਦਿੰਦਾ ਰਿਹਾ ਕਿ ਸਾਰੇ ਲੋਕ ਬਰਾਬਰ ਹਨ ਜਾਤ ਭਾਵੇਂ ਕੁਛ ਹੀ ਹੋਵੇ। ਮੁਕਤ ਦਾ ਇਹ ਰਾਹ ਹੈ ਜੋ ਅਸੀਂ ਜਗਤ ਦੇ ਸਾਰੇ ਸੰਕਲਪਾਂ ਅਤੇ ਸੁਆਦਾਂ ਥੋਂ ਹਟੀਏ, ਸੱਚ ਬੋਲਣਾ—ਪਵਿਤ੍ਰਤਾਈ—ਧਰਮ ਪੁਰ ਪੱਕੇ ਹੋਈਏ ਸਾਰਿਆਂ ਜੀਵਾਂ ਨਾਲ ਮੈਤ੍ਰੀ ਅਤੇ ਪ੍ਰੇਮ ਰਖੀਏ—ਵਡੀ ਗੱਲ ਇਹ ਜੋ ਜੀਉਂਦੇ ਹੀ ਮਰ ਜਾਈਏ ਕਿਉਂ ਜੋ ਇਸ ਤਰਾਂ ਸਰੀਰਕ ਇੱਛਾ ਅਤੇ ਦੁੱਖਾਂ ਅਤੇ ਆਤਮਾ ਦੇ ਚੌਰਾਸੀ ਲੱਖ ਜੋਨੀ ਵਿੱਚ ਭਟਕਣ ਥੋਂ ਖਲਾਸੀ ਹੋ ਜਾਂਦੀ ਹੈ। ਇਹ ਸਿਖਜਾ ਲੋਕਾਂ ਦੇ ਮਨ ਵਿੱਚ ਖੁਭ ਗਈ, ਬਿਹਾਰ ਦੇਸ ਅਰ ਉਸ ਦੇ ਜਿਲਿਆਂ ਦੇ ਬਹੁਤ ਲੋਕ ਉਸ ਦੇ ਚੇਲੇ ਹੋ ਗਏ ਇੱਥੋਂ ਤੀਕੁ ਜੋ ਮਗਧ ਦੇਸ ਦੇ ਰਾਜਾ ਨੈ ਬੀ ਇਸੇ ਮਤ ਨੂੰ ਕਬੂਲ ਕੀਤਾ॥

ਬੁੱਧ ਮਤ ਦਾ ਫੈਲਾਉ।

ਬਿਹਾਰ ਦੇਸ ਤਾਂ ਕਿਧਰੇ ਰਿਹਾ ਹਿੰਦ ਦੇ ਜਿਲਿਆਂ ਵਿੱਚ ਬੀ ਫੈਲਣ ਲੱਗਾ—ਹੁੰਦੇ ਹੁੰਦੇ ਤਿਬਤ—ਬ੍ਰਹਮ—ਸਿਆਮ—ਸਿੰਗਲ-ਦੀਪ—ਅਤੇ ਚੀਨ ਵਿੱਚ ਬੀ ਚਮਕਿਆ। ਬੁੱਧ ਦੇ ਮਰਨ ਥੋਂ ਪਿੱਛੇ ਇਸ ਧਰਮ ਦੇ ਅਚਾਰਜ ਲੋਕਾਂ ਦੀ ਮੰਡਲੀ ਇਕੱਠੀ ਹੋਈ—ਅਤੇ ਫੇਰ ਇੱਕ ਹੋਰ ਸਭਾ ਹੋਈ—ਉਸ ਥੋਂ ਪਿੱਛੇ ਮਗਧ ਦੇ ਰਾਜਾ ਅਸੋਕ ਦੇ ਸਮੇ ਵਿੱਚ ਬੁੱਧ ਧਰਮ ਹਿੰਦ ਦਾ ਰਾਜ ਧਰਮ ਹੋ ਗਿਆ ਅਤੇ ਉਸ ਦੇ ਰਾਜ ਦੇ ਸੱਤਰਵੇਂ ਵਰਹੇ ਵਿੱਚ ਉਨਾਂ ਚੇਲਿਆਂ ਦੀ ਸਭਾ ਤੀਜੀਵਾਰ ਹੋਈ। ਉਨਾਂ ਤਿੰਨਾਂ ਸਭਾਂ ਵਿੱਚੋਂ ਇੱਕ ਨਾ ਇੱਕ ਵਿੱਚ ਬੁੱਧ ਧਰਮ ਦੀਆਂ ਪਵਿਤ੍ਰ ਪੋਥੀਆਂ ਜਿਨਾਂ ਨੂੰ, (ਤ੍ਰੀਪਟਿਕ, ਅਰਥਾਤ ਤਿੰਨਪਿਟਾਰਿਆ ਕਹੰਦੇ ਹਨ) ਲਿਖੀਆਂ ਗਈਆਂ॥

---

# ਪੰਜਵਾਂ ਧਿਆਉ॥

## ਪਾਰਸੀ ਅਰ ਯੂਨਾਨੀਆਂ ਦਾ ਹਿੰਦ ਵਿੱਚ ਆਉਣਾ॥

### ਪਾਰਸੀਆਂ ਦਾ ਹੱਲਾ।

ਸਾਕੀ ਮੁਨੀ ਅਜੇ ਜੀਉਂਦਾ ਹੀ ਸੀ ਪਾਰਸ ਦੇ ਪਾਤਸਾਹ ਦਾਰਾ-ਗੁਸਤਾਸਪ ਨੈ ਪੰਜਾਬ ਪੁਰ ਹੱਲਾ ਕੀਤਾ ਅਰ ਜਦ ਉਸ ਦੀ ਫੌਜ ਸਿੰਧ ਨਦੀ ਪੁਰ ਪਹੁਚੀ ਤਦ ਉਸ ਦੇ ਯੂਨਾਨੀ ਅਮੀਰ ਅਲਜਰ-ਸਾਈ ਲੇਕਸ ਨੈ ਬੇੜੀਆਂ ਦਾ ਇੱਕ ਪੁਲ ਬੰਨਵਾ ਦਿੱਤਾ ਜਿਸ ਥੋਂ ਸਾਰੀਆਂ ਪਲਟਣਾਂ ਲੰਘੀਆਂ ਅਰ ਪੰਜਾਬ ਦਾ ਇੱਕ ਹਿੱਸਾ ਜਿੱਤ ਲੀਤਾ—ਇਹ ਹਿੱਸਾ ਦਾਰਾ ਦੀ ਵੱਡੀ ਪਾਤਸਾਹਤ ਦਾ ਇੱਕ ਵੱਡਾ ਸੂਬਾ ਬਣਿਆ॥

### ਸਿਕੰਦਰ ਦਾ ਹੱਲਾ॥

ਹਿੰਦ ਪੁਰ ਪਾਰਸੀਆਂ ਦੇ ਹੱਲੇ ਨੂੰ ਦੋ ਸੌ ਵਰਹੇ ਦੇ ਲਗਭਗ

ਗੁਜ਼ਰੇ ਹੋਣਗੇ ਜੋ ਸਿਕੰਦਰ ਪਾਤਸਾਹ ਮਕਦੂਨਿਆਂ ਨੈ ਆਪਣੀ ਯੂਨਾਨੀ ਫ਼ੌਜ ਨਾਲ ਪਾਰਸ ਨੂੰ ਜਿੱਤ ਲੀਤਾ ਅਰ ਮਸੀਹ ਥੋਂ ੩੨੭ ਵਰਹੇ ਪਹਲੇ ਉੱਥੋਂ ਹਿੰਦ ਪੁਰ ਫ਼ੌਜ ਚੜ੍ਹਾਈ ॥

ਸਿਕੰਦਰ ਆਪਣੀ ਫ਼ੌਜ ਨਾਲ ਪੰਜਾਬ ਵਿੱਚ ਵਧਦੇ ਵਧਦੇ ਜਿਹਲਮ ਨਦੀ ਥੋਂ ਪਾਰ ਹੋਣ ਲਈ ਗੁਜਰਾਤ ਪੁਰ ਆਇਆ। ਇਹ ਉਹੋ ਥਾਉਂ ਹੈ ਜਿੱਥੇ ਸੰਨ ੧੮੪੯ ਈਸਵੀ ਵਿਚ ਅੰਗ੍ਰੇਜ਼ੀ ਫ਼ੌਜ ਨੈ ਸਿੱਖਾਂ ਨੂੰ ਭਾਂਜ ਦੇਕੇ ਪੰਜਾਬ ਦੀ ਲੜਾਈ ਦਾ ਓੜਕ ਕੀਤਾ। ਗੱਲ ਕਾਹਦੀ ਇਸ ਥਾਉਂ ਪੁਰ ਇੱਥੋਂ ਦੇ ਰਾਜਿਆਂ ਦੀ ਸੈਨਾ ਨੈ ਇਕੱਠੇ ਹੋਕੇ ਸਿਕੰਦਰ ਨਾਲ ਟਾਕਰਾ ਕੀਤਾ, ਇਸ ਫ਼ੌਜ ਦਾ ਸਰਦਾਰ ਰਾਜ ਘਰਾਣੇ ਵਿੱਚੋਂ ਪੁਰੋ ਦਾ ਇੱਕ ਰਾਜਾ ਸੀ ਜਿਸ ਨੂੰ ਯੂਨਾਨੀਆਂ ਨੈ ਪੂਰਸ ਲਿਖਿਆ ਹੈ। ਹਿੰਦੂਆਂ ਅਰ ਯੂਨਾਨੀਆਂ ਵਿੱਚ ਜੋ ਇਸ ਥਾਉਂ ਵੱਡੀ ਲੜਾਈ ਹੋਈ ਉਸ ਵਿੱਚ ਹਿੰਦੂਆਂ ਦੀ ਸੈਨਾ ਯੂਨਾਨੀਆਂ ਨਾਲੋਂ ਗਿਣਤੀ ਵਿੱਚ ਬਹੁਤ ਵਧੀਕ ਸੀ ਅਰ ਇਸ ਥੋਂ ਵਧਕੇ ਦੋ ਸੌ ਹਾਥੀ ਤਿੰਨ ਸੌ ਲੜਾਈ ਦੇ ਰਥ ਨਾਲ ਸਨ। ਯੂਨਾਨੀਆਂ ਨੈ ਲਿਖਿਆ ਹੈ ਜੋ ਪੂਰਸ ਦੀ ਫ਼ੌਜ ਨੈ ਰਣਖੇਤ ਵਿੱਚ ਪਰਮ ਪਰਾਕ੍ਰਮ ਕੀਤਾ ਪਰ ਸਿਕੰਦਰ ਦੀ ਸੇਸ੍ ਸੈਨਾ ਅੱਗੇ ਉਸ ਦੇ ਪੈਰ ਨਾ ਜੰਮੇ। ਰਾਜਾ ਪੂਰਸ ਦੇ ਦੋ ਪੁੱਤ੍ਰ ਲੜਾਈ ਵਿੱਚ ਮ੍ਰਿਤ ਹੋਏ ਅਰ ਸੈਨਾ ਸਾਭ੍ਹਣਾ ਨਾ ਕਰ ਸੱਕੀ। ਪਰੰਤੂ ਸਿਕੰਦਰ ਨੈ ਰਾਜਾ ਦੀ ਸੂਰਮਤਾਈ ਪੁਰ ਵੱਡੇ ਹਰਖਮਾਨ ਹੋਕੇ ਉਸ ਦੀ ਪਾਤਸਾਹੀ ਉਸੇ ਨੂੰ ਬਖਸ਼ ਦਿੱਤੀ, ਨਾਲੇ ਹੋਰ ਬੀ ਦੇਸ ਦਿੱਤਾ। ਉਸ ਵੇਲੇ ਥੋਂ ਪੂਰਸ ਸਿਕੰਦਰ ਦੀ ਤਾਬੇਦਾਰੀ ਵਿੱਚ ਪੱਕਾ ਰਿਹਾ। ਇਸ ਥੋਂ ਪਿੱਛੇ ਸਿਕੰਦਰ ਨੈ ਮਗਧ ਦੇਸ ਜਿੱਤਣ ਨੂੰ ਅੱਗੇ ਵਧਣਾ ਚਾਹਿਆ ਪਰ ਪੰਜਾਬ ਦੇ ਜਿੱਤਣ ਵਿੱਚ ਯੂਨਾਨੀਆਂ ਨੂੰ ਇਤਨਾ ਕਸ਼ਟ ਹੋਇਆ ਜੋ ਸਾਰੀ ਫ਼ੌਜ ਨੈ ਸਤਲੁਜੋਂ ਪਾਰ

ਟਪਲ ਲਈ ਕੰਨਾਂ ਨੂੰ ਹੱਥ ਲਾਇਆ ਇਸ ਲਈ ਸਿਕੰਦਰ ਨੂੰ ਉਲਟਕੇ ਫਾਰਸ ਨੂੰ ਜਾਣਾ ਬਣਿਆ, ਕੁਛ ਫੌਜ ਨਾਲ਼ ਲੈਕੇ ਬਿਲੋਚਸਤਾਨ ਦੇ ਜੰਗਲਾਂ ਦੇ ਰਸਤੇ ਮੁੜ ਗਿਆ ਅਰ ਉਸ ਦਾ ਨਾਮੀਂ ਅਮੀਰ ਅਲਜਰ ਨੀਅਰਕਸ ਬਾਕੀ ਫੌਜ ਨਾਲ਼ ਲੈਕੇ ਨਦੀ ਦੇ ਰਸਤਿਓਂ ਸਿੰਧ ਦੇ ਮੂੰਹੋਂ ਲੰਘਕੇ ਫਾਰਸ ਖਾੜੀ ਵਿੱਚ ਪੈਕੇ ਫਰਾਤ ਨਦੀ ਵਿੱਚ ਪਹੁੰਚਿਆ॥

ਸਲੂਕਸ ਦਾ ਹੱਲਾ॥

ਸਿਕੰਦਰ ਦੇ ਮੋਏ ਪਿੱਛੇ ਉਸ ਦਾ ਇੱਕ ਨਾਮੀਂ ਸਰਦਾਰ ਸਲੂਕਸ ਏਸਿਆਈ ਪਾਤਸਾਹਤ ਦੇ ਇੱਕ ਹਿੱਸੇ ਨੂੰ ਮੱਲ ਬੈਠਾ ਫੇਰ ਇਹ ਮਨਸਾ ਕੀਤੀ ਜੋ ਹਿੰਦ ਦੇ ਜਿੱਤਣ ਦੀ ਤਾਉਲੀ ਜੋ ਸਿਕੰਦਰ ਨੈ ਕੀਤੀ ਸੀ ਪੂਰੀ ਕਰੇ। ਉਸ ਵੇਲੇ ਮਗਧ ਦੇਸ ਦਾ ਰਾਜਾ ਚੰਦ੍ਰਗੁਪਤ ਸੀ ਜੋ ਹਿੰਦ ਵਿੱਚ ਵੱਡਾ ਧਨੀ ਅਰ ਪਰਾਕ੍ਰਮੀ ਗਿਣਿਆ ਜਾਂਦਾ ਸੀ। ਗੱਲ ਕਾਹਦੀ ਜਦ ਉਹ ਦੇ ਜਿੱਤਣ ਲਈ ਸਲੂਕਸ ਗੰਗਾ ਤੀਕੁ ਆਇਆ ਦੂਹਾਂ ਵਿੱਚ ਸੁਲਹਾ ਅਤੇ ਮੈਤ੍ਰੀ ਹੋ ਗਈ, ਚੰਦ੍ਰ-ਗੁਪਤ ਨੈ ਪੰਜਾਹ ਹਾਥੀ ਮਸੂਲ ਵਿੱਚ ਦੇਣੇ ਮੰਨ ਲੀਤੇ ਅਤੇ ਸਲੂ-ਕਸ ਨੈ ਉਸ ਦੇ ਨਾਲ਼ ਆਪਣੀ ਧੀ ਦਾ ਨਾਤਾ ਕਰ ਦਿੱਤਾ ਅਤੇ ਸਿੰਧ ਨਦੀ ਦੇ ਉਸ ਪਾਰਲੇ ਸੂਬੇ ਭੀ ਉਸ ਨੂੰ ਦੇ ਦਿੱਤੇ।

ਬਲਖੀ ਯੂਨਾਨੀ॥

ਯੂਨਾਨੀਆਂ ਦੀ ਏਸਿਆਈ ਪਾਤਸਾਹਤ ਦਾ ਇੱਕ ਸੂਬਾ ਅਫ-ਗਾਨਸਤਾਨ ਦੇ ਉੱਤਰ ਦੇ ਪਾਸੇ ਜਿਸ ਨੂੰ ਬਲਖ ਆਖਦੇ ਹਨ ਵਿਦਮਾਨ ਸੀ। ਇਸ ਸੂਬੇ ਦਾ ਯੂਨਾਨੀ ਹਾਕਮ ਸਲੂਕਸ ਸਾਹ ਥੋਂ ਪਿੱਛੇ ਉੱਥੋਂ ਦਾ ਪਾਤਸਾਹ ਬਣ ਗਿਆ। ਇਸ ਘਰਾਣੇ ਦੀ ਪਾਤਸਾਹੀ ਕਈ ਸੌ ਵਰਹੇ ਤੀਕੁ ਵਡੀ ਜੋਰਾਵਰ ਰਹੀ ਪੱਛਮੀ

ਅਤੇ ਪੱਛਮੋਤਰੀ ਹਿੰਦ ਦਾ ਬੀ ਇੱਕ ਵੱਡਾ ਭਾਗ ਉਸ ਨਾਲ ਮਿਲਿਆ ਰਿਹਾ। ਓੜਕ ਨੂੰ ਇੱਕ ਬਲਖੀ ਪਾਤਸਾਹੀ ਘਰਾਣਾ ਜੋ ਸੌਤਰ ਦੇ ਨਾਉਂ ਪੁਰ ਪਰਗਟ ਹੈ ਆਪਣੀ ਪਾਤਸਾਹੀ ਦੇ ਉੱਤਰੀ ਹਿੱਸੇ ਥੋਂ ਬੇਦਖਲ ਹੋਕੇ ਆਪਣੇ ਲਾਂਕੇ ਹਿੰਦ ਵਿੱਚ ਆ ਰਿਹਾ ਅਤੇ ਕਈ ਵਰਹੇ ਤੀਕੂ ਰਾਜ ਕਰਦਾ ਰਿਹਾ। ਸਿੰਧ ਦੇਸ ਅਤੇ ਪੱਛਮੋਤਰੀ ਦਾ ਇੱਕ ਹਿੱਸਾ, ਪੰਜਾਬ ਅਫਗਾਨਸਤਾਨ ਏਹ ਸਾਰੇ ਦੇਸ ਇਸ ਘਰਾਣੇ ਦੇ ਹੁਕਮ ਵਿੱਚ ਸਨ॥

ਪੁਰਾਣੇ ਹਿੰਦੂਆਂ ਦੇ ਵਿਖੇ ਯੂਨਾਨੀਆਂ ਦਾ ਵਿਚਾਰ॥

ਹਿੰਦ ਦੇ ਹਾਲ ਜੋ ਯੂਨਾਨੀਆਂ ਨੈ ਲਿਖੇ ਹਨ ਉਨ੍ਹਾਂ ਵਿੱਚ ਇਹ ਵਰਨਨ ਦੇ ਜੋਗ ਹੈ—ਬਹੁਧਾ ਉਹ ਹਾਲ ਇੱਕ ਤਾਂ ਮਨੂ ਸਿਮ੍ਰਤੀ ਦੇ ਅਨੁਸਾਰ ਹਨ—ਦੂਜਾ ਹੁਣ ਤੀਕੂ ਜੋ ਦੋ ਹਜਾਰ ਵਰਹੇ ਬੀਤੇ ਹਨ ਉਲਟਪੁਲਟ ਘੱਟ ਹੋਏ ਹਨ—ਤੀਜੇ ਹਿੰਦੂਆਂ ਦੇ ਸੁਭਾਉ ਅਰ ਢੋਲ੍ਹਾਂ ਯੂਨਾਨੀਆਂ ਨੂੰ ਪਸਿੰਦ ਆਈਆਂ ਹਨ। ਓਹ ਲਿਖਦੇ ਹਨ ਜੋ ਏਸੀਆ ਵਿੱਚ ਜਿਤਨੀਆਂ ਕੌਮਾਂ ਨਾਲ ਸਾ ਨੂੰ ਕੰਮ ਪਿਆ ਹੈ ਉਨ੍ਹਾਂ ਵਿੱਚੋਂ ਹਿੰਦ ਦੇ ਲੋਕ ਵਡੇ ਸੂਰਬੀਰ ਅਰ ਸੱਚੇ ਸਨ—ਓਹ ਸਰਾਬ ਨਹੀਂ ਪੀਂਦੇ ਸਨ ਅਤੇ ਹਰੇਕ ਕੰਮਾਂ ਵਿੱਚ ਧੀਰਜੀ ਸੰਤੋਖੀ ਸੰਜਮੀ ਅਰ ਅਦਾਲਤਾਂ ਵਿੱਚ ਝਗੜਨ ਥੋਂ ਕੰਨੀ ਕਤਰਾਉਂਦੇ ਸਨ। ਸਤੀ ਹੋਣ ਦੀ ਰੀਤ ਉਨ੍ਹਾਂ ਵਿੱਚ ਹੋ ਗਈ ਸੀ ਪਰ ਬਹੁਤ ਘੱਟ ਸੀ ਕਿਉਂ ਜੋ ਯੂਨਾਨੀ ਕਵੀਸਰ ਅਰਸਤੂਬੇਲਸ ਨੈ ਲਿਖਿਆ ਹੈ ਜੋ ਮੈਂ ਟੈਕਸਲਾ ਵਿੱਚ ਉੱਥੋਂ ਦੇ ਅਚੰਭੇ ਦੇ ਹਾਲ ਸੁਣੇ ਉਨ੍ਹਾਂ ਵਿੱਚੋਂ ਇੱਕ ਗੱਲ ਸਤੀ ਹੋਣ ਦੀ ਬੀ ਸੀ॥

---

# ਛੇਵਾਂ ਧਿਆਉ ॥

## ਬੁੱਧ ਮਤ ਦਾ ਵਧਣ ਅਤੇ ਘਟਣ ॥

### ਮਗਧ ਦੇਸ ਦਾ ਰਾਜਾ ਚੰਦ੍ਰਗੁਪਤ ॥

ਮਗਧ ਅਥਵਾ ਬਿਹਾਰ ਦੇਸ ਦੇ ਦੋ ਰਾਜਿਆਂ ਦੇ ਨਾਉਂ ਹੁਲੇ ਅਸੀਂ ਕਹ ਆਏ ਹਾਂ। ਉਨ੍ਹਾਂ ਦੀ ਰਾਜਧਾਨੀ ਗੰਗਾ ਉੱਤੇ ਪਟਨਾ ਸੀ ਜਿਸ ਨੂੰ ਤਦੋ ਪਾਟਲੀਪੁਤ੍ਰ ਆਖਦੇ ਸਨ। ਪਹਲਾ ਰਾਜਾ ਅਸੋਕ ਜੋ ਬੁੱਧ ਦਾ ਚੇਲਾ ਹੋ ਗਿਆ ਸੀ ਦੂਜਾ ਰਾਜਾ ਨੰਦ ਜਿਸ ਦੇ ਧਨ ਅਰ ਬਲ ਦੀ ਚਰਚਾ ਸੁਣਕੇ ਸਿਕੰਦਰ ਨੂੰ (੧) ਮਤਸਰ ਹੋਈ ਸੀ। ਇਸ ਥੋਂ ਪਿੱਛੋਂ ਚੰਦ੍ਰਗੁਪਤ ਨਾਮੀਂ ਰਾਜਾ ਗੱਦੀ ਪੁਰ ਬੈਠਾ ਉਹ ਮੌਰਿਆ ਨਾਮੇ ਸ਼ਾਹੀ ਘਰਾਣੇ ਦਾ ਮੁੱਢ ਹੋਇਆ। ਇਸੇ ਪਹਲੇ ਰਾਜੇ ਨੈ ਸਾਰੇ ਉੱਤਰੀ ਹਿੰਦ ਨੂੰ ਇੱਕ ਛਤਰੀ ਹੇਠ ਕਰ ਲੀਤਾ ਸੀ। ਕੌਮ ਵਲੋਂ ਤਾਂ ਨੀਵਾਂ ਸੀ ਪਰ ਜਦ ਸਿਕੰਦਰ ਘਰ ਨੂੰ ਮੁੜਿਆ ਚੰਦ੍ਰਗੁਪਤ ਨੈ ਪੰਜਾਬ ਨੂੰ ਹੱਥਾਂ ਹੇਠ ਕਰ ਲੀਤਾ, ਅਤੇ ਹੁੰਦਿਆਂ ਹੁੰਦਿਆਂ ਮਗਧ ਦੇਸ ਵਿੱਚ ਨੰਦ ਰਾਜੇ ਨੂੰ ਮੰਦ ਕਰਕੇ ਆਪ ਮਾਲਕ ਬਣਿਆ। ਇਸ ਥੋਂ ਪਿੱਛੋਂ ਸ਼ਾਮ ਦੇ ਸ਼ਾਹ ਸਲੂਕਸ ਦੀ ਧੀ ਨਾਲ਼ ਉਸ ਦਾ ਵਿਆਹ ਹੋਇਆ ਅਤੇ ੨੪ ਚਵੀ ਵਰਹੇ ਅਰਥਾਤ ੩੧੫ ਥੋਂ ੨੯੧ ਸੰਬਤ ਮਸੀਹ ਥੋਂ ਪਹਲੇ ਤੋੜੂ ਉਸ ਨੈ ਵੱਡੀ ਛਬ ਅਰ ਦਬਦਬੇ ਨਾਲ਼ ਰਾਜ ਕੀਤਾ ॥

### ਰਾਜਾ ਅਸੋਕ ॥

ਚੰਦ੍ਰਗੁਪਤ ਦੇ ਪਿੱਛੋਂ ਉਸ ਦਾ ਪੁਤ੍ਰ ਗੱਦੀ ਪੁਰ ਬੈਠਾ ਅਤੇ ਉਸ ਨੈ ਬੀ ਕੁਛ ਦੇਸ ਜਿੱਤਿਆ, ਪਰ ਉਸ ਥੋਂ ਪਿੱਛੋਂ ਚੰਦ੍ਰਗੁਪਤ ਦਾ ਪੋਤ੍ਰਾ ਅਸੋਕ ਨਾਮੇ ਰਾਜਾ ਗੱਦੀ ਪੁਰ ਬੈਠਾ। ਇਹ ਅਜਿਹਾ

(੧) ਬਖੀਲੀ ॥

ਬਲੀ ਉੱਠਿਆ ਜੋ ਮੋਰਿਆ ਘਰਾਣੇ ਵਿੱਚ ਕੋ ਪਰੰਤੂ ਹਿੰਦ ਦੇ ਸਾਰੇ ਪ੍ਰਾਚੀਨ ਰਾਜਿਆਂ ਵਿੱਚੋਂ ਅਦੁਤੀ ਸੀ। ਇਹ ਰਾਜਾ ਮਸੀਹ ਥੋਂ ੨੬੩ ਵਰਹੇ ਪਹਲੇ ਮਗਧ ਦੀ ਗੱਦੀ ਪੁਰ ਬੈਠਾ ਅਰ ਚਾਲੀ ਵਰਹੇ ਤੀਕੁ ਰਾਜ ਕੀਤਾ। ਇਸ ਦੇ ਰਾਜ ਵਿੱਚ ਬੁੱਧ ਮਤ ਰਾਜ ਧਰਮ ਹੋ ਗਿਆ ਅਰ ਉਸ ਦੇ ਰਾਜ ਦੇ ੧੭ਸਤਾਰਹਵੇਂ ਵਰਹੇ ਜੋ ਬੁੱਧ ਲੋਕਾਂ ਦੀ ਤੀਜੀ ਵੱਡੀ ਸਭਾ ਹੋਈ ਉਸੇ ਦੇ ਪੁਰਖਾਰਥ ਨਾਲ ਹੋਈ ਸੀ। ਇਸੇ ਰਾਜਾ ਨੈ ਕਈ ਥਾਵਾਂ ਪੁਰ ਲਿਖਤਾਂ ਉੱਕਰਾ ਛੱਡੀਆਂ ਸਨ ਜੋ ਹੁਣ ਬੀ ਕਈ ਨਗਰਾਂ ਵਿੱਚ ਮਲੂਮ ਹੋਈਆਂ ਹਨ—ਉਨ੍ਹਾਂ ਵਿੱਚ ਬਾਜ਼ੇ ਕਨੂਨ ਅਰ ਲਿਖਤਾਂ ਉੱਕਰੀਆਂ ਹੋਈਆਂ ਹਨ ਉਨ੍ਹਾਂ ਲਿਖਤਾਂ ਥੋਂ ਸਬੂਤ ਹੁੰਦਾ ਹੈ ਜੋ ਉਸ ਦੀ ਪਾਤਸਾਹੀ ਹਿੰਦ ਵਿੱਚ ਇੱਕ ਵਲੋਂ ਦੱਖਣ ਦੀ ਪੂਰਬੀ ਸਿਰਾ ਉਡੀਸਾ ਤੀਕੁ ਦੂਜੀ ਵਲੋਂ ਗੁਜਰਾਤ ਦੇ ਪੱਛੋਂ ਅਰ ਪੰਜਾਬ ਦੇ ਉੱਤਰੀ ਸਿਰੇ ਤੀਕੁ, ਤਾਂ ਜ਼ਰੂਰ ਫੈਲ ਰਹੀ ਸੀ। ਜੇਕਰ ਇਸ ਥੋਂ ਵਧੀਕ ਹੋਵੇ ਤਦ ਕੁਛ ਅਚਰਜ ਨਹੀਂ।

### ਬੁੱਧ ਮਤ ਦਾ ਘਟਣਾ॥

ਮੋਰਿਆ ਘਰਾਣੇ ਦੇ ਰਾਜਾ ਬਿਹਾਰ ਦੇਸ ਵਿੱਚ ਸੌ ਵਰਹੇ ਥੋਂ ਵਧੀਕ ਰਾਜ ਕਰਦੇ ਰਹੇ। ਫੇਰ ਉਨ੍ਹਾਂ ਥੋਂ ਪਿੱਛੇ ਬੁੱਧ ਸੰਪ੍ਰਦਾ ਦੇ ਹੋਰ ਕਈ ਰਾਜਿਆਂ ਦਾ ਦੂਰ ਦੌਰਾ ਰਿਹਾ। ਇਹ ਮਤ ਮਗਧ ਦੇਸ ਵਿੱਚ ਸੱਤਵੀਂ ਸਦੀ ਤੀਕੁ ਚੰਗਾ ਰੌਣਕੀ ਰਿਹਾ। ਇਸ ਵੇਲੇ ਇੱਕ ਚੀਨੀ ਹਯੂਨਸਾਂਗ ਨਾਮੇ ਜੋ ਇਸ ਮਤ ਦਾ ਭਰੋਸੇਵਾਲਾ ਸੀ ਜਾਤ੍ਰਾ ਦੀ ਲਈ ਹਿੰਦ ਵਿੱਚ ਆਇਆ ਸੀ। ਬੁੱਧ ਮਤ ਹਿੰਦ ਵਿੱਚ ਇਉਂ ਤਾਂ ਬਾਰਵੀਂ ਸਦੀ ਤੀਕੁ ਅਰਥਾਤ ਤੇਰਾਂ ਸੌ ਵਰਹੇ ਥੋਂ ਵਧੀਕ ਰਿਹਾ ਅਰ ਇਸ ਸਮੇ ਵਿੱਚ ਬਾਜ਼ੇ ਵੇਲੇ ਵੱਡੇ ਵੱਡੇ ਦਾਜੇਦਾਰ ਰਾਜੇ ਅਰ ਰਿਆਸਤਾਂ ਉਸ ਨੂੰ ਮੰਨਦੀਆਂ ਰਹੀਆਂ ਪਰੰਤੂ

ਮਸੀਹ ਥੋਂ ਦੋ ਸੌ ਵਰਹੇ ਪਹਲੇ ਹੀ ਥੋਂ ਉਸ ਵਿੱਚ ਟੋਟ ਆਈ, ਅਰ ਮੌਰਿਆ ਘਰਾਣੇ ਦੇ ਨਾਸ ਹੁੰਦੇ ਹੀ ਸਾਰੇ ਹਿੰਦ ਦੇ ਅੰਦਰ ਬ੍ਰਾਹਮਣਾਂ ਦੇ ਧਰਮ ਵਿੱਚ ਦੁਬਾਰਾ ਜਾਨ ਪੈਣ ਲੱਗੀ। ਕਨੌਜ ਦੇ ਵੱਡੇ ਪਰਗਣ ਨਗਰ ਨੈ ਤਾਂ ਬ੍ਰਾਹਮਣਾਂ ਦੇ ਭਰੋਸੇ ਥੋਂ ਪੈਰ ਬਾਹਰ ਨਹੀਂ ਰਖਿਆ ਸੀ ਪਰੰਤੂ ਹੋਰ ਦੇਸ ਅਰ ਨਗਰ ਬੀ ਇੱਕ ਇੱਕ ਕਰਕੇ ਆਪਣੇ ਪਹਲੇ ਧਰਮ ਨੂੰ ਜਿਹੜਾ ਹੋਰ ਦਾ ਹੋਰ ਹੋ ਗਿਆ ਸੀ ਸੁਧਾਰਣ ਲੱਗੇ ਅਰ ਬ੍ਰਾਹਮਣੀ ਧਰਮ ਦਾ ਜੋ ਰੂਪ ਉਸ ਵੇਲੇ ਠਹਰ ਗਿਆ ਸੀ ਹੁਣ ਤੀਕੂ ਪੱਕਾ ਰਿਹਾ॥

ਜੈਨ ਮਤ॥

ਜਦ ਬੁੱਧ ਮਤ ਵਿੱਚ ਟੋਟ ਪੈਣ ਲੱਗੀ ਸੀ ਉਸ ਵੇਲੇ ਇੱਕ ਹੋਰ ਧਰਮ ਜਿਸ ਨੂੰ ਜੈਨ ਮਤ ਆਖਦੇ ਹਨ ਹਿੰਦ ਵਿੱਚ ਪਸਰਦਾ ਜਾਂਦਾ ਸੀ। ਇਹ ਮਤ ਜੁਕਤੀਆਂ ਅਰ ਵਿਦਯਾ ਦੇ ਅਕੀਨ ਥੋਂ ਬੁੱਧ ਧਰਮ ਅਰ ਬ੍ਰਾਹਮਣੀ ਧਰਮ ਦੇ ਬਰਾਬਰ ਹੈ। ਸੰਬਤ ੬੦੦ ਈਸਵੀ ਵਿੱਚ ਉਹਦਾ ਮੁੰਢ ਹੋਇਆ ਅਰ ੧੨੦੦ ਈਸਵੀ ਦੇ ਪਿੱਛੋਂ ਉਸ ਦੀ ਚੜ੍ਹਦੀ ਕਲਾਨ ਰਹੀ ਭਾਵੇਂ ਹਿੰਦ ਦੇ ਬਾਜ਼ੇ ਥਾਵਾਂ ਵਿੱਚ ਹੁਣ ਬੀ ਬਾਜ਼ੇ ਲੋਕ ਇਸ ਮਤ ਦੇ ਪੱਕੇ ਜੈਨੀ ਹਨ॥

---

# ਸੱਤਵਾਂ ਧਿਆਉ॥

## ਬ੍ਰਾਹਮਣੀ ਧਰਮ ਦਾ ਦੁਬਾਰਾ ਪਰਵਿਰਤਣਾ॥

ਪੁਰਾਣ॥

ਬ੍ਰਾਹਮਣਾਂ ਦੇ ਧਰਮ ਦੀਆਂ ਪਿਛਲੀਆਂ ਪਵਿਤ੍ਰ ਪੋਥੀਆਂ ਨੂੰ ਪੁਰਾਣ ਆਖਦੇ ਹਨ ਇਸ ਲਈ ਜੋ ਉਹ ਹਿੰਦੂਆਂ ਦੇ ਪ੍ਰਾਚੀਨ ਮਤ ਦੇ ਪਰਕਾਸਕ ਹਨ। ਕਹੰਦੇ ਹਨ ਅੱਠਵੀਂ ਸਦੀ ਥੋਂ ਪਹਲੇ

ਦੀ ਰਚਨਾ ਨਹੀਂ ਹੈ ਪਰੰਤੂ ਉਸ ਥੋਂ ਕਈ ਪਿੱਛੋਂ ਦੇ ਬੀ ਹਨ। ਉਨ੍ਹਾਂ ਥੋਂ ਹੀ ਮਲੂਮ ਹੁੰਦਾ ਹੈ ਕਿ ਬ੍ਰਾਹਮਣਾਂ ਦੇ ਧਰਮ ਨੈ ਦੁਬਾਰਾ ਰੌਣਕ ਪਕੜੀ। ਉਨ੍ਹਾਂ ਵਿੱਚ ਵਿਸ਼ਨ ਸ਼ਿਵ ਆਦਕ ਦੇਵਤਿਆਂ ਦਾ ਇੱਕ ਦੂਜੇ ਥੋਂ ਵਧਕੇ ਜਸ ਅਰ ਪੂਜਨ ਲਿਖਿਆ ਹੈ। ਕਈ ਰਾਜਿਆਂ ਦੇ ਪ੍ਰਸੰਗ ਅਰ ਕੁਰਸੀ ਨਾਮੇ ਹਨ ਜਿਨ੍ਹਾਂ ਵਿੱਚੋਂ ਤਾਰੀਖੀ ਹਾਲ ਬੀ ਕੁੱਛ ਪਾਏ ਜਾਂਦੇ ਹਨ। ਪੁਰਾਣ ਗਿਣਤੀ ਵਿੱਚ ਅਠਾਰਾਂ ਹਨ ਭਾਵੇਂ ਉਨ੍ਹਾਂ ਵਿਚ ਵੇਦਾਂ ਦੀ ਪਤਿਸਟਾ ਲਿਖੀ ਹੈ ਪਰੰਤੂ ਮਤ ਵੇਦਾਂ ਅਰ ਖਟ ਦਰਸਨਾਂ ਥੋਂ ਵੱਖਰਾ ਹੈ। ਵਰਤਮਾਨ ਵਿਚ ਜੋ ਹਿੰਦੂ ਧਰਮ ਹੈ ਸੋ ਪੁਰਾਣਾਂ ਦੇ ਹੀ ਸੰਮਤ ਸਮਝਣਾ ਚਾਹੀਏ। ਉਨ੍ਹਾਂ ਵਿੱਚ ਤਿੰਨ ਦੇਵਤੇ ਅਰਥਾਤ ਬ੍ਰਾਹਮਾ ਵਿਸ਼ਨ ਮਹੇਸ਼—ਜਗਤ ਦੇ ਕਰਤਾ ਭਰਤਾ ਹਰਤਾ ਲਿਖੇ ਹਨ ਇਨ੍ਹਾਂ ਵਿੱਚੋਂ ਬਿਸ਼ਨ ਅਰ ਮਹੇਸ਼ ਦੀ ਪੂਜਾ ਬਹੁਤ ਹੁੰਦੀ ਹੈ ਬ੍ਰਹਮਾ ਦੀ ਬਹੁਤ ਘੱਟ। ਰਾਮਚੰਦ੍ਰ ਅਤੇ ਕ੍ਰਿਸ਼ਨ ਨੂੰ ਬੀ ਅਉਤਾਰ ਮੰਨਕੇ ਪੂਜਨਾ ਲਿਖਿਆ ਹੈ ਇਨ੍ਹਾਂ ਥੋਂ ਛੋਟੇ ਦੇਵਤਿਆਂ ਦੀ ਤਾਂ ਕੁਛ ਗਿਣਤੀ ਹੀ ਨਹੀਂ ਹੈ॥

ਰਾਜਪੂਤਾਂ ਦਾ ਮੁੱਢ॥

ਪੁਰਾਣਾਂ ਵਿੱਚ ਲਿਖਿਆ ਹੈ, ਕਿ ਰਾਜਪੂਤਾਂ ਦੇ ਪਿਤਰ ਵੇਦ ਦੇ ਵੈਰੀਆਂ ਨੂੰ ਹਿੰਦ ਥੋਂ ਕੱਢਣ ਲਈ ਕਰਾਮਾਤ ਨਾਲ ਉਤਪਤ ਕੀਤੇ ਗਏ ਸਨ ਸੋ ਇਸ ਤਰਾਂ ਹੈ। ਆਬੂ ਪਹਾੜ ਪੁਰ ਜੋ ਰਿਖੀ ਲੋਕ ਰਹੰਦੇ ਸਨ, ਉਨ੍ਹਾਂ ਨੈ ਬ੍ਰਹਮਾ ਪਾਸ ਅਰਦਾਸ ਕੀਤੀ ਕਿ ਰਾਖਸ ਅਰਥਾਤ ਬੁੱਧ ਮਤ ਦੇ ਲੋਕ ਵੇਦਾਂ ਨੂੰ ਪੈਰਾਂ ਹੇਠ ਲਤਾੜਦੇ ਹਨ ਅਤੇ ਉਨ੍ਹਾਂ ਨੈ ਸਾਰੇ ਦੇਸ ਨੂੰ ਦਾਸ ਬਣਾ ਰਖਿਆ ਹੈ, ਇਸ ਪੁਰ ਬ੍ਰਹਮਾ ਨੈ ਬਚਨ ਕੀਤਾ ਕਿ ਛੱਤ੍ਰੀਆਂ ਦੀ ਕੁਲ ਜਿਸ ਨੂੰ ਪਰਸਰਾਮ ਨੈ ਨਾਸ ਕਰ ਦਿੱਤਾ ਸੀ ਫੇਰ ਰਚੀ ਜਾਵੇ। ਉਸ ਵੇਲੇ ਅਗਨੀ

ਕੁੰਡ ਗੰਗਾਜਲ ਨਾਲ ਪਵਿਤ੍ਰ ਕਰਕੇ ਪ੍ਰਜ੍ਵਲਤ ਕੀਤਾ ਗਿਆ। ਫੇਰ ਉਸ ਵਿੱਚੋਂ ਚਾਰ ਸੂਰਮੇ ਜਿਨ੍ਹਾਂ ਨੂੰ ਅਗਨੀ ਕੁਲ ਆਖਦੇ ਹਨ ਉਤਪਤ ਹੋਏ। ਉਨ੍ਹਾਂ ਨੈ ਆਪਣੀਆਂ ਭੁਜਦੰਡਾਂ ਦੇ ਪ੍ਰਤਾਪ ਨਾਲ ਦੇਸ ਦੀ ਰਾਖਸਾਂ ਥੋਂ ਰਖਿਆ ਕੀਤੀ। ਵਰਤਮਾਨ ਦੇ ਜੋ ਰਾਜਪੂਤ ਹਨ ਆਪ ਨੂੰ ਉਨ੍ਹਾਂ ਦੀ ਹੀ ਸੰਤਾਨ ਸਦਾਉਂਦੇ ਹਨ ਜਿਨ੍ਹਾਂ ਨੈ ਇਸ ਪ੍ਰਕਾਰ ਬ੍ਰਾਹਮਣੀ ਧਰਮ ਡੁੱਬਦੇ ਹੋਏ ਨੂੰ ਥਾਹ ਦਿੱਤੀ॥

ਉਨ੍ਹਾਂ ਦੀਆਂ ਕਈ ਸਾਖਾਂ ਹੋਈਆਂ ਇੱਕ ਮਗਧ ਦੇਸ ਵਿੱਚ ਦੂਜੀ ਵਾਰੰਗੋਲ ਵਿੱਚ ਤੀਜੀ ਦੱਖਣ ਵਿੱਚ ਉੜੀਸਾ ਦੇ ਦੱਖਣ ਤ੍ਰਿਲੰਗਾਨਾ ਵਿੰਚ ਰਾਜ ਕਰਦੀ ਰਹੀ। ਚੌਥੀ ਉਜੈਨ ਵਿੱਚ ਜੋ ਮਾਲਵੇ ਵਿੱਚ ਵਡਾ ਛਬੀਲਾ ਨਗਰ ਹੈ ਅੰਦਰ ਨਾਮੇ ਰਾਜਪੂਤਾਂ ਦੀ ਪੀਹੜ੍ਹੀ ਬਿਰਾਜਦੀ ਸੀ। ਇੱਥੋਂ ਦਾ ਰਾਜਾ ਬਿਕ੍ਰਮਾਜੀਤ ਉਜਾਗਰ ਧਰਮਾਤਮਾ ਰਾਜਾ ਹੋ ਗੁਜਰਿਆ ਹੈ ਲਿਖਿਆ ਹੈ ਕਿ ਨਿਆਉਂ ਬੁੱਧ ਅਰ ਸੂਰਮਤਾਈ ਵਿੱਚ ਬਿਕ੍ਰਮਾਜੀਤ ਦੇ ਬਰਾਬਰ ਕੋਈ ਨਹੀਂ ਹੈ। ਉਸ ਨੈ ਅਨਦੇਸੀਆਂ ਲੋਕਾਂ ਦੀ ਬੁੱਧ ਅਰ ਹਿਕਮਤ ਦੇਖਣ ਲਈ ਫਕੀਰਾਂ ਦਾ ਭੇਸ ਬਦਲਕੇ ਜਾਤ੍ਰਾ ਵਿੱਚ ਹੀ ਉਮਰ ਖਰਚ ਕੀਤੀ। ਪੰਜਾਹ ਵਰਹੇ ਦੀ ਉਮਰ ਵਿੱਚ ਉਸ ਨੈ ਦੇਸ ਜਿਤਣਾ ਚਾਹਿਆ, ਥੋੜ੍ਹੇ ਹੀ ਦਿਨਾਂ ਵਿੱਚ ਮਾਲਵਾ ਗੁਜਰਾਤ ਕਾਬੂ ਕੀਤਾ ਅਤੇ ਤਾਬੜਤੋੜ ਹੀ ਹਿੰਦ ਦਾ ਮਹਾਰਾਜਾ ਧਿਰਾਜ ਹੋ ਗਿਆ। ਭਾਵੇਂ ਬਿਕ੍ਰਮਾਜੀਤ ਦੀ ਸਭਾ ਵਿੱਚ ਨਿਰਾ ਸੋਨਾ ਹੀ ਝਲਮਲ ਕਰਦਾ ਸੀ ਪਰ ਆਪ ਵਡਾ ਸੰਜਮੀ ਸੀ। ਸਫ ਪੁਰ ਸੌਂਦਾ ਸੀ ਅਤੇ ਉਸ ਦੇ ਥਾਉਂ ਵਿੱਚ ਪਾਣੀ ਦੇ ਪਾਤ੍ਰ ਬਾਝ ਹੋਰ ਕੁਛ ਨਹੀਂ ਰਖਿਆ ਜਾਂਦਾ ਸੀ। ਉਸ ਦੇ ਦਰਬਾਰ ਵਿੱਚ ਕਾਲੀ-ਦਾਸ ਨਾਮੇ ਗੁਣੀ—ਜੋ ਸਕੁੰਤਲਾ ਨਾਟਕ ਅਰ ਮੇਘਦੂਤ ਦਾ ਰਚਨ-ਹਾਰ ਸੀ ਪੰਡਤਾਂ ਵਿੱਚੋਂ ਨਾਮੀ ਸੀ, ਬਿਕ੍ਰਮਾਜੀਤ ਦਾ ਸੰਮਤ ਜਿਸ ਦਾ

ਅਰੰਭ ਮਸੀਹ ਸੰਨ ਥੋਂ ਸਤਵੰਜਾ ਵਰਹੇ ਪਹਲੇ ਥੋਂ ਹੈ ਹਿੰਦੁਸਤਾਨ ਵਿੱਚ ਦੂਰ ਤੀਕੁ ਜਾਰੀ ਹੈ ਅਰ ਸਾਲਬਾਹਨ ਦਾ ਸੰਬਤ ਜੋ ਈਸਵੀ ਸਨ ਸਤੱਤਰ ਥੋਂ ਅਰੰਭ ਹੋਇਆ ਹੈ ਦੱਖਨ ਵਿੱਚ ਬਹੁਤ ਥਾਵਾਂ ਵਿੱਚ ਪਰਗਟ ਹੈ, ਰਾਜਾ ਸਾਲਬਾਹਨ ਬ੍ਰਾਹਮਣਾਂ ਦਾ ਵਡਾ ਸਹਾਇਕ ਸੀ ਉਸ ਦੀ ਪਤਨ ਨਾਮੇ ਰਾਜਧਾਨੀ ਗੋਦਾਵਰੀ ਪੁਰ ਵਿਦਮਾਨ ਸੀ॥

ਮੇਵਾੜ ਅਰ ਰਾਜਪੂਤਾਂ ਦੇ ਰਾਜ॥

ਮੇਵਾੜ ਅਸਲ ਵਿੱਚ ਮੱਧਵਾੜ ਦਾ ਹੀ ਨਾਉਂ ਹੈ ਅਰਥ ਇਸ ਦਾ ਮੱਧ ਦੀ ਵਿਲੈਤ। ਇਥੋਂ ਦੇ ਰਾਜੇ ਗਿਹਲੂਟ ਕੋਮ ਦੇ ਰਾਜਪੂਤ ਸਨ, ਮਾਲਵੇ ਅਰ ਰਾਜਪੂਤਾਨੇ ਦੇ ਵੱਡੇ ਹਿੱਸੇ ਵਿਖੇ ਰਾਜ ਕਰਦੇ ਸਨ। ਓੜਕ ਈਸਾ ਥੋਂ ਪੰਜ ਸੌ ਵਰਹੇ ਪਹਲੇ ਫਾਰਸ ਦੀ ਫੌਜ ਨੈ ਗਹਲੂਟ ਰਾਜਪੂਤਾਂ ਨੂੰ ਕੱਢ ਦਿੱਤਾ। ਪਰ ਇਸ ਘਰਾਣੇ ਦੇ ਪਿੱਛੋਂ ਰਾਜਾ ਗੁੱਹ ਦਾ ਵਿਆਹ ਫਾਰਸ ਦੇ ਪਾਤਸਾਹ ਦੀ ਧੀ ਨਾਲ਼ ਹੋਇਆ। ਉਸ ਨੈ ਗਹਲੂਟ ਘਰਾਣੇ ਦਾ ਰਾਜ ਫੇਰ ਮੇਵਾੜ ਵਿੱਚ ਪੱਕਾ ਕੀਤਾ, ਇੱਥੋਂ ਦਾ ਰਾਜਾ ਜੋ ਹੁਣ ਮਹਾਰਾਣਾ ਉਦੇਪੁਰ ਕਹਾਉਂਦਾ ਹੈ, ਹਿੰਦ ਦੇ ਬਾਜਗੁਜਾਰ ਵੱਡੇ ਰਈਸਾਂ ਵਿੱਚੋਂ ਗਿਣਿਆ ਜਾਂਦਾ ਹੈ ਉਹ ਰਾਜਾ ਗੁੱਹ ਦੀ ਹੀ ਵੰਸ ਵਿੱਚੋਂ ਹੈ। ਮੇਵਾੜ ਥੋਂ ਵਧੀਕ ਹਿੰਦੁਸਤਾਨ ਅਰ ਦੱਖਨ ਵਿੱਚ ਹੋਰ ਬੀ ਰਾਜਪੂਤਾਂ ਦੇ ਕਈ ਵੱਡੇ ਰਾਜ ਸਨ। ਜਦ ਇਨ੍ਹਾਂ ਵਿੱਚੋਂ ਕੋਈ ਸਿਰ ਕੱਢਦਾ ਸੀ ਉਹ ਮਹਾਰਾਜਾ ਧਿਰਾਜ ਕਹਾਉਂਦਾ ਸੀ॥

ਬੰਗਾਲੇ ਦੇ ਰਾਜੇ॥

ਮਲੂਮ ਹੁੰਦਾ ਹੈ ਕਿ ਮਹਾਭਾਰਥ ਦੇ ਸਮੇ ਥੋਂ ਲੈਕੇ ੧੨੦੩ ਈਸਵੀ ਤੀਕੁ ਜਦ ਬਖਤਯਾਰ ਖਿਲਜੀ ਨੈ ਬੰਗਾਲੇ ਨੂੰ ਜਿੱਤਕੇ ਪਹਲੇ ਪਹਲ

ਮੁਸਲਮਾਨੀ ਰਾਜ ਥਾਪਿਆ ਬੰਗਾਲੇ ਵਿੱਚ ਚਾਰ ਘਰਾਨੇ ਦੇ ਰਾਜਾ ਇੱਕ ਦੂਜੇ ਦੇ ਮਗਰੋਂ ਹੋਏ। ਇਨ੍ਹਾਂ ਵਿੱਚੋਂ ਤੀਜੇ ਘਰਾਨੇ ਦੇ ਰਾਜਿਆਂ ਦੇ ਨਾਉਂ ਪਾਲ ਹੀ ਹਨ। ਇਹ ਘਰਾਨਾ ਅੱਠਵੀਂ ਸਦੀ ਥੋਂ ਦੱਸਵੀਂ ਸਦੀ ਦੇ ਅੰਤ ਤੀਕੁ ਰਿਹਾ। ਕਵੀਆਂ ਦਾ ਕਿਆਸ ਹੈ ਕਿ ਇਹ ਰਾਜ ਬੁੱਧ ਮਤ ਦੇ ਸਨ। ਇਨ੍ਹਾਂ ਵਿੱਚੋਂ ਦੇਉਪਾਲ ਦੇਉ ਦੇ ਵਿਖੇ ਇਹ ਆਖਦੇ ਹਨ ਕਿ ਉਸ ਨੈ ਸਾਰੇ ਹਿੰਦ ਦਾ ਚਕ੍ਰਵਰਤੀ ਰਾਜ ਕੀਤਾ, ਸਗੋਂ ਤਿਬਤ ਨੂੰ ਬੀ ਹੱਥ ਮਾਰਿਆ ਸੀ ਇਸੀ ਕਾਰਨ ਉਸ ਨੂੰ ਮਹਾਰਾਜਾ ਧਿਰਾਜ ਆਖਦੇ ਸਨ। ਇਸ ਘਰਾਨੇ ਦੀ ਰਾਜਧਾਨੀ ਗੋਰ ਸੀ, ਇਸ ਥੋਂ ਪਿੱਛੇ ਨਦਿਆ ਹੋਈ॥

ਪਾਲ ਘਰਾਨੇ ਦੇ ਮਗਰੋਂ ਸੈਨ ਘਰਾਨੇ ਨੈ ਰਾਜ ਕੀਤਾ। ਇਸ ਘਰਾਨੇ ਦਾ ਇੱਕ ਰਾਜਾ ਉਦੇਸੁਰ ਨਾਮੇ, ਸੰਬਤ ੯੬੪ ਈਸਵੀ ਦੇ ਲਗਭਗ ਬੰਗਾਲੇ ਵਿੱਚ ਰਾਜ ਕਰਦਾ ਸੀ। ਇਸ ਨੈ ਪੰਜਾਂ ਬ੍ਰਾਹਮਣਾਂ ਨੂੰ ਕਨੌਜੋਂ ਬੁਲਵਾਕੇ ਬੰਗਾਲੇ ਵਿੱਚ ਵਸਾਇਆ। ਇਨ੍ਹਾਂ ਵਿੱਚੋਂ ਹਰੇਕ ਬ੍ਰਾਹਮਣ ਦੇ ਨਾਲ ਇੱਕ ਇੱਕ ਕੈਥ ਬੀ ਸੀ। ਹੁਣ ਬੰਗਾਲੇ ਵਿੱਚ ਜੋ ਬ੍ਰਾਹਮਣਾਂ ਅਰ ਕੈਥਾਂ ਦੀਆਂ ਪੰਜ ਉੱਚੀਆਂ ਜਾਤਾਂ ਹਨ ਉਹ ਇਨ੍ਹਾਂ ਦੀਆਂ ਕੁਲਾਂ ਵਿੱਚੋਂ ਹਨ। ਫੇਰ ਇਸੇ ਘਰਾਨੇ ਦੇ ਇੱਕ ਰਾਜਾ ਨੈ ਜਿਸ ਦਾ ਨਾਉਂ ਬਲਾਲ ਸੈਨ ਸੀ ਇਨ੍ਹਾਂ ਪੰਜਾਂ ਕਨੌਜੀ ਬ੍ਰਾਹਮਣਾਂ ਦੀ ਸੰਤਾਨ ਦੇ ਦਰਜੇ ਠਹਰਾਏ। ਇਸ ਘਰਾਨੇ ਦਾ ਛੇਕੜਲਾ ਰਾਜਾ ਲਖਮੀਨਾ ਸੀ ਜਿਸ ਨੂੰ ਬਖਤਯਾਰ ਖਿਲਜੀ ਨੈ ਨਦਿਯੇ ਥੋਂ ਕੱਢ ਦਿੱਤਾ ਸੀ॥

ਦੱਖਣ ਦੇ ਰਾਜੇ॥

ਹਿੰਦ ਦੇ ਬਹੁਤ ਹੀ ਦੱਖਣ ਪਾਸੇ ਤਦੋਂ ਕਈ ਬਲਵਾਨ ਰਾਜ ਸਨ, ਜਿਨ੍ਹਾਂ ਵਿੱਚੋਂ ਤਿੰਨਾਂ ਦਾ ਬਖਾਨ ਕੀਤਾ ਜਾਂਦਾ ਹੈ। ਪਹਲੇ

ਪਾਂਡੀ ਘਰਾਲੇ ਦਾ ਰਾਜ ਜਿਸ ਦੀ ਰਾਜਧਾਨੀ ਮਦੁਰਾ ਸੀ। ਦੂਜੇ ਚੋਲਾ ਘਰਾਲੇ ਦਾ ਰਾਜ ਜੋ ਪਹਲੇ ਕਾਂਜੀ ਪੁਰਮ ਅਰਥਾਤ ਕਾਂਜੀ ਵਰਮ ਵਿੱਚ ਸੀ ਅਰ ਫੇਰ ਤੰਜੌਰ ਵਿੱਚ ਬਦਲ ਗਈ। ਤੀਜੇ ਚੀਰ ਘਰਾਲੇ ਦਾ ਰਾਜ ਜੋ ਦੱਖਣ ਦੇ ਉੱਤਰ ਅਰ ਮੈਲੇਬਾਰ ਦੇ ਕੰਢੇ ਪੁਰ ਸੀ॥

ਉੜੀਸੇ ਵਿੱਚ ਕੈਸਰੀ ਘਰਾਲੇ ਦੇ ਰਾਜੇ ਕਈ ਵਰਹੇ ਰਾਜ ਕਰਦੇ ਰਹੇ। ਉਨ੍ਹਾਂ ਦੀ ਰਾਜਧਾਨੀ ਪਹਲੇ ਤਾਂ ਜਾਰਜਪੁਰ ਸੀ, ਪਿੱਛੋਂ ਕਟਕ ਹੋ ਗਈ। ਇਸ ਘਰਾਲੇ ਦੇ ਪਿੱਛੇ ਗੰਗਾਬੰਸੀ ਘਰਾਲਾ ਰਾਜ ਕਰਨ ਲੱਗਾ। ਉੜੀਸੇ ਦੇ ਰਾਜਿਆਂ ਦੀ ਪਦਵੀ ਗਜਪਤੀ ਅਰਥਾਤ ਹਾਥੀਆਂ ਦੇ ਪਤੀ ਸਨ॥



# ਦੂਜਾ ਪਰਬ ॥

### ਮੁਸਲਮਾਨੀ ਰਾਜ ਦਾ ਪਹਲਾ ਸਮਾ ॥

# ਪਹਲਾ ਧਿਆਉ ॥

### ਸੁਲਤਾਨ ਮਹਮੂਦ ਗਜ਼ਨਵੀ ॥

( ਹਿੰਦ ਪੁਰ ਮੁਸਲਮਾਨਾਂ ਦੇ ਹੱਲੇ ) ॥

ਮੁਸਲਮਾਨਾਂ ਵਿੱਚੋਂ ਪਹਲੇ ਪਹਲ ਜਿਸ ਨੈ ਹੱਲਾ ਕੀਤਾ ਯਮਨ ਦਾ ਹਾਕਮ ਅਬੁਲਆਸ ਸੀ, ਇਸ ਨੈ ਉਮਰ ਨਾਮੇ ਖਲੀਫੇ ਦੇ ਸਮੇ— ੬੩੬ ਈਸਵੀ ਸੰਮਤ ਵਿੱਚ ਬੰਬਈ ਦੇ ਕੋਲ ਥਾਨੇ ਪੁਰ ਫੌਜ ਚੜ੍ਹਾਈ ਅਤੇ ਲੁੱਟ ਦਾ ਕੁਛ ਮਾਲ ਲੈਕੇ ਮੁੜ ਗਿਆ। ਫੇਰ ੬੬੪ ਈ. ਸੰ. ਵਿੱਚ ਜਦ ਮੁਸਲਮਾਨਾਂ ਨੈ ਕਾਬਲ ਜਿੱਤਿਆ ਤਦ ਅਰਬ ਦਾ ਇੱਕ ਅਮੀਰ ਮਹਲਬ ਨਾਮੇ ਇਸ ਰਸਤੇ ਹਿੰਦ ਵਿੱਚ ਮੁਲਤਾਨ ਤੀਕੁ ਆਇਆ ਅਤੇ ਬਾਹਲਿਆਂ ਲੋਕਾਂ ਨੂੰ ਕੈਦ ਕਰਕੇ ਨਾਲ ਲੈ ਗਿ-ਆ। ਇਸ ਥੋਂ ਪਿੱਛੇ ਮੁਸਲਮਾਨਾਂ ਨੈ ਕਈ ਹੱਲੇ ਕੀਤੇ ਅਤੇ ਲੁੱਟ ਦੇ ਤਰਾਤਰ ਪਦਾਰਥ ਲੈ ਗਏ। ਉੜਕ ੭੧੨ ਈ. ਸੰ ਵਿੱਚ ਵਲੀਦ ਨਾਮੇ ਖਲੀਫੇ ਦੇ ਸਮੇ ਇਰਾਕ ਦਾ ਹਾਕਮ ਹਜਾਜ ਦਾ ਭਤੀਜਾ ਮੁ-ਹੰਮਦ ਕਾਸਿਮ ਭਾਰੀ ਫੌਜ ਲੈਕੇ ਹਿੰਦ ਪੁਰ ਚੜ੍ਹ ਆਇਆ ਸਿੰਧ ਨੂੰ ਫਤੇ ਕੀਤਾ। ਇਸ ਹੱਲੇ ਦਾ ਕਾਰਣ ਇਹ ਸੀ ਜੋ ਸਿੰਧ ਦੇ ਸੁਆ-ਮੀ ਰਾਜਾ ਦਾਹਰ ਨੈ ਅਰਬੀਆਂ ਦੇ ਕੁਛ ਜਹਾਜ ਲੁੱਟ ਲੀਤੇ ਸਨ ਇਸ ਲਈ ਮੁਸਲਮਾਨਾਂ ਨੈ ਸਿੰਧ ਪੁਰ ਹੱਲਾ ਕਰਕੇ ਰਾਜਾ ਦਾਹਰ ਨੂੰ ਹਾਰ ਦਿੱਤੀ ਅਤੇ ਦੇਸ ਕਾਬੂ ਕਰ ਲੀਤਾ ਪਰ ਸਿੰਧ ਕੁਛ ਬਹੁਤ ਚਿਰ ਤੀਕੁ ਮੁਸਲਮਾਨਾਂ ਦੇ ਪੇਟੇ ਨਹੀਂ ਰਿਹਾ।

ਵਲੀਦ ਖਲੀਫੇ ਦੇ ਮੋਏ ਮਗਰੋਂ ਮਾਮੂਨ ਇਬਨ ਹਾਰੂਨ ਰਸੀਦ

ਨੈ ਹਿੰਦ ਪੁਰ ਹੱਲਾ ਕੀਤਾ ਪਰ ਰਾਜਪੂਤਾਂ ਨੈ ਉਸ ਦੇ ਚੰਗੇ ਦੰਦ ਭੰਨੇ—ਉਸ ਥੋਂ ਪਿੱਛੇ ਡੇਢ ਸੌ ਵਰਹੇ ਤੀਕੁ ਮੁਸਲਮਾਨੀ ਹੱਲਾ ਕੋਈ ਨਹੀਂ ਹੋਇਆ, ਕਿੰਉ ਜੋ ਉਸ ਵੇਲੇ ਖਲੀਫਿਆਂ ਦੇ ਰਾਜ ਦੀ ਟਿਟੀ ਢੌੜ ਹੋਣ ਲੱਗੀ, ਅਤੇ ਹੁੰਦਿਆਂ ਹੁੰਦਿਆਂ ਇਹ ਭਾਣਾ ਹੋਇਆ ਜੋ ਸਾਰੇ ਸੂਬੇ ਆਪੋ ਧਾਪ ਹੋ ਗਏ ਅਤੇ ਛੇਕੜਲੇ ਖਲੀਫੇ ਪਾਸ ਬਗਦਾਦ ਹੀ ਸੂਬਾ ਰਹ ਗਿਆ॥

ਇਸਮਾਈਲਸਾਮਾਨੀ॥

ਉਸ ਵੇਲੇਂ ਇਸਮਾਈਲਸਾਮਾਨੀ ਖੁਰਾਸਾਨੀ ਸੂਬੇਦਾਰ, ਖਲੀਫੇ ਥੋਂ ਆਕੀ ਹੋਕੇ ਬੁਖਾਰੇ ਦਾ ਪਾਤਸਾਹ ਬਣ ਬੈਠਾ ਸੀ। ਇਸ ਦੇ ਕੋੜਮੇ ਵਿੱਚ ਇੱਕ ਪਾਤਸਾਹ ਦੇ ਪਾਸ ਅਲਪਤਗੀਂ ਨਾਮੇ ਇੱਕ ਤੁਰਕੀ ਦਾਸ ਸੀ ਜਿਸ ਨੈ ਆਪਣੀ ਬੁੱਧ ਅਤੇ ਸਿਆਣਪ ਦੇ ਜੋਰ ਨਾਲ ਖੁਰਾਸਾਨ ਦੀ ਪਾਤਸਾਹੀ ਸਾਂਭੀ। ਜਦ ਪਾਤਸਾਹ ਮੋਇਆ ਤਦ ਗੱਦੀ ਲਈ ਅਮੀਰਾਂ ਵਿੱਚ ਝਗੜਾ ਹੋਇਆ ਬਾਜੇ ਮਨਸੂਰ ਨੂੰ ਜੋ ਮੋਏ ਹੋਏ ਪਾਤਸਾਹ ਦਾ ਛੋਟਾ ਪੁਤ੍ਰ ਸੀ ਚਾਹੁਣ, ਦੂਜੇ ਕਹਣ ਭਈ ਪਾਤਸਾਹ ਦਾ ਚਾਚਾ ਬੈਠੇ। ਗੱਲ ਕਾਹਦੀ ਅਲਪਤਗੀਂ ਨੈ ਅਮੀਰਾਂ ਨਾਲ ਮਿਲਕੇ ਗੱਦੀ ਲੀਤੀ, ਇਸ ਲਈ ਮਨਸੂਰ ਅਤੇ ਪਾਤਸਾਹ ਵਿੱਚ ਵਿਗਾੜ ਉਠਿਆ। ਫੇਰ ਅਲ-ਪਤਗੀਂ ਨੈ ਕਾਬਲ ਅਰ ਕੰਧਾਰ ਨੂੰ ਆਪਣੇ ਪੇਟੇ ਕਰਕੇ ਗਜਨੀ ਰਾਜਧਾਨੀ ਚੱਕ ਬਣਾਈ॥

ਸੁਬਕਤਗੀਂ।

ਅਲਪਤਗੀਂ ਦੇ ਮੋਏ ਪਿੱਛੋਂ ਉਸ ਦਾ ਪੁਤ੍ਰ ਇਸਹਾਕ ਦੋ ਵਰਹੇ ਰਾਜ ਕਰਕੇ ਮਿਰਤ ਹੋਇਆ, ਅਰ ਸੁਬਕਤਗੀਂ ਗੱਦੀ ਪੁਰ ਬੈਠਾ। ਇਹ ਪਾਤਸਾਹ ਯਜਦੱਜਰਦ ਨਾਮੇ ਫਾਰਸ ਦੇ ਪਾਤਸਾਹ ਦੀ ਕੁਲ ਵਿੱਚੋਂ ਸੀ, ਪਰੰਤੂ ਦਿਨਾਂ ਦੇ ਫੇਰ ਨਾਲ ਫੇਰ ਦੁਖੀ ਹੋਕੇ ਇੱਕ ਸੁਦਾ-

ਗਰ ਦੇ ਹੱਥ ਆਇਆ, ਅਰ ਉਹ ਉਸ ਨੂੰ ਬੁਖਾਰੇ ਲੈ ਆਇਆ। ਇੱਥੇ ਅਲਪਤਗੀਂ ਨੇ ਉਸ ਨੂੰ ਹੋਣਹਾਰ ਨਿਹਾਰਕੇ ਮੁੱਲ ਲੈ ਲੀਤਾ, ਉਸ ਦੀ ਸਿਆਣਪ ਅਰ ਬੁੱਧ ਪਰਤਾਕੇ ਸੈਨਾਪਤੀ ਕਰ ਦਿੱਤਾ। ਬਾਜ਼ੇ ਕਵੀਸਰਾਂ ਨੇ ਸੁਬਕਤਗੀਂ ਦੀ ਦਿਆਲਤਾਈ ਦੇ ਵਿਖੇ (ਜਿਸ ਥੋਂ ਸਾਰੀ ਫੌਜ ਵਾਰਨੇ ਜਾਂਦੀ ਸੀ) ਇਹ ਮਨੋਹਰ ਵਾਰਤਾ ਲਿਖੀ ਹੈ। ਜਦ ਉਹ ਅਸਵਾਰਾਂ ਵਿੱਚ ਨੌਕਰ ਸੀ, ਇੱਕ ਦਿਨ ਬਨ ਵਿੱਚ ਸ਼ਿਕਾਰ ਮਾਰਨ ਗਿਆ। ਉੱਥੇ ਇੱਕ ਹਰਨੀ ਬੱਚੇ ਸਮੇਤ ਚਰਦੀ ਨਜ਼ਰ ਚੜ੍ਹੀ। ਜੀ ਵਿੱਚ ਆਈ ਭਈ ਕਿਸੇ ਤਰਾਂ ਇਸ ਬੱਚੇ ਨੂੰ ਪਕੜੀਏ। ਇਹ ਚਿਤਵਕੇ ਘੋੜੇ ਨੂੰ ਅੱਡੀ ਲਾ ਉਸ ਦੀ ਵਲ ਵਧਿਆ, ਓੜਕ ਉਸ ਨੂੰ ਪਕੜਕੇ ਸ਼ਿਕਾਰ ਬੰਦ ਨਾਲ਼ ਬੰਨ ਲੀਤਾ, ਅਤੇ ਘਰ ਨੂੰ ਮੁੜਿਆ। ਜਦ ਥੋੜੀ ਦੂਰ ਨਿੱਕਲ਼ ਆਇ- ਆ, ਤਦ ਦੇਖਦਾ ਕੀ ਹੈ ਜੋ ਉਸ ਬੱਚੇ ਦੀ ਮਾਂ ਰੋਂਦੀ ਅਤੇ ਚੀਕ- ਦੀ ਹੋਈ ਪਿੱਛੇ ਚਲੀ ਆਉਂਦੀ ਹੈ। ਹਰਨੀ ਦਾ ਇਹ ਹਾਲ ਵੇਖਕੇ ਸੁਬਕਤਗੀਂ ਦਾ ਮਨ ਭਰ ਆਇਆ, ਅਤੇ ਉੱਥੇ ਹੀ ਉਸ ਨੇ ਬੱਚੇ ਨੂੰ ਛੱਡ ਦਿੱਤਾ। ਇਹ ਦੇਖਕੇ ਬੱਚੇ ਦੀ ਮਾਂ ਦੀ ਜਾਨ ਵਿੱਚ ਜਾਨ ਆਈ, ਅਤੇ ਰਾਜ਼ੀ ਰਾਜ਼ੀ ਬੱਚੇ ਨੂੰ ਲੈਂਦੀ ਹੀ ਚੌਂਕੜੀਆਂ ਮਾਰਦੀ ਜੰਗਲ ਨੂੰ ਚਲੀ ਗਈ, ਪਰੰਤੂ ਦੂਰ ਤੀਕੁ ਉਲਟੀ ਫੇਰ ਫੇਰ ਪਿੱਛੇ ਦੇਖਦੀ ਜਾਂਦੀ ਸੀ, ਮਾਨੋ ਆਪਣੀ ਜੀਭ ਨਾਲ਼ ਸੁਬਕਤਗੀਂ ਦਾ ਧੰਨਬਾਦ ਕਰਦੀ ਜਾਂਦੀ ਸੀ। ਉਸੇ ਰਾਤ ਸੁਬਕਤਗੀਂ ਨੂੰ ਸੁਪਨੇ ਵਿੱਚ ਦੂਤ ਨੇ ਦਿਖਾਲ਼ੀ ਦੇਕੇ ਕਿਹਾ, ਕਿ ਤੂੰ ਜੋ ਦੁਖੀ ਅਤੇ ਵਿਪਦਾ ਦੇ ਮਾਰੇ ਪਸੂ ਪੁਰ ਦਯਾ ਕੀਤੀ—ਪਰਮੇਸੁਰ ਨੂੰ ਪਸਿੰਦ ਆਈ ਹੈ। ਇਸ ਦੇ ਫਲ਼ ਵਿੱਚ ਤੈ ਨੂੰ ਗਜ਼ਨੀ ਦੀ ਪਾਤਸ਼ਾਹੀ ਮਿਲੇਗੀ, ਪਰ ਵੇਖੀਂ ਇਸ ਭਾਰੀ ਪ੍ਰਭਤਾਈ ਨੂੰ ਪਾਕੇ ਅੰਨ੍ਹਾ ਬੋਲ਼ਾ ਨਾ ਹੋ ਬੈਠੀਂ। ਜਿਹਾਕੁ ਤੂੰ ਬੇਜ਼ੁਬਾਨ ਜਾਨਵਰਾਂ ਪੁਰ ਤਰਸ ਖਾਂਦਾ ਹੈ, ਉਸ ਵੇਲੇ ਮਨੁੱਖਾਂ

ਪੁਰ ਇਸ ਥੋਂ ਘੱਟ ਦਾਜਾ ਨਾ ਕਰੀਂ। ਗੱਲ ਕਾਹਦੀ ਸੁਬਕਤਗੀਂ ਨੈ ਅਲਪਤਗੀਂ ਦੀ ਧੀ ਨਾਲ਼ ਵਿਆਹ ਕਰਕੇ ਗਜਨੀ ਦੀ ਗੱਦੀ ਪੁਰ ਬੈਠ ਵੱਡਾ ਰਾਜ ਕੀਤਾ॥

ਉਸ ਵੇਲੇ ਲਾਹੌਰ ਵਿੱਚ ਰਾਜਾ ਜੈਪਾਲ ਜੋ ਜਾਤ ਦਾ ਬ੍ਰਾਹਮਣ ਸੀ, ਰਾਜ ਕਰਦਾ ਸੀ, ਉਸ ਨੈ ਸਿੰਧ ਨਦੀਓਂ ਪਾਰ ਟੱਪਕੇ ਸੁਬਕਤਗੀਂ ਪੁਰ ਹੱਲਾ ਕੀਤਾ। ਇਸ ਗੱਲੋਂ ਸੁਬਕਤਗੀਂ ਨੈ ਪੰਜਾਬ ਪੁਰ ਦੋ ਵਾਰ ਧਾਵਾ ਕੀਤਾ, ਜੈਪਾਲ ਅਤੇ ਉਸ ਦੇ ਸਾਰੇ ਰਾਜਪੂਤ ਸਰਦਾਰਾਂ ਨੂੰ ਦਿੱਲੀ, ਅਜਮੇਰ, ਕਨੌਜ, ਆਦਕ ਨਗਰਾਂ ਦੇ ਰਾਜਾ ਜੋ ਉਸ ਦੀ ਕੁਮਕ ਲਈ ਕੱਠੇ ਹੋਏ ਸਨ, ਉਨ੍ਹਾਂ ਸਭਨਾਂ ਦੇ ਦੰਦ ਖੱਟੇ ਕਰਕੇ ਅਰ ਬਾਹਲ੍ਹਾ ਲੁੱਟ ਦਾ ਮਾਲ ਮਾਰਕੇ ਗਜਨੀ ਨੂੰ ਸਿਧਾਰ ਗਿਆ॥

ਸੁਲਤਾਨ ਮਹਮੂਦ ਗਜਨਵੀ।

ਅਮੀਰ ਸੁਬਕਤਗੀਂ ਅਤੇ ਰਾਜਾ ਜੈਪਾਲ ਵਿੱਚ ਜੋ ਲੜਾਈਆਂ ਹੋਈਆਂ, ਉਨ੍ਹਾਂ ਵਿੱਚ ਮਹਮੂਦ ਨਾਮੇ ਸੁਬਕਤਗੀਂ ਦਾ ਸਜਾਦਾ ਬੀ ਸੰਗ ਸੀ। ਇਸ ਲਈ ਉਸ ਨੂੰ ਚੰਗਾ ਨਿਹਚੇ ਹੋ ਗਿਆ ਸੀ ਜੋ ਹਿੰਦ ਇੱਕ ਵਡਾ ਧਨ ਉਪਜਾਊ ਦੇਸ ਹੈ ਅਤੇ ਉਥੋਂ ਦੇ ਰਾਜਪੂਤ ਸੁਪਾਹੀ ਭਾਵੇਂ ਕਿੱਡੇ ਹੀ ਰਾਣੀਖਾਂ ਕਿਉਂ ਨਾ ਹੋਵਣ, ਪਰ ਕਾਬਲੀ ਬਲਵਾਨ ਪਹਾੜੀਆਂ ਅੱਗੇ ਨਿਰੇ ਨਿੱਕਾ ਬਲ ਹਨ। ਇਸ ਲਈ ਗਜਨੀ ਦੀ ਗੱਦੀ ਪੁਰ ਬੈਠਦੇ ਹੀ ਪਹਿਲੇ ਤਾਂ ਮਾਵਰੁਲ ਨਹਰ ਦਾ ਦੇਸ ਜੋ ਕਾਸਪੀਅਨ ਸਾਗਰੋਂ ਲੈਕੇ ਅਟਕ ਨਦੀ ਤੀਕੁ ਫੈਲਿਆ ਹੋਇਆ ਸੀ ਉਸ ਵਿੱਚ ਆਪਣਾ ਸਿੱਕਾ ਤੋਰਿਆ, ਫੇਰ ਹਿੰਦ ਵਲ ਲਗਨ ਦੀ ਲਗਾਮ ਮੋੜੀ। ਮਹਮੂਦ ਨੂੰ ਹਿੰਦ ਦੇ ਧਨ ਲੈਣ ਦੀ ਤਾਂ ਮਨਸਾ ਪੱਕੀ ਸੀ, ਪਰ ਨਾਲ਼ ਹੀ ਤਲਵਾਰ ਦੇ ਜੋਰ ਨਾਲ਼ ਹਿੰਦ ਦੇ ਬਾਂਕੇ ਰਾਜਪੂਤਾਂ ਨੂੰ ਮੁਸਲਮਾਨ ਬਣਾਉਣ ਦੀ ਬੀ ਸੀ।

ਇਸ ਦਾ ਕਾਰਣ ਪੁੱਜਕੇ ਇਹ ਹੋਇਆ ਜੋ ਬਗਦਾਦੀ ਖਲੀਫੇ ਨੈ ਉਸ ਦੇ ਧਰਮੀ ਜੋਸ਼ ਨੂੰ ਦੇਖਕੇ ਇੱਕ ਅਮੋਲਕ ਸਿਰੋਪਾਉ ਉਸ ਦੇ ਪਾਸ ਘੱਲਿਆ ਸੀ, ਨਾਲੇ ਰਾਜ ਵਰਧਕ ਅਰ ਧਰਮ ਰੱਛਕ ਦੇ ਪਦ-ਵੀਆਂ ਲਿਖ ਘੱਲੀਆਂ ਸਨ, ਸੋ ਮਹਮੂਦ ਨੈ ਇਹ ਨੇਮ ਕਰ ਲੀਤਾ ਸੀ, ਜੋ ਮੈਂ ਮੁਸਲਮਾਨੀ ਦੀਨ ਵਧਾਉਣ ਲਈ ਹਿੰਦ ਪੁਰ ਹੱਲੇ ਕਰਾਂਗਾ॥

ਸੁਲਤਾਨ ਮਹਮੂਦ ਨੈ ਚੌਤੀ ਵਰਹੇ ਪਾਤਸਾਹੀ ਕੀਤੀ। ਇਤਨੇ ਕਾਲ ਵਿੱਚ ਸਤਾਰਾਂ ਵਾਰੀ ਹਿੰਦ ਪੁਰ ਧਾਵਾ ਕਰਕੇ ਬੇਓੜਕ ਮਾਲ ਲੁੱਟਕਰ ਗਜਨੀ ਨੂੰ ਚਲਿਆ ਗਿਆ, ਜਿਸ ਥੋਂ ਉਥੋਂ ਦੇ ਲੋਕ ਬੀ ਵੱਡੇ ਸਾਹੂਕਾਰ ਹੋ ਗਏ, ਅਤੇ ਨਗਰ ਬੀ ਸੁਹਣੀਆਂ ਇਮਾਰਤਾਂ ਬਣਾ-ਉਣ ਨਾਲ ਛਬਦਾਰ ਹੋ ਗਿਆ। ਨਗਰਕੋਟ, ਥਾਨੇਸਰ, ਮਥਰਾ ਅਰ ਸੋਮਨਾਥ ਦੇ ਵਡੇ ਤੀਰਥਾਂ ਪੁਰ ਹੱਲਾ ਕਰਨ ਥੋਂ ਅਨਗਿਣਤ ਕੰਚਨ ਜਵਾਹਰਾਤ ਮਹਮੂਦ ਨੂੰ ਹੱਥ ਲੱਗਾ। ਮੰਦਰਾਂ ਅਰ ਪ੍ਰਤ-ਮਾਂ ਦੇ ਤੋੜਨ ਵਿੱਚ ਵਡਾ ਪ੍ਰੇਮੀ ਸੀ, ਇਸ ਲਈ ਉਸ ਦੀ ਅੱਲ ਮੂਰਤਭੰਜਕ ਪੈ ਗਈ ਸੀ। ਉਸ ਦੇ ਸਤਾਰਾਂ ਹੱਲਿਆਂ ਵਿੱਚੋਂ ਏਹ ਬਾਰਾਂ ਵੱਡੇ ਉੱਘੇ ਹਨ॥

ਪਹਿਲਾ ਹੱਲਾ ਈ. ਸੰ. ੧੦੦੧ ਵਿੱਚ—ਇਹ ਪਹਿਲੇ ਜੈਪਾਲ ਲਹੌਰ ਦੇ ਰਾਜਾ ਪੁਰ ਹੋਇਆ, ਜਿਸ ਵਿੱਚ ਰਾਜਾ ਨੂੰ ਹਾਰ ਆਈ, ਅਤੇ ਮਹਮੂਦ ਵਠਿੰਡੇ ਦੇ ਕਿਲੇ ਨੂੰ ਜਿੱਤਕੇ ਗਜਨੀ ਨੂੰ ਮੁੜਿਆ। ਰਾਜਾ ਜੈਪਾਲ ਸਰਮ ਦੇ ਮਾਰੇ ਜੀਉਂਦੇ ਦੁਖੀ ਹੋ ਚਿਖਾ ਵਿੱਚ ਬੈਠਕੇ ਸੜ ਮੋਇਆ। ਉਸ ਥੋਂ ਪਿੱਛੋਂ ਉਸ ਦਾ ਪੁਤ੍ਰ ਅਨੰਦਪਾਲ ਗਜਨੀ ਦੀ ਪਾਤਸਾਹਤ ਦਾ ਕਰਦਾਇਕ ਰਾਜਾ ਬਣਿਆ।

ਦੂਜਾ ਹੱਲਾ ੧੦੦੪ ਈ. ਸੰ. ਵਿੱਚ—ਇਹ ਹੱਲਾ ਭੇਰੇ (੧) ਦੇ ਰਾਜਾ ਪੁਰ ਹੋਇਆ ਕਿਉਂ ਜੋ ਰਾਜਾ ਨੈ ਮਸੂਲ ਨਹੀਂ ਦਿੱਤਾ ਸੀ॥

(੧) ਭੇਰਾ ਜਿਹਲਮ ਦੇ ਕੰਢੇ ਪਰ ਹੈ॥

ਤੀਸਰਾ ਹੱਲਾ ੧੦੦੫ ਈ. ਸੰ. ਵਿੱਚ—ਇਹ ਹੱਲਾ ਇਸ ਵਾਸਤੇ ਹੋਇਆ ਜੋ ਅਬੁਲਫਤੇ ਲੋਦੀ ਮੁਲਤਾਨ ਦੇ ਸੂਬੇਦਾਰ ਨੈ ਅਨੰਦ-ਪਾਲ ਦੇ ਨਾਲ ਮੇਲ ਕਰਕੇ ਮਹਮੂਦ ਦੀ ਤਾਬੇਦਾਰੀ ਛੱਡ ਦਿੱਤੀ ਸੀ। ਮਹਮੂਦ ਨੈ ਪਹਲੇ ਤਾਂ ਅਨੰਦਪਾਲ ਨੂੰ ਪਿਸੌਰ ਦੇ ਪਾਸ ਭਾਂਜ ਦਿੱਤੀ, ਫੇਰ ਮੁਲਤਾਨ ਨੂੰ ਘੇਰਾ ਪਾਕੇ ਅਬੁਲਫਤੇ ਨੂੰ ਤਾਬੇ ਕੀਤਾ॥

ਚੌਥਾ ਹੱਲਾ ੧੦੦੮ ਈ. ਸੰ. ਵਿੱਚ—ਇਹ ਹੱਲਾ ਅਨੰਦਪਾਲ ਰਾਜੇ ਪੁਰ ਹੋਇਆ, ਅਰ ਪਹਲੇ ਹੱਲਿਆਂ ਨਾਲੋਂ ਵਡਾ ਔਖਾ ਹੈ, ਕਿੰਉ ਜੋ ਰਾਜਾ ਨੈ ਉਸ ਵੇਲੇ ਉਜੈਨ, ਗਗਲਿਅਰ, ਕਾਲੰਜਰ, ਦਿੱਲੀ, ਅਰ ਅਜਮੇਰ, ਦੇ ਰਾਜਿਆਂ ਪਾਸ ਹਲਕਾਰੇ ਘੱਲਕੇ ਸਾਰਿਆਂ ਨੂੰ ਮਹਮੂਦ ਨਾਲ ਟਾਕਰਾ ਕਰਨ ਲਈ ਬੁਲਵਾਇਆ, ਅਰ ਪੰਜਾਬ ਵਿੱਚ ਇਤਨੀ ਫੌਜ ਕੱਠੀ ਹੋਈ, ਜੋ ਪਹਲੇ ਮੂਲੋਂ ਨਹੀਂ ਹੋਈ ਸੀ। ਲਿਖਿਆ ਹੈ, ਉਸ ਵੇਲੇ ਹਿੰਦੂਆਂ ਦੇ ਮਨਾਂ ਵਿੱਚ ਇੱਕ ਸੰਮਤੀ ਹੋ ਗਈ ਸੀ, ਕੀ ਨਰ ਕੀ ਨਾਰੀ ਹਰੇਕ ਜਣਾ ਜਾਨ ਮਾਲ ਨਾਲ ਕੁਮਕ ਕਰਨ ਨੂੰ ਤਿਆਰ ਸੀ, ਤ੍ਰੀਮਤਾਂ ਨੈ ਜੇਵਰ ਵੇਚ ਵੇਚਕੇ ਪੈਸਾ ਘੱਲਿਆ, ਗੱਖੜ ਅਰ ਪਹਾੜੀ ਕੌਮਾਂ ਨੈ ਕੱਠੇ ਹੋਕੇ ਮਹਮੂਦ ਨੂੰ ਚਾਰੇ ਪਾਸਿਓਂ ਘੇਰ ਲੀਤਾ, ਪਰ ਉਸ ਦੀ ਦਿਲੇਰੀ ਅਤੇ ਧੀਰਜ ਵਿੱਚ ਮਾਸਾ ਫਰਕ ਨਹੀਂ ਪਿਆ, ਅਰ ਅਟਕ ਦੇ ਨੇੜੇ ਰਾਜੇ ਨੂੰ ਅਟਕਲ ਨਾ ਦਿੱਤਾ, ਪਰੰਤੂ ਇਸ ਲੜਾਈ ਵਿੱਚ ਮਹਮੂਦ ਦਾ ਬੀ ਵਡਾ ਨੁਕਸਾਨ ਹੋਇਆ। ਫੇਰ ਮਹਮੂਦ ਨਗਰਕੋਟ ਅਰਥਾਤ ਕਾਂਗੜੇ ਨੂੰ ਚੜ੍ਹਿਆ—ਇਥੇ ਪਹੁੰਚਕੇ ਮੰਦਰ ਨੂੰ ਵਡਾ ਲੁੱਟਿਆ, ਅਨਗਿਣਤ ਮਾਯਾ ਲੈਕੇ ਗਜਨੀ ਨੂੰ ਮੁੜਿਆ॥

ਪੰਜਵਾਂ ਹੱਲਾ ੧੦੧੦ ਈ. ਸੰ. ਵਿੱਚ—ਇਸ ਹੱਲੇ ਵਿੱਚ ਮਹਮੂਦ ਨੈ ਮੁਲਤਾਨ ਫਤੇ ਕੀਤਾ, ਅਰ ਅਬੁਲਫਤੇ ਲੋਦੀ ਨੂੰ ਕੈਦ ਕਰਕੇ ਗਜਨੀ ਲੈ ਗਿਆ॥

ਛੀਵਾਂ ਹੱਲਾ ੧੦੧੪ ਈ. ਸੰ. ਵਿੱਚ—ਇਸ ਹੱਲੇ ਵਿੱਚ ਮਹਮੂਦ ਨੈ ਥਾਨੇਸਰ ਨੂੰ ਲੁੱਟਿਆ, ਅਰ ਨਗਰ ਨੂੰ ਸਾੜ ਦਿੱਤਾ, ਅਤੇ ਕਈ ਹਿੰਦੂਆਂ ਨੂੰ ਕੈਦ ਕਰਕੇ ਗਜ਼ਨੀ ਲੈ ਗਿਆ॥

ਸੱਤਵਾਂ ਹੱਲਾ ੧੦੧੫ ਈ. ਸੰ. ਵਿੱਚ—ਇਹ ਹੱਲਾ ਕਸਮੀਰ ਪੁਰ ਹੋਇਆ, ਪਰ ਫੌਜ ਰਸਤਾ ਭੁੱਲ ਗਈ, ਅਰ ਠੰਡ ਦੀ ਬਹਾਰ ਆ-ਗਈ, ਇਸ ਲਈ ਵੱਡੀ ਜਿੱਚਦਾਰੀ ਹੋਈ, ਬਾਹਲੇ ਆਦਮੀ ਮਰ ਗਏ॥

ਅੱਠਵਾਂ ਹੱਲਾ ੧੦੧੮ ਈ. ਸੰ. ਵਿੱਚ—ਇਹ ਹੱਲਾ ਕਨੌਜ ਅਰ ਮਥ-ਰਾ ਪੁਰ ਹੋਇਆ, ਅਰ ਸੋਮਨਾਥ ਦੇ ਹੱਲੇ ਛੱਡਕੇ ਸਭਨਾਂ ਥੋਂ ਸਿਰ ਕੱਢਦਾ ਹੈ। ਇਸ ਵੇਲੇ ਮਹਮੂਦ ਦੇ ਨਾਲ਼ ਇੱਕ ਲੱਖ ਵੀਹ ਹਜਾਰ ਸਿਪਾਹ ਸੀ, ਜੋ ਉਸ ਨੈ ਬੁਖਾਰਾ-ਸਮਰਕੰਦ ਦੇ ਨਵੇਂ ਲਾੱਕਿਆਂ ਥੋਂ ਭਰਤੀ ਕੀਤੀ ਸੀ। ਮਹਮੂਦ ਇਹ ਫੌਜ ਨਾਲ਼ ਲੈਕੇ ਪਿਸੌਰੋਂ ਤੁਰਿ-ਆ, ਅਰ ਪਹਾੜ ਦੇ ਹੇਠੋ ਹੇਠ ਨਦੀਆਂ ਦੇ ਸੁੰਮਾਂ ਦੇ ਨੇੜੇ ਹੁੰਦਾ ਹੋ-ਇਆ ਕਨੌਜ ਪਹੁੰਚਿਆ। ਇਸ ਸਮੇ ਕਨੌਜ ਵਿੱਚ ਵਡੀ ਮੌਜ ਸੀ, ਇਤਨੀ ਮਾਯਾ ਸੀ, ਜਿਸ ਦੀ ਕੁਛ ਮਿਲਤੀ ਗਿਲਤੀ ਨਹੀਂ ਹੁੰਦੀ ਸੀ। ਇੱਥੋਂ ਦਾ ਰਾਜਾ ਮਹਾਰਾਜਾ ਧਿਰਾਜ ਦੀ ਪਦਵੀਵਾਲ਼ਾ ਹੁੰਦਾ ਸੀ, ਉਸ ਦਾ ਦਰਬਾਰ ਅਪਾਰ ਛਬਦਾਰ ਫਬਦਾ ਸੀ। ਜਦ ਮਹਮੂਦ ਨੈ ਜੋਰ ਪਾਇਆ, ਰਾਜਾ ਹਾਰਕੇ ਪੈਰੀ ਡਿਗ ਪਿਆ, ਇਸ ਪੁਰ ਮਹਮੂਦ ਨੈ ਉਸ ਨਾਲ਼ ਚੰਗਾ ਸਲੂਕ ਕੀਤਾ, ਤਿੰਨ ਦਿਨ ਉੱਥੇ ਰਹਕੇ ਉਥੋਂ ਵਿਦਿਆ ਹੋਇਆ॥

ਫੇਰ ਮਥਰਾ ਵਿੱਚ ਆਇਆ ਜੋ ਕ੍ਰਿਸਨ ਦੀ ਜੰਮਣ ਭੂਮ ਹਿੰਦੂਆਂ ਦਾ ਵਡਾ ਤੀਰਥ ਹੈ। ਮੰਦਰਾਂ ਦੀ ਸੁੰਦਰਤਾਈ ਦੇਖ ਚੱਕ੍ਰਤ ਹੋ ਚਿਤ ਵਿੱਚ ਚਾਹਿਆ, ਭਈ ਗਜ਼ਨੀ ਦੀਆਂ ਉਜਾੜ ਪਹਾੜੀਆਂ ਪੁਰ ਬੀ ਇਜੇਹੀਆਂ ਇਮਾਰਤਾਂ ਬਣਵਾਂਏ। ਇੱਥੇ ਮਹਮੂਦ ਨੈ

ਆਪਣੀ ਫੌਜ ਨੂੰ ਵੀਹ ਦਿਨ ਤੀਕੁ ਨਗਰ ਲੁੱਟਣ ਦੀ ਖੁੱਲ ਦਿੱਤੀ, ਫੇਰ ਗਜਨੀ ਨੂੰ ਮੁੜ ਗਿਆ। ਮਥਰਾ ਥੋਂ ਇਤਨੇ ਹਿੰਦੂ ਪਕੜੇ ਗਏ, ਜੋ ਗਜਨੀ ਵਿੱਚ ਦੋ ਦੋ ਰੁਪਯੇ ਥੋਂ ਹਿੰਦੂ ਦਾਸ ਵਿਕਿਆ॥

ਨੌਵਾਂ ਹੱਲਾ ਈ. ਸੰ. ੧੦੨੨ ਵਿੱਚ—ਇਹ ਹੱਲਾ ਕਾਲੰਜਰੀਏ ਰਾਜਾ ਪੁਰ ਇਸ ਕਾਰਨ ਹੋਇਆ, ਜੋ ਉਸ ਨੈ ਕਨੌਜ ਦੇ ਰਾਜਾ ਪੁਰ ਮਹ-ਮੂਦ ਦੀ ਪੈਰੀਂ ਪੈਣ ਦੀ ਕਿੱਲਤ ਨਾਲ਼ ਫੌਜ ਚੜ੍ਹਾਕੇ ਉਸ ਨੂੰ ਮਰਵਾ ਸਿੱਟਿਆ ਸੀ। ਇਸ ਲੜਾਈ ਵਿੱਚ ਦੂਜਾ ਜੈਪਾਲ ਲਹੌਰਪਤੀ ਉਸ ਦੀ ਕੁੰਮਕ ਵਿੱਚ ਸੀ, ਇਸ ਲਈ ਮਹਮੂਦ ਨੈ ਉਸ ਨੂੰ ਭਾਂਜ ਦੇਕੇ ਲਹੌਰ ਲੈ ਲੀਤਾ, ਅਰ ਉੱਥੇ ਇੱਕ ਆਪਣਾ ਨਾਇਬ ਥਾਪ ਦਿੱਤਾ, ਜਿਸ ਥੋਂ ਹਿੰਦ ਵਿੱਚ ਮੁਸਲਮਾਨੀ ਪਾਤਸਾਹੀ ਦੀ ਜੜ੍ਹ ਝਪ ਗਈ॥

ਦਸਵਾਂ ਹੱਲਾ ਈ. ਸੰ. ੧੦੨੩ ਵਿੱਚ—ਮਹਮੂਦ ਨੈ ਦੂਜਾ ਕਸਮੀਰ ਮੱਲਣ ਦਾ ਮਨੋਰਥ ਕੀਤਾ, ਪਰ ਐਤਕੀ ਬੀ ਸੁੱਕੇ ਹੱਥ ਰਿਹਾ।

ਗਿਆਰਹਵਾਂ ਹੱਲਾ ਈ. ਸੰ. ੧੦੨੪ ਵਿੱਚ—ਇਸ ਹੱਲੇ ਵਿੱਚ ਗਾਲਿ-ਅਰ ਅਰ ਕਲੰਜਰ ਦੇ ਭੂਪਤਾਂ ਨੈ ਮਹਮੂਦ ਦੀ ਅਧੀਨਗੀ ਕਬੂਲ ਕੀਤੀ, ਅਰ ਉਨ੍ਹਾਂ ਦੁਹਾਂ ਥਾਵਾਂ ਥੋਂ ਜਵਾਹਰ ਅਰ ਕਈ ਹਾਥੀ ਹੱਥ ਲੱਗੇ॥

ਬਾਰਹਵਾਂ ਹੱਲਾ ਈ. ਸੰ. ੧੦੨੬ ਵਾ ੨੭ ਵਿੱਚ—ਮਹਮੂਦ ਦਾ ਇਹ ਅੰਤਲਾ ਹੱਲਾ ਸੋਮਨਾਥ ਪੁਰ ਹੋਇਆ, ਜੋ ਗੁਜਰਾਤ ਪ੍ਰਾਯਦੀਪ ਵਿੱਚ ਇੱਕ ਪਰਗਟ ਮੰਦਰ ਹੈ। ਇਸ ਮੁਹਿਮ ਵਿੱਚ ਮਹਮੂਦ ਨੂੰ ਇੱਕ ਵਡਾ ਦੂਰ ਪੈਂਡਾ ਕਰਨਾ ਪਿਆ। ਪਹਲੇ ਮੁਲਤਾਨ ਆਇ-ਆ—ਫੇਰ ਸਾਰੇ ਰੇਤਥਲਾਂ ਨੂੰ ਚੀਰਦਾ ਹੋਇਆ ਗੁਜਰਾਤੀ ਪੁਰਾਣੀ ਰਾਜਧਾਨੀ ਅਨਹਲਵਾੜਾ ਵਿੱਚ ਪਹੁੰਚਿਆ। ਇੱਥੋਂ ਦਾ ਨਰਪਤੀ ਭੀਮ, ਡਰ ਦੇ ਮਾਰੇ ਨਗਰ ਛੱਡਕੇ ਨੱਠ ਗਿਆ। ਫੇਰ ਉੱਥੋਂ ਮਹਮੂਦ ਸੋਮਨਾਥ ਮੰਦਰ ਪੁਰ ਆਇਆ। ਸਾਰੇ ਰਾਜਪੂਤ ਰਾਜੇ ਉਸ

ਦੇ ਬਚਾਉ ਲਈ ਕੱਠੇ ਹੋ ਗਏ ਸਨ, ਪਰ ਮਹਮੂਦ ਦੇ ਬੀਰਾਂ ਅੱਗੇ ਉਨ੍ਹਾਂ ਦੀ ਕੁਛ ਵਾਹ ਨਾ ਲੱਗੀ। ਤਿੰਨ ਦਿਨ ਤੀਕੁ ਘੋਰ ਜੁੱਧ ਹੋਇਆ, ਓੜਕ ਮਹਮੂਦ ਦੀ ਜਿੱਤ ਹੋਈ, ਅਰ ਅਨਗਿਣਤ ਮਾਜਾ ਨਾਲ਼ ਹੱਥ ਰੰਗੇ। ਬਾਜਿਆਂ ਨੈ ਲਿਖਿਆ ਹੈ ਕਿ ਉਥੋਂ ਦੇ ਪੁਜਾਰੀਆਂ ਨੈ ਕਰੋੜਾਂ ਸਰਫੀਆਂ ਰਖਕੇ ਕਰੋੜਾਂ ਮਿੰਨਤਾਂ ਕੀਤੀਆਂ ਕਿ ਮਹਮੂਦ ਮੂਰਤ ਨੂੰ ਨਾ ਤੋੜੇ, ਪਰ ਉਸ ਨੈ ਮਨਜੂਰ ਨਾ ਕਰਕੇ ਕਿਹਾ ਕਿ ਮੈਂ ਪਰਲੋਂ ਦੇ ਦਿਨ ਆਪਣਾ ਨਾਉਂ ਬੁੱਤ-ਫਰੋਸ ਰਖਾਉਣਾ ਨਹੀਂ ਚਾਹੁੰਦਾ। ਫੇਰ ਜਦ ਉਸ ਨੈ ਆਪਣੇ ਹੱਥੀਂ ਮੂਰਤ ਤੋੜੀ, ਉਸ ਵਿੱਚੋਂ ਇਤਨੇ ਜਵਾਹਰ ਜਾਹਰ ਹੋਏ ਕਿ ਪੁਜਾ-ਰੀਆਂ ਦੀ ਰਕਮ ਉਸ ਦੇ ਅੱਗੇ ਪਾਸੰਗ ਬੀ ਨਹੀਂ ਸੀ॥

ਮਹਮੂਦ ਦੀ ਇੱਕ ਮਨੋਹਰ ਵਾਰਤਾ ਲਿਖੀ ਹੈ, ਜਿਸ ਥੋਂ ਉਹ ਨਜਾਈਂ ਅਤੇ ਸਹਲਸੀਲ ਮਲੂਮ ਹੁੰਦਾ ਹੈ। ਜਦ ਕੋਈ ਭਲੀ ਮਤ ਦਿੰਦਾ ਸੀ ਭਾਵੇਂ ਮਨਭਾਉਤ ਨਾ ਬੀ ਹੋਵੇ, ਮੰਨ ਲੈਂਦਾ ਸੀ॥

ਲਿਖਿਆ ਹੈ ਕਿ ਗਜਨੀਓਂ ਇਰਾਨ ਨੂੰ ਜਿਹੜੀ ਸੜਕ ਜਾਂਦੀ ਹੈ, ਉਸ ਪੁਰ ਬਿਲੋਚੀ ਧਾੜਵੀਆਂ ਨੈ ਇੱਕ ਕਿਲਾ ਕਾਬੂ ਕੀਤਾ ਹੋਇਆ ਸੀ, ਜੋ ਵਪਾਰੀ ਲੰਘਦੇ ਸਨ ਉਨ੍ਹਾਂ ਨੂੰ ਲੁੱਟ ਲੈਂਦੇ ਸਨ। ਇੱਕ ਵਾਰੀ ਵਪਾਰੀਆਂ ਦੇ ਟੋਲੇ ਨੂੰ ਲੁੱਟਿਆ, ਅਰ ਖੁਰਾਸਾਨੀ ਇੱਕ ਜੁਆਨ ਨੂੰ ਮਾਰ ਸਿੱਟਿਆ। ਇਸ ਜੁਆਨ ਦੀ ਬੁੱਢੀ ਮਾ ਰੋਂਦੀ ਪਿਟਦੀ ਮਹਮੂਦ ਦੇ ਕੋਲ਼ ਆਈ ਅਰ ਦੁਹਾਈ ਪਾਈ। ਪਾਤਸਾਹ ਨੈ ਕਿਹਾ ਕਿ ਉਹ ਥਾਉਂ ਮੇਰੀ ਗੱਦੀਓਂ ਅੱਤ ਦੁਰਾਡੀ ਹੈ, ਇਸ ਲਈ ਅਜੇਹੇ ਪੁਆੜਿਆਂ ਦੀ ਰੋਕ ਨਹੀਂ ਹੋ ਸਕਦੀ। ਇਹ ਸੁਣਕੇ ਵਿਚਾਰੀ ਮਾਈ ਨੈ ਕਿਹਾ, ਜਿਸ ਦੇਸ ਦਾ ਬੰਦੋਬਸਤ ਜਤਨ ਨਹੀਂ ਕਰ ਸਕਦਾ, ਉਸ ਨੂੰ ਆਪਣੇ ਪੇਟੇ ਕਿੰਉ ਰੱਖਿਆ ਹੈ? ਇਸ ਗੱਲ ਥੋਂ ਪਾਤਸਾਹ ਦਾ ਮਨ ਵਿੰਨ੍ਹਿਆ ਗਿਆ, ਉਨ੍ਹਾਂ ਡਾਕੂਆਂ ਦੇ

ਨਿਸਟ ਕਰਨ ਨੂੰ ਲੱਕ ਬੰਨਿਆ ਅਰ ਆਗਿਆ ਦਿੱਤੀ, ਭਈ ਜੋ ਜਾਣੀ ਉਸ ਰਾਹੋਂ ਲੰਘਨ ਉਨ੍ਹਾਂ ਨਾਲ ਪਹਰਾ ਹੋਇਆ ਕਰੇ॥

ਇਸ ਪਾਤਸਾਹ ਦੀ ਇੱਕ ਹੋਰ ਗੱਲ ਬੀ ਲਿਖਨ ਦੇ ਲਾਇਕ ਹੈ, ਜਿਸ ਥੋਂ ਜਾਪਦਾ ਹੈ ਕਿ ਨਜਾਉਂ ਪੁਰ ਲਾਲਚ ਬੀ ਕਰ ਬੈਠਦਾ ਸੀ। ਮਹਮੂਦ ਨੂੰ ਕਵੀਸਰੀ ਦਾ ਵਡਾ ਪ੍ਰੇਮ ਸੀ, ਇਸ ਲਈ ਫਿਰ-ਦੋਸੀ ਪੁਰ ਜੋ ਜਗਤ ਵਿਚ ਫਾਰਸੀ ਬੋਲੀ ਦਾ ਇੱਕ ਵਡਾ ਸਾਇਰ ਹੋਇਆ ਹੈ ਕਿਰਪਾ ਰਖਦਾ ਸੀ। ਪਾਤਸਾਹ ਨੈ ਫਿਰਦੋਸੀ ਨੂੰ ਸਾਹਨਾਮਾ ਲਿਖਨ ਲਈ ਆਖਿਆ, ਅਰ ਹਰੇਕ ਬੈਤ ਪਿੱਛੇ ਸਰਫੀ ਦੇਨ ਦਾ ਕੌਲ ਕੀਤਾ। ਫਿਰਦੋਸੀ ਨੈ ਮਗਜ ਮਾਰਕੇ ਸੱਠ ਹਜਾਰ ਬੈਤ ਲਿਖੇ, ਅਤੇ ਸਾਹਨਾਮਾ ਤਿਆਰ ਕਰਕੇ ਪਾਤਸਾਹ ਦੇ ਦਰਬਾਰ ਰਖਿਆ। ਇਸ ਕਿਤਾਬ ਦੀ ਸਾਇਰੀ ਅਜਿਹੀ ਸੌਂਹਲੀ ਹੈ, ਜੋ ਜਿੱਥੋਂ ਤੀਕੁ ਫਾਰਸੀ ਰਹੇਗੀ ਉਸ ਦੀ ਸੋਭਾ ਨਹੀਂ ਭੁੱਲੇਗੀ। ਇਹ ਸੱਠ ਹਜਾਰ ਬੈਤ ਦੇਖਕੇ ਪਾਤਸਾਹ ਦੀ ਖਾਨਿਓਂ ਗਈ, ਸੂਮਪੁਣੇ ਨਾਲ ਉਸ ਨੂੰ ਨਿਰਾ ਸੱਠ ਹਜਾਰ ਰੁਪਯਾ ਅਰਥਾਤ ਕੌਲ ਕੀਤੇ, ਇਨਾਮ ਦਾ ਸੋਲ੍ਹਵਾਂ ਹਿੱਸਾ ਦੇਨ ਲੱਗਾ। ਫਿਰਦੋਸੀ ਨੈ ਦੇਖਕੇ ਨੱਕ ਵੱਟਿਆ ਅਤੇ ਖਾਲੀ ਹੱਥ ਗਜਨੀਓਂ ਚਲਿਆ ਗਿਆ। ਕਹੰਦੇ ਹਨ ਪਿੱਛੇ ਮਹਮੂਦ ਨੈ ਪੱਛੋਤਾਕੇ ਫਿਰਦੋਸੀ ਵਲ ਪੂਰਾ ਇਨਾਮ ਘੱਲਿਆ, ਪਰ ਜਦ ਉਸ ਦੇ ਕਾਸਦ ਸਰਫੀਆਂ ਦੀਆਂ ਥੈਲੀਆਂ ਲੈਕੇ ਗਏ, ਉਸ ਵੇਲੇ ਫਿਰਦੋਸੀ ਜੀ ਚਲਾਣਾ ਕਰ ਗਏ, ਅਤੇ ਲੋਕ ਉਸ ਦਾ ਜਿਨਾਜਾ (੧) ਲਈ ਜਾਂਦੇ ਸਨ॥

ਇਸ ਪਾਤਸਾਹ ਥੋਂ ਪਿੱਛੇ ਇੱਕ ਸੌ ਚਾਲ੍ਹੀ ਵਰਹੇ ਤੀਕੁ, ਪੰਜਾਬ ਦੇਸ ਉਸ ਦੀ ਸੰਤਾਨ ਦੇ ਕਾਬੂ ਵਿੱਚ ਰਿਹਾ, ਪਰੰਤੂ ਅੱਧ-ਏਸਿਆ ਜੋ ਗਜਨੀ ਦਾ ਲਾਕਾ ਸੀ, ਉਹ ਪਹਲੇ ਹੀ ਉਨ੍ਹਾਂ ਦੇ ਹੱਥੋਂ

(੧) ਨਜ਼ੇਆ॥

ਜਾਂਦਾ ਰਿਹਾ ਸੀ, ਓੜਕ ਨੂੰ ਗੋਰ, ਜੋ ਅਫਗਾਨਸਤਾਨ ਵਿਚ ਗਜਨੀ ਅਰ ਇਰਾਨ ਦੇ ਗੱਭੇ ਇੱਕ ਪਹਾੜੀ ਲਾੱਕਾ ਹੈ, ਉਸ ਦੇ ਪਾਤਸਾਹਾਂ ਨੈ ਗਜਨੀ ਘਰਾਣੇ ਨੂੰ ਹੱਥਾਂ ਹੇਠ ਕਰ ਲੀਤਾ, ਅਰ ਜਦ ਮਹੰਮਦ ਗੌਰੀ ਨੈ ਹਿੰਦੁਸਤਾਨ ਨੂੰ ਜਿੱਤ ਲੀਤਾ, ਉਸ ਥੋਂ ਕੁਛ ਹੀ ਅੱਗੇ ਗਜਨੀ ਘਰਾਣੇ ਦਾ ਅੰਤਲਾ ਪਾਤਸਾਹ ਕੈਦਖਾਨੇ ਵਿੱਚ ਕਤਲ ਹੋ ਚੁੱਕਿਆ ਸੀ ॥

ਇਸ ਸਮੇ ਵਿੱਚ ਅਜਮੇਰ—ਦਿੱਲੀ—ਕਨੌਜ—ਮੇਵਾੜ—ਗੁਜ-ਰਾਤ ਦੇ ਰਾਜੇ, ਉੱਤਰੀ ਹਿੰਦ ਵਿੱਚ ਹੁਕਮ ਕਰਦੇ ਸਨ—ਇਨਾਂ ਵਿਚੋਂ ਹਰੇਕ ਦੀ ਇਹੋ ਮਨਸਾ ਸੀ, ਜੋ ਸਾਰਿਆਂ ਦਾ ਸਿਰੋਮਣਿ ਮੈਂ ਹੀ ਬਣਾਂ, ਇਸ ਕਾਰਣ ਆਪੋ ਵਿੱਚੀ ਲੜਾਈ ਅਤੇ ਕਜੀਏ ਰਹੰਦੇ ਸਨ ।

---

# ਦੂਜਾ ਪਿਆਉ ॥

## ਮਹੰਮਦ ਗੌਰੀ ਅਤੇ ਉਹ ਦੇ ਵਾਰਸ, ਦਾਸ ਪਾਤਸਾਹ ਦਿੱਲੀ ੧੧੯੩ ਈਸਵੀ ਥੋਂ ੧੨੯੦ ਤੀਕੁ ॥

### ਪ੍ਰਿਥੀਰਾਜ ॥

ਬਾਰਹਵੀਂ ਸਦੀ ਦੇ ਛੇਕੜ ਸਭਨਾਂ ਰਾਜਿਆਂ ਵਿੱਚੋਂ ਪ੍ਰਿਥੀਰਾਜ ਜਿਸ ਨੂੰ ਰਾਇ ਪਿਥੌਰਾ ਬੀ ਆਖਦੇ ਸਨ, ਰਾਜਪੂਤਾਂ ਦਾ ਨੱਕ ਸੀ। ਹਿੰਦੂਆਂ ਵਿੱਚ ਜਿਨਾਂ ਨਾਮੀਂ ਸੂਰਮਿਆਂ ਦੀਆਂ ਵਾਰਾਂ ਲੋਕਾਂ ਦੇ ਮੂੰਹ ਚੜ੍ਹੀਆਂ ਹੋਈਆਂ ਹਨ, ਉਨਾਂ ਵਿੱਚ ਪ੍ਰਿਥੀਰਾਜ ਬੀ ਵਿੱਦਮਾਨ ਹੈ। ਚੰਦ੍ਰਬਰਦੀ ਨਾਮੇ ਕਵੀਸਰ—ਇਸ ਰਾਜਾ ਦਾ ਜਸਗਾਇਕ ਅਤੇ ਮਿਤ੍ਰ ਸੀ। ਪ੍ਰਿਥੀਰਾਜ ਦੇ ਵੰਡੇ ਪਰਾਕ੍ਰਮੀ ਰਾਜਾ ਹੋਣ ਦਾ ਕਾਰਣ ਇਹ ਸੀ, ਕਿ ਉਹ ਅਜਮੇਰ ਅਰ ਦਿੱਲੀ ਦੁਹਾਂ ਪਾਤਸਾਹੀਆਂ ਦਾ ਮਾਲਕ ਸੀ। ਅਜਮੇਰ ਦੀ ਪਾਤਸਾਹੀ, ਤਾਂ ਆਪਣੇ ਪਿਉ ਸੋਮੇਸਰ ਥੋਂ, ਜੋ ਚੋਹਾਨ ਰਾਜਪੂਤਾਂ ਦਾ ਮਾਲਕ

ਅਜਮੇਰ ਦਾ ਰਾਜਾ ਸੀ ਵਿਰਸੇ ਵਿੱਚ ਹੱਥ ਲੱਗੀ। ਅਰ ਦਿੱਲੀ ਦੇ ਹੱਥ ਲੱਗਣ ਦਾ ਕਾਰਣ ਇਹ, ਜੋ ਉਸ ਦਾ ਨਾਨਾ ਅਨੰਗਪਾਲ ਤੁਆਰ ਕੌਮ ਵਿੱਚੋਂ ਦਿੱਲੀ ਦਾ ਰਾਜਾ ਸੀ। ਉਸ ਦੇ ਘਰ ਕੋਈ ਪੁਤ੍ਰ ਨਹੀਂ ਸੀ ਨਿਰੀਆਂ ਦੋ ਧੀਆਂ ਸਨ, ਜਿਨ੍ਹਾਂ ਵਿੱਚੋਂ ਇੱਕ ਦਾ ਪੁਤ੍ਰ ਜੈਚੰਦ ਕਨੌਜ ਦਾ ਰਾਜਾ ਸੀ, ਦੂਸਰੀ ਦਾ ਪ੍ਰਿਥੀਰਾਜ, ਉਸ ਨੂੰ ਨਾਨੇ ਨੇ ਲੈਪਾਲਕ ਕਰ ਲੀਤਾ ਸੀ। ਇਸ ਲਈ ਜੈਚੰਦ ਨੇ ਖਾਰ ਖਾਧੀ, ਉਸ ਨੇ ਪ੍ਰਿਥੀਰਾਜ ਨਾਲ ਦਿੱਲੀ ਲੈਣ ਵਿੱਚ ਬਥੇਰਾ ਟੰਟਾ ਕੀਤਾ ਪਰ ਇੱਕ ਪੇਸ਼ ਨਾ ਗਈ, ਓੜਕ ਪ੍ਰਿਥੀਰਾਜ ਹੀ ਦਿੱਲੀ ਦਾ ਵਾਰਸ ਰਿਹਾ॥

ਸਹਾਬਦੀਨ ਪਰਸਿੱਧ ਮੁਹੰਮਦ ਗੋਰੀ॥

ਪ੍ਰਿਥੀਰਾਜ ਦੇ ਗੱਦੀ ਬੈਠਣ ਥੋਂ ਥੋੜ੍ਹੇ ਚਿਰ ਪਿੱਛੋਂ ਅਜਿਹਾ ਜੋਰਾਵਰ ਵੈਰੀ ਚੜ੍ਹ ਆਇਆ ਕਿ ਅਜੇਹਾ ਅੱਗੇ ਕੋਈ ਨਹੀਂ ਆਇਆ ਸੀ। ਉਹ ਸਹਾਬਦੀਨ ਮੁਹੰਮਦ ਗੋਰੀ ਸੀ, ਜੋ ਵੱਡਾ ਸੂਰਮਾ ਅਤੇ ਹਠੀ-ਲਾ ਸਰਦਾਰ ਸੀ। ਗੋਰ ਦਾ ਪਾਤਸਾਹ ਤਾਂ ਅਸਲ ਵਿੱਚ ਇਸ ਦਾ ਵਡਾ ਭਿਰਾਉ ਗਿਆਸਦੀਨ ਸੀ, ਪਰ ਉਹ ਉਹ ਦੇ ਨਾਲੋਂ ਸਾਂਤਕੀ ਅਤੇ ਸੁਲਹਾਵਾਲਾ ਸੀ, ਇਸ ਲਈ ਜਦ ਉਸ ਨੇ ਗੋਰ ਦੇ ਕ੍ਰੂਰ ਅਰ ਜਾਲਮ ਪਠਾਣਾਂ ਦੀ ਸਹਾਇਤਾ ਨਾਲ ਗਜਨੀ ਨੂੰ ਜਿੱਤ ਲੀਤਾ, ਤਦ ਸਹਾਬਦੀਨ ਨੂੰ ਉਥੋਂ ਦਾ ਪਾਤਸਾਹ ਥਾਪਕੇ ਆਪ ਗੋਰ ਨੂੰ ਮੁੜ੍ਹ ਗਿ-ਆ। ਸਹਾਬਦੀਨ ਜਦ ਗਜਨੀ ਦਾ ਰਾਜ ਸਾਂਭ ਚੁੱਕਾ ਤਦ ਹਿੰਦ ਦਾ ਮਨੋਰਥ ਕੀਤਾ। ਪਹਿਲੇ ਤਾਂ ਮੁਲਤਾਨ ਮਾਰਿਆ, ਫੇਰ ਦੂਜੇ ਵਰਹੇ ਅਨਹਲਵਾੜ੍ਹਾ ਦੇ ਰਾਜਾ ਪੁਰ ਚੜ੍ਹਾਈ ਕੀਤੀ, ਪਰੰਤੂ ਹਾਰ ਪਾਈ। ਇਸ ਥੋਂ ਪਿੱਛੇ ਗਜਨੀ ਘਰਾਣੇ ਦਾ ਖਸਰੋਮਲਕ ਨਾਮੇ ਪਾਤਸਾਹ ਜੋ ਲਹੌਰ ਵਿੱਚ ਹੁਕਮ ਕਰਦਾ ਸੀ, ਉਸ ਨੂੰ ਕੈਦ ਕਰਕੇ ਈ. ਸੰ. ੧੧੮੧

ਵਿੱਚ ਲਹੌਰੋਂ ਹਿੰਦ ਪੁਰ ਚੜ੍ਹਿਆ, ਸਤਲੁਜੋ ਪਾਰ ਹੋ ਸਰਹਿੰਦ ਦੇ ਕਿਲੇ ਨੂੰ ਫਤੇ ਕੀਤਾ। ਹੁਣ ਪ੍ਰਿਥੀਰਾਜ ਬੀ ਆਪਣੇ ਚੁਹਾਣ ਰਾਜ-ਪੂਤੀ ਫੌਜ ਨਾਲ਼ ਲੈਕੇ ਟਾਕਰਾ ਕਰਨ ਨੂੰ ਨਿੱਕਲ਼ਿਆ, ਅਰ ਥਾਨੇ-ਸਰ ਦੇ ਲਾਗੇ ਤਿਰਾਵੜੀ ਪਿੰਡ ਕੋਲ਼ ਵਡੀ ਲੜਾਈ ਹੋਈ। ਲਿਖਿ-ਆ ਹੈ, ਜਦ ਦੋ ਫੌਜਾਂ ਆਮੋਸਾਮ੍ਹਣੀਆਂ ਹੋਈਆਂ, ਤਦ ਸਹਾਬ-ਦੀਨ ਨੈ ਨੇਜਾ ਲੈਕੇ ਪ੍ਰਿਥੀਰਾਜ ਦੇ ਇੱਕ ਸਰਦਾਰ ਗੋਬਿੰਦਰਾਇ ਦੇ ਹਾਥੀ ਪੁਰ ਹੱਥ ਕੀਤਾ। ਇਹ ਸਰਦਾਰ ਬੀ ਦੋ ਹੱਥ ਕਰਨ ਲਈ ਅੱਗੇ ਵਧਿਆ, ਪਰੰਤੂ ਸੁਲਤਾਨ ਨੈ ਜਿਸ ਨੂੰ ਰੁਸਤਮ ਅਰ ਸ਼ੇਰ ਸਮਾਨ ਕਹਣਾ ਲਾਇਕ ਹੈ, ਗੋਬਿੰਦਰਾਇ ਦੇ ਮੂੰਹ ਪੁਰ ਇੱਕ ਨੇਜ਼ੇ ਦਾ ਪਰਹਾਰ ਕਰਕੇ ਦੋ ਦੰਦ ਭੰਨ ਦਿੱਤੇ। ਫੇਰ ਪ੍ਰਿਥੀਰਾਜ ਨੈ ਬਦਲਾ ਲੈਣ ਲਈ, ਇੱਕ ਵਾਰ ਕਰਕੇ ਵੈਰੀ ਦੀਆਂ ਭੁਜਾਂ ਘਾਇਲ ਕਰ ਦਿੱਤੀਆਂ। ਇਸ ਘਾਉ ਥੋਂ ਅਜੇਹੀ ਪੀੜ ਹੋਈ, ਕਿ ਸਹਾਬ-ਦੀਨ ਘੋੜੇ ਥੋਂ ਡਿਗਣ ਲੱਗਾ ਅਰ ਸੱਤੇ ਸੁਧਾਂ ਭੁਲ ਗਈਆਂ, ਇਹ ਦੇਖਕੇ ਫੌਜ ਦੇ ਪੈਰ ਬੀ ਉੱਖੜ ਗਏ। ਇੱਕ ਪਠਾਣ ਜੋ ਕੋਮ ਦਾ ਖਿਲਜੀ ਅਤੇ ਸੂਰਮਾ ਸੀ ਪਾਤਸਾਹ ਦੇ ਪਿੱਛੇ ਚੜ੍ਹ ਬੈਠਾ, ਅਤੇ ਉਸ ਨੂੰ ਸੰਭਾਲਕੇ ਰਣ ਭੂਮੋਂ ਬਾਹਰ ਲੈ ਆਇਆ, ਜਦ ਮੁਹੰਮਦ ਗੌਰੀ ਫੌਜ ਦੀ ਨਜਰੋਂ ਓਹਲੇ ਹੋਇਆ, ਤਦ ਸਾਰੇ ਕਾਯਰ ਹੋਕੇ ਅਜਿਹੇ ਨੱਠੇ, ਕਿ ਜਿੱਥੋਂ ਤੀਕੁ ਦੂਰ ਪਹੁੰਚਕੇ ਆਪਣੇ ਵੈਰੀ-ਆਂ ਦੇ ਪਿੱਛੇ ਥੋਂ ਬੇਫਿਕਰ ਨਾ ਹੋਏ, ਜਾਨ ਵਿੱਚ ਜਾਨ ਨਾ ਪਈ॥

ਜਦ ਪ੍ਰਿਥੀਰਾਜ ਦੀ ਜਿੱਤ ਹੋਈ ਤਦ ਉਸ ਨੈ ਸਾਰੇ ਰਾਜਿਆਂ ਨੂੰ ਕੱਠੇ ਕਰਕੇ ਇੱਕ ਜੋਰਾਵਰ ਜਥਾ ਬਣਾਉਣਾ ਅਰੰਭ ਕੀਤਾ, ਇਸ ਲਈ ਭਈ ਜੇ ਫੇਰ ਵੈਰੀ ਚੜ੍ਹਾਈ ਕਰਨ ਚੰਗਾ ਦੰਡ ਦੇਵੇ। ਉਸ ਦੀ ਭਾਉਣੀ ਅਜਿਹੀ ਪੂਰੀ ਹੋਈ ਕਿ ਜਦ ਦੂਜੀ ਵਾਰ ਮੁਹੰਮਦ ਗੌਰੀ ਦੇ ਨਾਲ਼ ਟਾਕਰਾ ਹੋਇਆ, ਤਦ ਡੇਢ ਸੌ ਥੋਂ ਵਧੀਕ ਰਾਜਪੂਤ

ਰਾਜੇ ਉਸ ਦੀ ਰਕਾਬ ਦੇ ਨਾਲ਼ ਸਨ। ਪਰੰਤੂ ਉਸ ਦੇ ਮਸੇਰ ਭਿਰਾਉ ਜੈਚੰਦ ਕਨੌਜੀਏ ਦੇ ਪੁਰਾਣੇ ਵੈਰ ਨੈ ਕੰਮ ਫੱਬਣ ਨਾ ਦਿੱਤਾ॥

ਮੁਹੰਮਦ ਗੌਰੀ ਭਾਂਜ ਖਾਕੇ ਜਦ ਆਪਣੇ ਦੇਸ ਨੂੰ ਗਿਆ, ਫੌਜ ਦੇ ਸੁਧਾਰਣ ਵਿਚ ਰੁੱਧਾ ਰਿਹਾ। ਲਿਖਿਆ ਹੈ ਕਿ ਜਿਨ੍ਹਾਂ ਸਰਦਾਰਾਂ ਨੈ ਭਿਰਾਵਰੀ ਦੇ ਪੱਧਰ ਪੁਰ ਪਿੱਠ ਦਿਖਾਈ ਸੀ, ਉਨ੍ਹਾਂ ਨੂੰ ਇਹ ਡੰਨ ਦਿੱਤਾ, ਕਿ ਜੌਂਵਾਂ ਦੇ ਤੋਬਰੇ ਮੂੰਹਾਂ ਨਾਲ਼ ਬੰਨ੍ਹਵਾਕੇ ਗੌਰ ਦੇ ਚਾਰੇ ਪਾਸੇ ਫਿਰਵਾਇਆ। ਜਿਸ ਥੋਂ ਇਹ ਜਾਣਿਆ ਜਾਂਦਾ ਸੀ, ਕਿ ਉਹ ਆਦਮੀ ਨਹੀਂ ਮਾਨੋ ਘੋੜੇ ਸਨ। ਇਨ੍ਹਾਂ ਵਿੱਚੋਂ ਜਿਨ੍ਹਾਂ ਨੈ ਜੌਂ ਖਾਣੇ ਨਾ ਕਬੂਲੇ, ਉਨ੍ਹਾਂ ਦੇ ਸਿਰ ਕਟਵਾ ਦਿੱਤੇ, ਇਸ ਲਈ ਬਹੁਤਿਆਂ ਨੈ ਜੌਂ ਖਾਣੇ ਮੰਨ ਲੀਤੇ॥

### ਥਾਨੇਸਰ ਦੀ ਲੜਾਈ॥

ਮੁਹੰਮਦ ਗੌਰੀ, ਮਹਮੂਦ ਦੇ ਫਤੇ ਕੀਤੇ ਹੋਏ ਹਿੰਦ ਨੂੰ ਆਪਣਾ ਹੱਕ ਸਮਝਦਾ, ਅਤੇ ਰਾਜਪੂਤਾਂ ਨੂੰ ਤਲਵਾਰ ਦੀ ਧਾਰ ਨਾਲ਼ ਮੁਸਲਮਾਨ ਬਣਾਉਣਾ ਚਾਹੰਦਾ ਸੀ। ਇਸ ਥੋਂ ਬਿਨਾ ਕਿ ਉਹ ਪ੍ਰਿਥੀਰਾਜ ਪਾਸੋਂ ਭਾਂਜ ਖਾ ਚੁੱਕਿਆ ਸੀ, ਬਦਲੇ ਲਈ ਬੀ ਦੰਦ ਪੀਂਹਦਾ ਸੀ। ਗੱਲ ਕਾਹਦੀ ਦੂਜੇ ਵਰਹੇ ਇੱਕ ਲੱਖ ਵੀਹ ਹਜਾਰ ਸਵਾਰ ਜਿਰਹਪੋਸ਼ ਅਤੇ ਚਾਲ੍ਹੀ ਹਜਾਰ ਹੋਰ ਛੜੇ ਘੋੜਚੜ੍ਹੇ ਨਾਲ਼ ਲੈਕੇ ਫੇਰ ਦਿੱਲੀ ਨੂੰ ਆਇਆ। ਦੂਜੇ ਵੱਲ ਬੀ ਲੱਖਾਂ ਸੂਰਮੇ ਪ੍ਰਿਥੀਰਾਜ ਦੇ ਝੰਡੇ ਹੇਠ ਪ੍ਰਾਣ ਦੇਣ ਦੀ ਲਈ ਤਿਆਰ ਸਨ, ਕਿੰਉ ਜੋ ਉਹ ਠੀਕ ਜਾਣਦੇ ਸਨ, ਜੋ ਸਾਡੇ ਘਰ ਬਾਰ ਧਰਮ ਦੇਸ ਆਦ ਸਾਰੀਆਂ ਵਸਤਾਂ ਦੀ ਬਾਜੀ ਇਸ ਜੰਗ ਦੇ ਸੰਗ ਲਗ ਰਹੀ ਹੈ। ਗੱਲ ਕਾਹਦੀ ਈ. ਸੰ. ੧੧੯੩ ਵਿੱਚ—ਥਾਨੇਸਰ ਦੇ ਮੈਦਾਨ ਦੂਹਾਂ ਦਲਾਂ

ਦੇ ਮੂੰਹ ਚੰਗੇ ਜੁੱਟੇ। ਹਿੰਦੂਆਂ ਦੇ ਮਨਾਂ ਵਿੱਚ ਵਤਨੀ ਮੋਹ ਨੈ ਇੱਕ ਅਜੇਹਾ ਛੋਹ ਕੀਤਾ ਕਿ ਉਹ ਵੱਡੇ ਰੋਹ ਨਾਲ ਜੀ ਤੋੜ ਤੋੜ ਕੇ ਲੜੇ। ਪਰ ਮੁਹੰਮਦ ਗੌਰੀ ਦੇ ਬਲੀ ਦਲ ਦੇ ਅੱਗੇ ਕੁਛ ਵਾਹ ਨਾ ਚੱਲੀ। ਗੋਬਿੰਦਰਾਇ ਜਿਸ ਨੈ ਮੁਹੰਮਦ ਗੌਰੀ ਨੂੰ ਪਹਿਲੇ ਘਾਇਲ ਕੀਤਾ ਸੀ, ਉਹ ਬੀ ਰਣਭੂਮ ਵਿੱਚ ਮਾਰਿਆ ਗਿਆ। ਉਸ ਦੇ ਦੋ ਦੰਦ ਮੁਹੰਮਦ ਗੌਰੀ ਨੈ ਪਹਿਲੇ ਜੁੱਧ ਵਿੱਚ ਭੰਨੇ ਹੋਏ ਸਨ, ਇਸ ਲਈ ਉਸ ਦਾ ਸਿਰ ਰਣ ਖੇਤ ਵਿੱਚ ਪਛਾਣਿਆ ਗਿਆ। ਜਦ ਪ੍ਰਿਥੀਰਾਜ ਨੈ ਬਾਜੀ ਜਾਂਦੀ ਦੇਖੀ, ਅਤੇ ਫੌਜ ਵਿੱਚ ਸਾਹ ਨਾ ਰਿਹਾ, ਤਦ ਹਾਥੀਓਂ ਉੱਤਰ ਘੋੜੇ ਪੁਰ ਸਵਾਰ ਹੋ, ਰਣ ਥੋਂ ਪਿਛਾਹਾਂ ਮੁੜਿਆ—ਇਸ ਲਈ ਜੋ ਨੱਠੀ ਜਾਂਦੀ ਫੌਜ ਨੂੰ ਕੱਠੀ ਕਰਕੇ ਟਾਕਰਾ ਕਰੇ, ਪਰੰਤੂ ਥੋੜੇ ਚਿਰ ਪਿੱਛੇ ਕੈਦ ਵਿੱਚ ਆਕੇ ਮਾਰਿਆ ਗਿਆ। ਇਸੇ ਇੱਕ ਲੜਾਈ ਨਾਲ ਮੁਸਲੱਕੀ ਪਾਤਸਾਹੀ ਦੀ ਜੜ ਹਿੰਦ ਵਿੱਚ ਪੱਕੀ ਹੋ ਗਈ॥

ਇਸ ਥਾਉਂ ਇਹ ਯਾਦ ਰਖਣਾ ਚਾਹਿਯੇ, ਜੋ ਅਨਦੇਸੀਆਂ ਦੇ ਪਾਤਸਾਹਾਂ ਦਾ ਹਿੰਦ ਪੁਰ ਇਸ ਤਰਾਂ ਦ੍ਰਿੜ ਹੋ ਜਾਣ ਦਾ ਹਿੰਦੀ ਰਾਜਿਆਂ ਦੇ ਫੁੱਟ ਦਾ ਹੀ ਫਲ ਸੀ। ਦੇਖੋ ਜੈਚੰਦ ਰਾਜਾ ਪ੍ਰਿਥੀਰਾਜ ਨਾਲ ਵੱਡੀ ਖਿੱਲਤ ਰਖਦਾ ਸੀ, ਜਦ ਉਸ ਦਾ ਆਪਣਾ ਬਲ ਨਾ ਚੱਲ ਸੱਕਿਆ, ਤਦ ਮੁਹੰਮਦ ਗੌਰੀ ਨੂੰ ਸਹ ਦੇਕੇ ਉਸ ਪੁਰ ਹੱਲਾ ਕਰਨ ਲਈ ਭੜਕਿਆ। ਜਿਸ ਵੇਲੇ ਥਾਨੇਸਰ ਪੁਰ ਮੁਹੰਮਦ ਗੌਰੀ ਦਿੱਲੀ ਅਰ ਅਜਮੇਰ ਦੇ ਰਾਜਪੂਤਾਂ ਦੀ ਖਬਰ ਲੈ ਰਿਹਾ ਸੀ, ਤਦੋਂ ਜੈਚੰਦ ਕਨੌਜ ਵਿੱਚ ਮੌਜ ਕਰ ਰਿਹਾ ਸੀ। ਅਸਲ ਗੱਲ ਇਹ ਹੈ ਕਿ ਉਸ ਨੈ ਆਪਣੇ ਭਿਰਾਉ ਨਾਲ ਹੀ ਵੈਰ ਨਹੀਂ ਕੀਤਾ, ਪਰੰਤੂ ਸਾਰੇ ਦੇਸ ਨਾਲ ਦਗਾ ਕੀਤਾ, ਫਲ ਇਹ ਹੋਇਆ, ਜੋ ਦੂਜੇ ਸਾਲ ਮੁਹੰਮਦ ਗੌਰੀ ਨੈ ਉਸ ਦਾ ਬੀ ਚੰਗਾ ਕੰਘਾ ਕੀਤਾ, ਅਰਥਾਤ

(੧) ਚੰਦਵਾੜਾ ਪੁਰ ਜੰਗ ਕਰਕੇ ਉਸ ਦੀ ਟੱਟੀ ਚੌੜ ਕਰ ਦਿੱਤੀ। ਇਸੇ ਸਮੇ ਕੁਤਬਦੀਨ ਐਬਕ ਜੋ ਅਸਲ ਵਿੱਚ ਮੁਹੰਮਦ ਗੌਰੀ ਦਾ ਦਾਸ ਅਤੇ ਉਸ ਵੇਲੇ ਪਾਤਸਾਹੀ ਫੌਜਾਂ ਦਾ ਜਰਨੈਲ ਸੀ ਉਹ ਦਿੱਲੀ ਅਤੇ ਹੋਰ ਰਾਜਪੂਤਾਂ ਦੀਆਂ ਰਾਜਧਾਨੀਆਂ ਜਿੱਤਕੇ ਕੁੱਲ ਹਿੰਦ ਦਾ ਮਾਲਕ ਬਣਿਆ। ਉਸ ਦੀ ਚਤਰਾਈ ਅਤੇ ਸਚਿਆਈ ਪੁਰ ਮੁਹੰਮਦ ਗੌਰੀ ਨੂੰ ਇਤਨਾ ਯਕੀਨ ਸੀ, ਜੋ ਉਸ ਨੂੰ ਆਪਣਾ ਨਾਇਬ ਥਾਪਕੇ ਆਪ ਅਫਗਾਨਸਤਾਨ ਨੂੰ ਚਲਿਆ ਗਿਆ। ਤੇਰਾਂ ਵਰਹੇ ਪਿੱਛੋਂ ਮੁਹੰਮਦ ਗੌਰੀ ਫੇਰ ਹਿੰਦ ਨੂੰ ਆਇਆ, ਪਰ ਉਸ ਵੇਲੇ ਗਖੜਾਂ ਨੈ ਜੋ ਹਿੰਦ ਦੇ ਅਸਲੀ ਵਸਨੀਕਾਂ ਵਿੱਚੋਂ ਸਨ ਦਾਉ ਪਾਕੇ ਉਸ ਨੂੰ ਪੰਜਾਬ ਵਿੱਚ ਮਾਰ ਮੁਕਾ ਦਿੱਤਾ, ਪਰ ਉਸ ਵੇਲੇ ਸਾਰੇ ਉੱਤਰੀ ਹਿੰਦ ਪੁਰ ਮੁਸਲਮਾਨੀ ਸਿਕਾ ਬੈਠ ਗਿਆ ਸੀ, ਕਿਉਂ ਜੋ ਉਧਰ ਤਾਂ ਕੁਤਬਦੀਨ ਨੈ ਬਾਹਲਾ ਦੇਸ ਅਧੀਨ ਕਰ ਲੀਤਾ ਸੀ, ਅਰ ਉਧਰ ਬਖਤਯਾਰ ਖਿਲਜੀ ਨੈ ਬੰਗਾਲ ਬਿਹਾਰ ਜਿੱਤ ਲੀਤਾ ਸੀ। ਗੱਲ ਕਾਹਦੀ ੧੨੦੬ ਈ. ਸੰ. ਵਿੱਚ ਮੁਹੰਮਦ ਗੌਰੀ ਦੇ ਮੋਏ ਪਿੱਛੇ ਕੁਤਬਦੀਨ ਪਾਤਸਾਹ ਹੋਇਆ ਅਰ ਦਿੱਲੀ ਉਸ ਦੀ ਰਾਜਗੱਦੀ ਹੋਈ। ਕੁਤਬਦੀਨ ਐਡਾ ਉਦਾਰ ਸੀ, ਜੋ ਉਸ ਦਾ ਨਾਉਂ ਲੱਖਦਾਤਾ ਹੋ ਗਿਆ ਸੀ, ਅਕਬਰ ਪਾਤਸਾਹ ਤੀਕੁ ਜਦ ਕਿਸੇ ਉਦਾਰ ਦੀ ਉਪਮਾ ਕੀਤੀ ਜਾਂਦੀ ਸੀ, ਤਦ ਕੁਤਬਦੀਨ ਹੀ ਉਪਮਾਨ ਦਿੱਤਾ ਜਾਂਦਾ ਸੀ ॥

(੧)—ਚੰਦਵਾੜਾ ਦਾ ਹੁਣ ਨਾਉਂ ਫ਼ਿਰੋਜ਼ਾਬਾਦ ਹੈ, ਅਤੇ ਆਗਰੇ ਦੀ ਕਮਿਸਨਰੀ ਵਿਚ ਵਿਦਮਾਨ ਹੈ ॥

ਦਾਸ ਘਰਾਣਾ।

ਕੁਤਬਦੀਨ ਆਪ ਬੀ ਮਹਮੂਦ ਗੋਰੀ ਸੁਲਤਾਨ ਦਾ ਦਾਸ ਸੀ ਅਰ ਉਸ ਦੇ ਗੱਦੀ ਦੇ ਵਾਰਸ, ਜਾਂ ਤਾ ਆਪ ਦਾਸ ਜਾਂ ਦਾਸਾਂ ਦੀ ਉਲਾਦ ਸਨ, ਇਸ ਲਈ ਇਸ ਕੁਲ ਦਾ ਨਾਉਂ ਦਾਸ ਘਰਾਣਾ ਪੈ ਗਿਆ ਹੈ। ਇਸ ਘਰਾਣੇ ਦਾ ਰਾਜ ਸੌਕੁ ਵਰਹੇ ਰਹ ਕਰ ੧੨੯੦ ਈ. ਸੰ. ਵਿੱਚ ਮੁੱਕ ਗਿਆ। ਇਸ ਸਮੇ ਵਿੱਚ ਉਤਰੀ ਹਿੰਦ ਦੇ ਅੰਦਰ ਹਿੰਦੂਆਂ ਦੇ ਰਾਜ ਦਾ ਮੁਸਕ ਬੀ ਨਹੀਂ ਰਿਹਾ ਸੀ। ਇਸ ਘਰਾਣੇ ਵਿੱਚ ਇਹ ਪਾਤਸਾਹ ਵਡੇ ਨਾਮੀਂ ਪਾਤਸਾਹ ਹੋਏ ਹਨ, ਪਹਲਾ ਸਮਸਦੀਨ ਇਲਤਮਸ—ਦੂਜਾ ਉਸ ਦੀ ਧੀ ਸੁਲਤਾਨਾ ਰਜ਼ਿਆ (ਜਿਸ ਥੋਂ ਬਾਝ ਕਦੀ ਕੋਈ ਝੀਮਤ ਦਿੱਲੀ ਦੀ ਗੱਦੀ ਪੁਰ ਨਹੀਂ ਬੈਠੀ) ਤੀਜਾ ਬਲਬਨ ॥

ਸਮਸਦੀਨ ਇਲਤਮਸ।

ਸਮਸਦੀਨ ਇਲਤਮਸ ਅਸਲ ਵਿੱਚ ਇੱਕ ਉੱਚੇ ਘਰਾਣੇ ਦਾ ਪੁੱਤ੍ਰ ਸੀ, ਪਰ ਦਿਨਾਂ ਦੇ ਫੇਰ ਨਾਲ ਨਿੱਕੇ ਹੁੰਦਿਆਂ ਹੀ ਕੁਤਬਦੀਨ ਐਬਕ ਦੇ ਹੱਥ ਵਿਕਿਆ ਸੀ। ਕੁਤਬਦੀਨ ਨੈ ਉਸ ਨੂੰ ਲਾਇਕ ਅਰ ਪਰਬੀਨ ਸਮਝਕੇ ਆਪਣੀ ਧੀ ਵਿਆਹ ਦਿੱਤੀ। ਕੁਤਬਦੀਨ ਦੇ ਮੋਏ ਪਿੱਛੋਂ, ਸਮਸਦੀਨ ਇਲਤਮਸ ਉਸ ਦੇ ਪੁੱਤ੍ਰ ਅਰਾਮ ਨੂੰ ਗੱਦੀਓਂ ਉਤਾਰਕੇ ਆਪ ਪਾਤਸਾਹ ਹੋਇਆ। ਇਹ ਪਾਤਸਾਹ ਦਾਸ ਘਰਾਣੇ ਵਿੱਚੋਂ ਸਭ ਥੋਂ ਵੱਡਾ ਹੋਇਆ ਹੈ। ਉਸ ਨੈ ਸਿੰਧ ਨੂੰ ਜਿੱਤਕੇ ਖਿਲਜੀ ਸਰਦਾਰਾਂ ਨੂੰ ਜੋ ਮਹੰਮਦ ਬਖਤਯਾਰ ਖਿਲਜੀ ਦੇ ਪਿੱਛੋਂ ਬੰਗਾਲੇ ਦੇ ਮਾਲਕ ਬਣੇ ਸਨ ਉਨ੍ਹਾਂ ਨੂੰ ਟਹਲੀਏ ਬਣਾ ਲੀਤਾ, ਅਰ ਹਿੰਦੁਸਤਾਨ ਵਿੱਚ ਹਿੰਦੂਆਂ ਦੇ ਜਿਤਨੇ ਬਲੀ ਰਾਜ ਸਨ ਉਨ੍ਹਾਂ ਸਭਨਾਂ ਨੂੰ ਤਾਬੇ ਕਰਕੇ ਇਸ ਪਕਿਆਈ ਨਾਲ ਰਾਜ ਦ੍ਰਿੜ੍ਹ ਕੀਤਾ, ਜੋ ਉਸ ਦੇ ਪਿੱਛੋਂ ਉਸ ਦੀ ਇੱਕ ਧੀ ਅਰ ਤਿੰਨ ਪੁੱਤ੍ਰ

ਅਰ ਫੇਰ ਇੱਕ ਪੋਤ੍ਰਾ ਵਾਰੋਵੱਟੀ ਦਿੱਲੀ ਦੇ ਤਖਤ ਪੁਰ ਬੈਠੇ। ਇਲਤਮਸ ਦਾ ਰਾਜ ੧੨੧੦ ਥੋਂ ਲੈਕੇ ੧੨੩੫ ਤੀਕੁ ਰਿਹਾ॥

### ਸੁਲਤਾਨਾ ਰਜ਼ਿਆ ਬੇਗਮ ॥

ਸੁਲਤਾਨਾ ਰਜ਼ਿਆ ਇਲਤਮਸ ਦੀ ਧੀ ਵੱਡੀ ਲਾਇਕ ਅਤੇ ਪੁਰਸਾਰਥਨੀ ਸੀ, ਉਹ ਪਟਰਾਣੀ ਨਹੀਂ ਪਰੰਤੁ ਰਾਜਾ ਕਹੀ ਜਾਂਦੀ ਸੀ, ਪਹਲੇ ਪਹਲ ਤਾਂ ਪਿਉ ਤਰਾਂ ਉਸ ਨੈ ਚੰਗਾ ਰਾਜ ਕੀਤਾ, ਪਰ ਪਿੱਛੋਂ ਉਹ ਆਪਣੇ ਦਰਬਾਰੀ ਇੱਕ ਹਬਸੀ ਦਾਸ ਦੀ ਵੱਡੀ ਰਈ ਕਰਨ ਲੱਗੀ। ਇਸ ਕਾਰਣ ਸਾਰੇ ਉਮਰਾ ਗੁੱਸੇ ਹੋਏ। ਓੜਕ ਨੂੰ ਉਸ ਨੂੰ ਗੱਦੀਓਂ ਉਤਾਰਕੇ ਕਤਲ ਕਰ ਸਿੱਟਿਆ, ਅਰ ਉਸ ਦੇ ਇੱਕ ਭਿਰਾਉ ਨੂੰ ਗੱਦੀ ਪੁਰ ਬੈਠਾਇਆ॥

### ਗਿਆਸਦੀਨ ਬਲਬਨ ॥

ਗਿਆਸਦੀਨ ਬਲਬਨ ਪਹਲੇ ਤਾਂ ਸੁਲਤਾਨ ਨਾਸਰਦੀਨ ਮਹਮੂਦ ਨਾਮੇ ਇਲਤਮਸ ਦੇ ਪੁਤ੍ਰ ਦਾ ਵਜ਼ੀਰ ਸੀ, ਪਰ ਜਦ ਇਹ ਸਾਈਂ ਲੋਕ ਪਾਤਸਾਹ ਬੇਉਲਾਦ ਮਰ ਗਿਆ, ਤਦ ਬਲਬਨ ਜੋ ਇਲਤਮਸ ਦਾ ਜਵਾਈ ਬੀ ਸੀ ਗੱਦੀ ਪੁਰ ਬੈਠਾ। ਇਹ ਪਾਤਸਾਹ ਵੱਡਾ ਕਰੜਾ ਸੀ ਅਤੇ ਫੌਜ ਨੂੰ ਚੁਸਤ ਰਖਦਾ ਸੀ। ਇਸ ਦੇ ਰਾਜ ਵਿੱਚ ਬੰਗਾਲੇ ਦੇ ਹਾਕਮ ਤੁਗਰਲਖਾਂ ਨੈ ਆਕੀ ਹੋਕੇ ਆਪਣਾ ਨਾਉਂ ਮੁਗਸਾਮਦੀਨ ਤੁਗਰਲ ਰਖਾ ਲੀਤਾ, ਅਰ ਬਲਬਨ ਦੀ ਫੌਜ ਨੂੰ ਦੋ ਵਾਰ ਭਜਾ ਦਿੱਤਾ ਸੀ, ਓੜਕ ਪਾਤਸਾਹ ਨੈ ਆਪ ਚੜ੍ਹਾਈ ਕੀਤੀ। ਇੱਕ ਫੌਜੀ ਅਪਸਰ ਨੈ ਜਿਸ ਦਾ ਨਾਉਂ ਮਹਮਦਸੇਰ ਸੀ ਪਾਤਸਾਹ ਦੀ ਵਲੋਂ ਵੈਰੀ ਦੀ ਫੌਜ ਪੁਰ ਹੱਲਾ ਕੀਤਾ, ਭਾਵੇਂ ਉਸ ਦੇ ਸਾਥੀ ਨਿਰੇ ਚਾਲੀ ਅਸਵਾਰ ਸਨ, ਪਰ ਵੈਰੀ ਦੇ ਦਲ ਪੁਰ ਇੱਡਾ ਦਬਦਬਾ ਛਾਇਆ ਕਿ ਮਾਨੋ ਸਾਰੀ ਪਾਤਸਾਹੀ ਫੌਜ ਟੁੱਟ ਪਈ

ਹੈ। ਪੁਲ ਤੁਗਰਲਖਾਂ ਨੱਸ ਗਿਆ ਪਰ ਫੜਿਆ ਗਿਆ, ਅਰ ਉਸ ਦਾ ਸਿਰ ਕੱਟਕੇ ਬਲਬਨ ਦੇ ਰੋਬਰੂ ਲਿਆਇਆ ਗਿਆ। ਜਦ ਇਹ ਝਗੜਾ ਮੁੱਕ ਗਿਆ, ਤਦ ਪਾਤਸਾਹ ਨੈ ਆਪਣੇ ਦੂਜੇ ਪੁਤ੍ਰ ਬਗਰਾਖਾਂ ਨੂੰ ਬੰਗਾਲੇ ਦਾ ਹਾਕਮ ਥਾਪ ਦਿੱਤਾ। ਇਸ ਥੋਂ ਪਿੱਛੇ ਜਦ ਪਾਤਸਾਹ ਦਾ ਵਡਾ ਪੁਤ੍ਰ ਮਹੰਮਦ ਜੋ ਮੁਲਤਾਨ ਦਾ ਹਾਕਮ ਸੀ, ਮੁਗਲਾਂ ਨਾਲ ਵੱਡੀ ਸੂਰਮਤਾਈ ਨਾਲ ਲੜਦਾ ਹੋਇਆ ਸਹੀਦ ਹੋਇਆ, ਤਦ ਪਾਤਸਾਹ ਨੈ ਬੁਗਰਾਖਾਂ ਨੂੰ ਬੰਗਾਲੇ ਥੋਂ ਦਿੱਲੀ ਬੁਲਾ ਭੇਜਿਆ ਕਿ ਉਹ ਉਸ ਨੂੰ ਰਾਜ ਦਾ ਟਿੱਕਾ ਦੇਵੇ, ਪਰ ਉਸ ਨੈ ਨਾ ਮੰਨਿਆ ਅਤੇ ਬੰਗਾਲੇ ਦੀ ਬੇਖਟਕੀ ਹਕੂਮਤ ਪੁਰ ਹੀ ਸੰਤੋਖ ਕੀਤਾ। ਜਦ ਬਲਬਨ ਮਰ ਗਿਆ, ਤਦ ਬੁਗਰਾਖਾਂ ਦਾ ਵੱਡਾ ਪੁੱਤ੍ਰ ਕੈਕਬਾਦ ਗਦੀ ਪੁਰ ਬੈਠਾ, ਅਤੇ ਬੁਗਰਾਖਾਂ ਬੰਗਾਲੇ ਪੁਰ ਹੀ ਸੰਤੋਖੀ ਹੋਕੇ ਉੱਥੋਂ ਦੀ ਲਖਨੌਤੀ ਰਾਜਧਾਨੀ ਵਿੱਚ ਹੀ ਵਿਰਾਜ ਰਿਹਾ॥

### ਕੈਕਬਾਦ ॥

ਸੁਲਤਾਨ ਕੈਕਬਾਦ ਦਾ ਵਜੀਰ ਨਿਜਾਮਦੀਨ ਨਾਮੇ ਵੱਡਾ ਬੇਦੀਨ ਅਤੇ ਲੋਭੀ ਆਦਮੀ ਸੀ। ਅਤੇ ਬੁਗਰਾਖਾਂ ਨੈ ਕੈਕਬਾਦ ਨੂੰ ਇਸ ਖੋਟੇ ਵਜੀਰ ਦੀ ਖੋਟਾਈ ਥੋਂ ਖਬਰ ਕਰਕੇ ਕੈਕਬਾਦ ਨੂੰ ਬੀ ਭੈੜੀਆਂ ਕਰਤੂਤਾਂ ਥੋਂ ਵਰਜਿਆ ਸੀ। ਇਸ ਲਈ ਉਸ ਲੁੱਚੇ ਵਜੀਰ ਨੈ ਪਿਉ ਪੁਤ੍ਰ ਵਿੱਚ ਦੁਫੇੜ ਪਾਉਣ ਲਈ ਜਤਨ ਕੀਤਾ, ਅਤੇ ਪਾਤਸਾਹ ਨੂੰ ਬੰਗਾਲੇ ਪੁਰ ਫੌਜ ਚੜ੍ਹਾਉਣ ਲਈ ਤਿਆਰ ਕੀਤਾ। ਜਦ ਦੋਹਾਂ ਫੌਜਾਂ ਦੇ ਬਿਹਾਰ ਸੂਬੇ ਵਿੱਚ ਆਮ੍ਹੋ ਸਾਮ੍ਹਣੇ ਮੂਹ ਜੁੱਟੇ, ਦੋ ਦਿਨ ਤੀਕੁ ਤਾਂ ਕੁਛ ਹੱਲਾ ਗੁੱਲਾ ਨਾ ਹੋਇਆ, ਤੀਜੇ ਦਿਨ ਬੰਗਾਲੇ ਦੇ ਬੁੱਢੇ ਪਾਤਸਾਹ ਬੁਗਰਾਖਾਂ

ਨੈ ਆਪਣੇ ਕੁਪੁਤ੍ਰ ਕੈਕਬਾਦ ਨੂੰ ਆਪਣੇ ਹੱਥੀਂ ਚਿੱਠੀ ਲਿਖਕੇ ਮਿਲਾਪ ਦੀ ਲਈ ਬੇਨਤੀ ਕੀਤੀ। ਪਹਲੇ ਤਾਂ ਵਜੀਰ ਬੇਪੀਰ ਨੈ ਮੇਲ ਹੋਣਾ ਨਾ ਚਾਹਿਆ। ਪਰ ਜਦ ਤਾੜਿਆ ਭਈ ਪਾਤਸਾਹ ਮਿਲੇ ਬਾਝ ਨਹੀਂ ਰਹੇਗਾ, ਤਦ ਉਸ ਨੈ ਅਣਜਾਣ ਪਾਤਸਾਹ ਨੂੰ ਇਹੋ ਪੱਟੀ ਪੜ੍ਹਾਈ ਕਿ ਆਪ ਜਿਹੇ ਹਿੰਦ ਦੇ ਰਾਜਾ ਧਿਰਾਜ ਦਾ ਪ੍ਰਤਾਪ ਇੰਡਾ ਉੱਚਾ ਹੈ, ਕਿ ਜਦ ਬੰਗਾਲੇ ਦਾ ਪਾਤਸਾਹ ਆਵੇ ਪਹਲੇ ਤਿੰਨ ਵਾਰ ਡੰਡੌਤਾਂ ਕਰੇ। ਪਰ ਬੁਗਰਾਖਾਂ ਨੈ ਇਹ ਬੀ ਗੱਲ ਕਬੂਲ ਕਰ ਲੀਤੀ। ਜਦ ਮਿਲਾਪ ਦਾ ਵੇਲਾ ਆਇਆ, ਤਦ ਪਹਲੇ ਕੈਕਬਾਦ ਵੱਡੀ ਛਬ ਨਾਲ਼ ਦਰਬਾਰੀ ਚੰਦੋਏ ਵਿੱਚ ਆ ਬੈਠਾ। ਫੇਰ ਉਸ ਦਾ ਬੁੱਢਾ ਪਿਉ ਬੀ ਹੌਲ਼ੀ ਹੌਲ਼ੀ ਆਇਆ, ਤਖਤ ਦੇ ਕੋਲ਼ ਪਹੁਚਣ ਥੋਂ ਪਹਲੇ ਡੰਡੌਤ ਕੀਤੀ, ਚੋਬਦਾਰ ਨੈ ਨਾਉਂ ਪੁਕਾਰਿਆ, ਫੇਰ ਬੁਗਰਾਖਾਂ ਨੈ ਥੋੜ੍ਹਾ ਅੱਗੇ ਵਧਕੇ ਹੋਰ ਕੀਤੀ, ਜਦ ਤੀਜੀ ਡੰਡੌਤ ਤਖਤ ਕੋਲ਼ ਕਰਨ ਲੱਗਾ, ਤਦ ਕੈਕਬਾਦ ਨੂੰ ਪਿਉ ਦੀ ਵਲ ਵੇਖਕੇ ਐਡਾ ਤਰਸ ਆਇਆ ਜੋ ਤਾਬੜਤੋੜ ਸਾਰੀ ਮਰੋੜ ਛੋੜਕੇ ਤਖਤੋਂ ਉਤਰ—ਪਿਉ ਦੇ ਗਲ਼ ਲੱਗਾ। ਸਾਰੀ ਭੁੱਲ ਬਖਸਾਕੇ ਸਿੰਘਾਸਣ ਪੁਰ ਬੈਠਾਇਆ, ਆਪ ਵੱਡੇ ਆਦਰ ਨਾਲ਼ ਹੇਠ ਬੈਠ ਗਿਆ, ਇਸ ਤਰਾਂ ਸਾਰੇ ਖੋਟੇ ਵਜੀਰ ਦੇ ਉਪਾਉ ਮਿੱਟੀ ਵਿੱਚ ਮਿਲ਼ ਗਏ ਅਤੇ ਪਾਤਸਾਹ ਦੇ ਬਾਜੇ ਸਿਰ ਕਰਦਿਆਂ ਨੈ ਖਾਰ ਖਾਕੇ ਉਸ ਨੂੰ ਮਹੁਰਾ ਦਿਵਾਕੇ ਮਰਵਾ ਸਿੱਟਿਆ। ਫੇਰ ਉਸ ਦੀ ਥਾਉਂ ਜਲਾਲਦੀਨ ਫੀਰੋਜ ਖਿਲਜੀ ਸਮਾਣੇ ਦਾ ਹਾਕਮ ਵਜੀਰ ਬਣਿਆ॥

ਇਸ ਥੋਂ ਪਿੱਛੇ ਬੁਗਰਾਖਾਂ ਬੰਗਾਲੇ ਵਿੱਚ ਚੈਨ ਨਾਲ਼ ਰਾਜ ਕਰਦਾ ਰਿਹਾ, ਪਰ ਕੈਕਬਾਦ ਨੂੰ ਜਲਾਲਦੀਨ ਖਿਲਜੀ ਨੈ ੧੨੯੦ ਈ. ਸੰ.

ਵਿੱਚ ਮਰਵਾ ਦਿਤਾ, ਇਸ ਵੇਲੇ ਥੋਂ ਖਿਲਜੀ ਘਰਾਣੇ ਦੇ ਰਾਜ ਦੀ ਨੀਉਂ ਪਈ ਅਤੇ ਦਾਸਾਂ ਦੀ ਪਾਤਸਾਹੀ ਦਾ ਨਾਸ ਹੋਇਆ॥

---

# ਤੀਜਾ ਪ੍ਰਿਭਾਉ॥

ਖਿਲਜੀ ਘਰਾਣਾ—੧੨੯੦ ਥੋਂ ੧੩੨੦ ਤੀਕੁ॥

ਖਿਲਜੀ ਅਸਲ ਵਿੱਚ ਤੁਰਕੀ ਕੌਮ ਸਨ, ਪਰ ਕੋਈ ਚਿਰ ਅਫਗਾਨਸਤਾਨ ਵਿੱਚ ਰਹਣ ਦੇ ਕਾਰਣ ਅਫਗਾਨ ਜਾਂ ਪਠਾਣ ਕਹਾਉਂਦੇ ਸਨ, ਅਤੇ ਹਿੰਦ ਦੇ ਧਾਵਿਆਂ ਵਿੱਚ ਸਦਾ ਮੁਸਲਮਾਨ ਪਾਤਸਾਹਾਂ ਦੇ ਸਹਾਯਕ ਹੁੰਦੇ ਸਨ, ਇਸ ਕੌਮ ਦਾ ਸਰਦਾਰ ਜਲਾਲਦੀਨ, ਕੈਕਬਾਦ ਪਾਤਸਾਹ ਦਾ ਵਜ਼ੀਰ ਬਣ ਗਿਆ ਸੀ, ਫੇਰ ਉਹ ਪਾਤਸਾਹ ਦਾ ਕੰਘਾ ਕਰਕੇ, ਆਪ ਗੱਦੀ ਪੁਰ ਬੈਠ ਕਰ ਖਿਲਜੀ ਘਰਾਣੇ ਦਾ ਮੁੰਢ ਬਣਿਆਂ, ਇਸ ਘਰਾਣੇ ਦਾ ਰਾਜ ਨਿਰਾ ਵੀਹ ਵਰਹੇ ਰਿਹਾ, ਪਰ ਥੋੜ੍ਹਾ ਹੀ ਚਿਰ ਉਨਾਂ ਦੀ ਸੂਰਮਤਾਈ ਥੋਂ ਵੱਡਾ ਨਾਮੀਂ ਹੈ, ਸੋ ਇਹ ਹੈ ਕਿ ਜਲਾਲਦੀਨ ਖਿਲਜੀ ਅਤੇ ਉਸ ਦੇ ਭਤੀਜੇ ਅਲਾਉਦੀਨ ਦੇ ਸਮੇ ਵਿੱਚ ਮੁਸਲਮਾਨਾਂ ਨੈ ਦੱਖਣ ਜਿਤਕੇ ਉਸ ਨੂੰ ਦਿੱਲੀ ਨਾਲ਼ ਮੇਲ਼ ਲੀਤਾ॥

ਮੁਸਲਮਾਨਾਂ ਦਾ ਦੱਖਣ ਜਿੱਤਣਾ।

ਜਲਾਲਦੀਨ ਫਿਰੋਜ਼ ਦੇ ਸਮੇ ਵਿੱਚ ਉਸ ਦਾ ਭਤੀਜਾ ਅਲਾਉ-ਦੀਨ ਜੋ ਔਧ ਦਾ ਹਾਕਮ ਸੀ ਦੱਖਣ ਦੇ ਪਛੋਤਰ ਨੂੰ ਕੂਚ ਕਰਦਾ ਹੋਇਆ ਮਹਰਾਸਟਰ ਦੇਸ ਦੇ ਰਾਜਾ ਰਾਮਦੇਵ ਪੁਰ ਹੱਲਾ ਕੀਤਾ ਅਤੇ ਰਾਜਾ ਪਾਸੋਂ ਦੇਸ ਦਾ ਕੁਛ ਹਿੱਸਾ ਖੋਹ ਲੀਤਾ, ਅਤੇ ਮਸੂਲ

ਦਾ ਬਾਹਲਾ ਰੁਪਯਾ ਲੀਤਾ। ਉਪਰੰਦ ਜਦ ਗੁਜਰਾਤ ਜਿੱਤੀ ਗਈ, ਤਦ ਉਥੋਂ ਮਲਕ ਕਾਫੂਰ ਨਾਮੇ ਖੋਜਾ ਜਿਸ ਥੋਂ ਵੱਡੇ ਲਾਭ ਦੇ ਕੰਮ ਨਿੱਕਲੇ, ਅਰ ਗੁਜਰਾਤ ਦੇ ਰਾਜਾ ਕਰਨ ਦੀ ਵੱਡੀ ਸੋਹਣੀ ਰਾਣੀ ਕੌਲਾਦੇਵੀ ਅਲਾਉਦੀਨ ਦੇ ਹੱਥ ਲੱਗੀ। ਜਦ ਉਹ ਆਪਣੇ ਬੁੱਢੇ ਚਾਚਾ ਨੂੰ ਛਲ ਨਾਲ ਕਤਲ ਕਰਕੇ ਦਿੱਲੀ ਦੀ ਗੱਦੀ ਪੁਰ ਬੈਠਾ, ਤਦ ਉਸ ਨੈ ਆਪਣੇ ਰਾਜ ਵਿੱਚ ਮਲਕ ਕਾਫੂਰ ਨੂੰ ਵੱਡੀ ਪਦਵੀ ਦਿੱਤੀ, ਅਤੇ ਚਾਰ ਵਾਰ ਦੱਖਣ ਦੇ ਜਿੱਤਣ ਲਈ ਘੱਲਿਆ। ਮਲਕ ਕਾਫੂਰ ਨੈ ਰਾਮਦੇਵ ਨੂੰ ਜੋ ਫੇਰ ਆਕੀ ਹੋ ਬੈਠਾ ਸੀ ਕੈਦ ਕਰਕੇ ਦਿੱਲੀ ਭੇਜ ਦਿੱਤਾ। ਇੱਥੇ ਪਾਤਸ਼ਾਹ ਨੈ ਉਸ ਨਾਲ ਅਜਿਹਾ ਸਲੂਕ ਕੀਤਾ ਕਿ ਜਦ ਉਹ ਇੱਥੋਂ ਘਰ ਨੂੰ ਮੁੜ ਗਿਆ, ਫੇਰ ਹਮੇਸ਼ ਦੀ ਲਈ ਦਿੱਲੀ ਦਾ ਸੱਚਾ ਆਗਿਆਕਾਰੀ ਅਤੇ ਟਕੇ ਭਰਦਾ ਰਿਹਾ। ਮਲਕ ਕਾਫੂਰ ਨੈ ਦਵਾਰ ਸਮੁੰਦ੍ਰ ਦੇ ਰਾਜਾ ਬਲਾਲ ਨੂੰ ਅਤੇ ਵਾਰੰਗੋਲ ਦੇ ਰਾਜਾ ਨੂੰ ਜਿੱਤਕੇ ਕੁਮਾਰੀ ਅੰਤ੍ਰੀਪ ਪੁਰ ਇੱਕ ਮਸੀਤ ਚੱਕ ਬਣਾਈ ਭਈ ਮੁਸਲਮਾਨਾਂ ਦੇ ਰਾਜ ਦੀ ਨਿਸ਼ਾਨੀ ਰਹੇ॥

ਦੇਵਲਦੇਵੀ॥

ਦੱਖਣ ਦੇ ਜਿੱਤਣ ਥੋਂ ਪਹਿਲੇ ਅਲਾਉਦੀਨ ਨੈ ੧੨੯੭ ਈ. ਸੰ. ਵਿੱਚ ਗੁਜਰਾਤ ਨੂੰ ਆਪ ਜਾਕੇ ਜਿੱਤਿਆ। ਫੇਰ ੧੩੦੩ ਈ. ਸੰ. ਵਿੱਚ ਚਿਤੌੜਗੜ੍ਹ ਜੋ ਮੇਵਾੜ ਦੇ ਮਹਾਰਾਣਾ ਦੀ ਗੱਦੀ ਸੀ ਕਾਬੂ ਕੀਤੀ। ਗੁਜਰਾਤ ਦੇ ਰਾਜਾ ਦੀ ਕੌਲਾਦੇਵੀ ਨਾਮੇ ਰਾਣੀ ਦੇ ਪੇਟੋਂ ਇੱਕ ਧੀ ਜਿਸ ਦਾ ਨਾਉਂ ਦੇਵਲਦੇਵੀ ਸੀ, ਉਹ ਅਜਿਹੀ ਸੁੰਦਰ ਸੀ ਜਿਸ ਦੇ ਸਮਾਨ ਹਿੰਦ ਵਿੱਚ ਕੋਈ ਨਹੀਂ ਸੀ। ਉਸ ਦੇ ਰੂਪ ਦੀ ਸੋਭਾ ਸੁਣਕੇ ਬਾਹਲੇ ਰਾਜਾ ਉਸ ਪੁਰ ਜਾਨ ਦਿੰਦੇ ਸਨ, ਅਤੇ ਵਿਆਹ ਦੀ

ਇੱਛਿਆ ਨਾਲ ਆਪੋ ਵਿੱਚ ਖਹ ਖਹ ਮਰਦੇ ਸਨ। ਦੇਵਨੇਤ ਨਾਲ ਇਹੋ ਦੇਵਲਦੇਵੀ ਆਪਣੇ ਸਾਥੀਆਂ ਨਾਲ ਪਾਤਸਾਹੀ ਫੌਜ ਦੇ ਹੱਥ ਪਕੜੀ ਗਈ, ਅਤੇ ਨਜਰਬੰਦ ਵਿੱਚ ਦਿੱਲੀ ਘੱਲੀ ਗਈ। ਇੱਥੇ ਆਕੇ ਜਦ ਰਣਵਾਸ ਵਿੱਚ ਵੜੀ ਤਦ ਦੇਖਿਆ ਭਈ ਉਸ ਦੀ ਮਾਂ ਕੌਲਾਦੇਵੀ ਪਾਤਸਾਹ ਦੀ ਵੱਡੀ ਪਿਆਰੀ ਪਟਰਾਣੀ ਬਣੀ ਹੋਈ ਹੈ। ਉਪਰੰਦ ਖਿਜਰਖਾਂ ਨਾਮੇ ਪਾਤਸਾਹੀ ਅਮੀਰ ਦੇਵਲ-ਦੇਵੀ ਦੇ ਰੂਪ ਪੁਰ ਮੋਹਤ ਹੋ ਗਿਆ। ਇਹ ਗੱਲ ਪਹਲੇ ਪਹਲ ਤਾਂ ਪਾਤਸਾਹ ਨੂੰ ਮਾੜੀ ਲੱਗੀ ਪਰ ਓੜਕ ਨੂੰ ਖਿਜਰਖਾਂ ਦੇ ਨਾਲ ਹੀ ਵਿਆਹ ਹੋ ਗਿਆ। ਅਮੀਰ ਖਿਸਰੋ ਦਿਲਵਾਲੀ ਨੈ ਉਨਾਂ ਦੀ ਪ੍ਰੀਤ ਦਾ ਕਿੱਸਾ ਆਪਣੀ ਸੋਹਣੀ ਕਵੀਸਰੀ ਵਿੱਚ ਲਿਖਿਆ ਹੈ, ਪਰ ਉਸ ਕਿੱਸੇ ਦਾ ਅੰਤ ਦਾ ਹਾਲ ਵੇਖਕੇ ਜਿਸ ਨੂੰ ਉਸ ਦੇ ਰੂਪ ਦਾ ਫੈਨ ਆਖਣਾ ਚਾਹੀਦਾ ਹੈ ਖੱਟਾ ਮਨ ਹੋ ਜਾਂਦਾ ਹੈ, ਅਰਥਾਤ ਜਦ ਉਹ ਰੰਡੀ ਹੋ ਗਈ, ਦੋ ਸੁਲਤਾਨਾ ਨੈ ਜੋ ਉਸ ਦੇ ਘਰਵਾਲੇ ਥੋਂ ਪਿੱਛੋ ਹੋਏ ਧਿੰਗਾਮੁਸਤੀ ਉਸ ਨਾਲ ਨਿਕਾਹ ਕੀਤਾ। ਉਨਾਂ ਵਿੱਚੋਂ ਇੱਕ ਤਾਂ ਉਸ ਦੇ ਘਰਵਾਲੇ ਦਾ ਭਿਰਾਉ ਅਰ ਖੂਨੀ ਸੀ, ਦੂਜਾ ਖਿਸਰੋ ਜੋ ਨੀਚ ਕੌਮ ਸੀ ਅਰ ਜੁਲਮ ਨਾਲ ਗੱਦੀਪਤੀ (੧) ਬਣਿਆ॥

ਖਿਸਰੋਖਾਂ॥

ਖਿਸਰੋਖਾਂ ਖਿਲਜੀ ਘਰਾਣੇ ਦਾ ਛੇਕੜਲਾ ਪਾਤਸਾਹ ਸੀ ਜੋ ਅਸਲ ਵਿੱਚ ਨੀਚਜਾਤ ਦਾ ਹਿੰਦੂ ਅਰ ਪਾਤਸਾਹ ਦਾ ਟਹਲੀਆ ਸੀ, ਪਰੰਤੁ ਅਲਾਉਦੀਨ ਦੇ ਪੁਤ੍ਰ ਕੁਤਬਦੀਨ ਮੁਬਾਰਕ ਖਿਲਜੀ ਨੈ ਉਸ ਨੂੰ ਆਪਣਾ ਵਜੀਰ ਥਾਪ ਲੀਤਾ ਸੀ। ਵਜੀਰ ਹੁੰਦੇ ਹੀ ਇਹ ਦੁਸਟ ਆਪਣੇ ਸ੍ਵਾਮੀ ਅਤੇ ਉਸ ਦੇ ਸਹਾ-

(੧) ਗੱਦੀ ਦਾ ਮਾਲਕ॥

ਇਕਾਂ ਦਾ ਚੌਕਾ ਪਾਕੇ ਆਪ ਤਖਤਨਸ਼ੀਨ ਹੋਇਆ ਅਤੇ ਦੇਵਲਦੇਵੀ ਆਪਣੀ ਰਾਣੀ ਬਣਾਈ। ਖਿਸਰੋ ਨਾਉਂ ਨੂੰ ਤਾਂ ਮੁਸਲਮਾਨ ਸੀ, ਪਰ ਮੁਸਲਮਾਨਾਂ ਨੂੰ ਬੀ ਵੱਡਾ ਔਖਾ ਰਖਦਾ ਸੀ, ਅਰ ਹਿੰਦੂ ਬੀ ਉਸ ਦੇ ਦੇਖਣੋਂ ਰਿੰਜ ਰਹੰਦੇ ਸਨ, ਕਿਉਂ ਜੋ ਪਹਿਲੇ ਤਾਂ ਉਹ ਕਮੀਨਪੁਣੇ ਥੋਂ ਮਰਾਤਬੇ ਨੂੰ ਚੜ੍ਹਿਆ, ਦੂਜਾ ਹਿੰਦੂਓਂ ਬੇਧਰਮ ਹੋ ਗਿਆ ਸੀ। ਗੱਲ ਕਾਹਦੀ ਬਹੁਤ ਚਿਰ ਨਹੀਂ ਗੁਜ਼ਰਿਆ ਸੀ ਜੋ ਇੱਕ ਸਰਦਾਰ ਨੈ ਜਿਸ ਦਾ ਨਾਉਂ ਗਾਜ਼ੀ ਬੇਗ ਤੁਗਲਕ ਸੀ ਉਸ ਨੂੰ ਜੁੱਧਭੂਮ ਵਿੱਚ ਹਾਰ ਦੇਕੇ ਮੁਕਾ ਦਿੱਤਾ, ਅਰ ਗਿਆਸਦੀਨ ਤੁਗਲਕ ਆਪਣਾ ਨਾਉਂ ਰਖਾਕੇ ਈ. ਸੰ. ੧੩੨੦ ਵਿੱਚ ਗੱਦੀ ਪੁਰ ਬੈਠ ਗਿਆ॥

---

# ਚੌਥਾ ਧਿਆਉ॥

ਤੁਗਲਕ ਘਰਾਣਾ ੧੩੨੦ ਥੋਂ ੧੪੧੨ ਤੀਕੁ॥

ਤੁਗਲਕ ਘਰਾਣੇ ਦੇ ਅੱਠ ਪਾਤਸ਼ਾਹ ਦਿੱਲੀ ਦੀ ਗੱਦੀ ਪੁਰ ਬੈਠੇ। ਉਨ੍ਹਾਂ ਦਾ ਰਾਜ ਸੌਕੁ ਵਰਹੇ ਦੇ ਲਗਭਗ ਰਿਹਾ। ਇਸ ਸਮੇ ਵਿੱਚ ਹੌਲੀ ਹੌਲੀ ਪਠਾਣਾਂ ਦੇ ਰਾਜ ਅੱਡ ਅੱਡ ਹੋ ਗਏ ਜਿਨ੍ਹਾਂ ਵਿੱਚੋਂ ਕਈ ਵੱਡੇ ਜ਼ੋਰਾਵਰ ਬੀ ਸਨ, ਇਸ ਵਿਗਾੜ ਦੇ ਕਾਰਣ ਏਹ ਸਨ। ਪਹਿਲੇ ਤਾਂ ਬਾਜ਼ੇ ਤੁਗਲਕ ਪਾਤਸ਼ਾਹ ਵੱਡੇ ਕੂੰਢ ਅਤੇ ਕਾਇਰ ਸਨ। ਦੂਜੇ ਕਈ ਵੱਡੇ ਵੱਡੇ ਮੁਸਲਮਾਨ ਆਪ ਨੂੰ ਹੀ ਪਾਤਸ਼ਾਹ ਮੰਨਕੇ ਦਿੱਲੀ ਦੇ ਤਾਬੇ ਨਹੀਂ ਰਹੰਦੇ ਸਨ। ਤੀਜੇ ਅਮੀਰ ਤੈਮੂਰ ਨੈ ੧੩੯੮ ਵਿੱਚ ਹਿੰਦ ਪੁਰ ਇੱਕ ਧਾਵਾ ਕਰਕੇ ਦਿੱਲੀ ਨੂੰ ਲੁੱਟਕੇ ਵਡਾ ਘੱਲੂਘਾਰਾ ਕੀਤਾ ਅਤੇ ਰਹੰਦੀ ਖੂੰਹਦੀ ਤੁਗਲਕਾਂ ਦੀ ਜੜ੍ਹ ਪੁੱਟ ਸਿੱਟੀ॥

ਤੁਗਲਕ ਪਾਤਸ਼ਾਹ ॥

ਤੁਗਲਕਾਂ ਵਿੱਚ ਇਹ ਪਾਤਸ਼ਾਹ ਵੱਡੇ ਨਾਮੀ ਹੋਏ ਹਨ, ਪਹਿਲੇ ਮੁਹੰਮਦ ਤੁਗਲਕ ਜਿਸ ਦੇ ਰਾਜ ਵਿੱਚ ਦੱਖਣ ਦਾ ਬਾਹਲਾ ਭਾਗ ਉਹ ਦੇ ਹੱਥੋਂ ਜਾਂਦਾ ਰਿਹਾ ਸੀ, ਅਰ ਉੱਥੇ ਬ੍ਰਾਹਮਣੀ ਘਰਾਣੇ ਦੇ ਪਾਤਸ਼ਾਹਾਂ ਨੈ ਆਪਣਾ ਰਾਜ ਮੱਲ ਲੀਤਾ ਇਸ ਦੀ ਕਥਾ ਅੱਗੇ ਆਵੇਗੀ। ਦੂਜੇ ਫਿਰੋਜ਼ਸ਼ਾਹ ਮੁਹੰਮਦ ਤੁਗਲਕ ਦਾ ਭਤੀਜਾ ਜਿਸ ਦੇ ਸਮੇ ਹਾਜੀ ਇਲਯਾਸ ਨੈ ਬੰਗਾਲੇ ਵਿੱਚ ਅਫ਼ਗਾਨੀ ਘਰਾਣੇ ਦਾ ਸੁਤੰਤ੍ਰ ਰਾਜ ਬਣਾ ਲੀਤਾ। ਇਸ ਦਾ ਵੇਰਵਾ ਬੀ ਅੱਗੇ ਆਵੇਗਾ। ਤੀਜੇ ਫਿਰੋਜ਼ਸ਼ਾਹ ਦੇ ਪੋਤ੍ਰੇ ਸੁਲਤਾਨ ਮਹਮੂਦ ਜਿਸ ਦੇ ਰਾਜ ਵਿੱਚ ਜੌਨਪੁਰ ਗੁਜਰਾਤ ਅਰ ਮਾਲਵੇ ਵਿੱਚ ਮੁਸਲਮਾਨੀ ਸੁਤੰਤ੍ਰ ਰਾਜ ਹੋ ਗਏ। ਪਰੰਤੂ ਅਮੀਰ ਤੈਮੂਰ ਦੇ ਹੱਲੇ ਦੇ ਅੱਗੇ ਇਨ੍ਹਾਂ ਸਭਨਾਂ ਦੀ ਕੁਛ ਗੱਲ ਨਹੀਂ ਸੀ, ਇਹ ਹੱਲਾ ਹਿੰਦ ਵਿੱਚ ਸੌ ਵਰਹੇ ਪਿੱਛੋਂ ਮੁਗਲਵੀ ਰਾਜ ਦੇ ਪੱਕੇ ਹੋਣ ਦਾ ਮਾਨੋ ਇੱਕ ਝੰਡਾ ਸੀ॥

ਅਮੀਰ ਤੈਮੂਰ ॥

ਤੈਮੂਰ, ਚੰਗਤਿਆਂ ਦੀ ਕੁਲ ਵਿੱਚੋਂ ਇੱਕ ਤਤਾਰੀ ਅਮੀਰ ਤੁਰਕਾਂ ਅਤੇ ਮੁਗਲਾਂ ਦਾ ਸਰਦਾਰ ਸੀ। ਬੁਖਾਰਾ ਅਰ ਸਮਰਕੰਦ ਉਸ ਦੀਆਂ ਰਾਜਧਾਨੀਆਂ ਸਨ। ਅਮੀਰ ਤੈਮੂਰ ਭਾਵੇਂ ਤਤਾਰੀਆਂ ਦੀ ਜਾਹਲ ਕੌਮਾਂ ਵਿੱਚੋਂ ਸੀ, ਪਰ ਨਿਰਾ ਅਨਪੜ੍ਹ ਨਹੀਂ ਸੀ, ਕਿੰਉ ਜੋ ਉਸ ਨੈ ਆਪਣੀ ਜਨਮਸਾਖੀ ਆਪ ਹੀ ਲਿਖੀ ਹੈ, ਅਤੇ ਇਹ ਪੜ੍ਹਨ ਦਾ ਹੀ ਗੁਣ ਸੀ, ਜੋ ਹੋਰ ਤਤਾਰੀਆਂ ਨਾਲੋਂ ਗੁਣੀਆਂ ਦੀ ਕਦਰ ਬੀ ਚੰਗੀ ਕੀਤੀ। ਜਦ ਕਿਸੇ ਦੇਸ ਪੁਰ ਧਾਵਾ ਕਰਨ ਲਈ ਚੜ੍ਹਦਾ ਸੀ, ਤਦ ਬਾਹਲੇ ਪੰਡਤਾਂ ਗੁਣੀਆਂ

ਨੂੰ ਬੀ ਨਾਲ ਲੈ ਜਾਂਦਾ ਸੀ, ਪਰ ਇੱਕ ਵੱਡੀ ਹੈਰਾਨਗੀ ਦੀ ਗੱਲ ਹੈ, ਜੋ ਡਰਦੇ ਵੇਲੇ ਉਸ ਦੀ ਫੌਜ ਵਿੱਚ ਡ਼ੀਮੜਾਂ ਤਾਂ ਫੌਜ ਦੇ ਪਿੱਛੇ ਰਹੰਦੀਆਂ ਹੀ ਸਨ, ਪਰ ਪੰਡਤਾਂ ਦਾ ਟੋਲਾ ਡ਼ੀਮੜਾਂ ਦੇ ਬੀ ਪਿੱਛੇ ਹੋਇਆ ਕਰਦਾ ਸੀ॥

ਤੈਮੂਰ ਨੈ ਆਪਣੀ ਜਨਮਸਾਖੀ ਵਿੱਚ ਲਿਖਿਆ ਹੈ ਕਿ ਮਹ-ਮੂਦ ਤੁਗਲਕ ਦੇ ਨਿਰਬਲ ਰਾਜ ਦੇ ਕਾਰਣ ਉਸ ਵਿੱਚ ਅਤੇ ਉਸ ਦੇ ਉਮਰਾਵਾਂ ਵਿੱਚ ਜੋ ਫੁੱਟ ਪੈ ਰਹੀ ਸੀ ਦੇਖਕੇ ਮੈ ਨੂੰ ਬੀ ਹਿੰਦ ਪੁਰ ਜੋਸ਼ ਆਇਆ। ਤੈਮੂਰ ਨੈ ਪਹਲੇ ਭਟਨੇਰ ਕਿਲੇ ਪੁਰ ਹੱਲਾ ਕੀਤਾ, ਇੱਥੋਂ ਦੇ ਹਾਕਮ ਨੈ ਸੁਲਹਾ ਕਰ ਲੀਤੀ ਦੁਹਾਂ ਵਿੱਚ ਕੋਲ ਕਰਾਰ ਠਹਰ ਗਿਆ, ਪਰ ਤੈਮੂਰ ਨੈ ਕੋਲ ਨੂੰ ਤੋੜਕੇ ਉਥੋਂ ਦੇ ਵਸਕੀਣਾਂ ਦਾ ਘਾਤ ਕਰਾਇਆ। ਫੇਰ ਉੱਥੋਂ ਦਿੱਲੀ ਨੂੰ ਵਧਿ-ਆ। ਸਹਰ ਦੀ ਸਫੀਲ ਕੋਲ਼ ਮਹਮੂਦ ਤੁਗਲਕ ਨੈ ਉਸ ਨਾਲ ਟਾਕਰਾ ਕੀਤਾ, ਪਰ ਨਿਰੀ ਭਾਂਜ ਖਾਧੀ ਅਰ ਗੁਜਰਾਤ ਨੂੰ ਨੱਠ ਗਿਆ। ਤੈਮੂਰ ਫਤੇਪਾਕੇ ਦਿੱਲੀ ਵਿੱਚ ਵੜਿਆ ਅਰ ਰੱਯਤ ਨੂੰ ਸਰਣ ਦਿੱਤੀ, ਪਰ ਦਿੱਲੀ ਵਿੱਚ ਕਿਧਰੇ ਥੋੜਾ ਜਿਹਾ ਝਗੜਾ ਹੋ ਗਿਆ ਸੀ, ਇਸ ਪੁਰ ਤੈਮੂਰ ਨੈ ਆਮ ਦੇ ਕਤਲ ਦਾ ਹੁਕਮ ਦਿੱਤਾ ਅਰ ਆਪ ਪੰਜ ਦਿਨ ਖੂਬ ਅਨੰਦ ਲੁੱਟਿਆ, ਫੌਜ ਅੰਨੇ-ਵਾਹ ਵਿਚਾਰੀ ਰੱਯਤ ਨੂੰ ਲੁੱਟਦੀ ਅਤੇ ਕੱਟਦੀ ਵੱਢਦੀ ਰਹੀ, ਫਿਰ ਜੋ ਲੋਕ ਬਚ ਰਹੇ ਸਨ ਉਨਾਂ ਵਿੱਚੋਂ ਹਜਾਰਾਂ ਨੂੰ ਦਾਸ ਬਣਾਕੇ ਨਾਲ਼ ਲੈ ਗਈ। ਉਨਾਂ ਵਿੱਚ ਬਾਹਲੇ ਵੱਡੇ ਅਫਗਾਨੀ ਉਮਰਾਵਾਂ ਅਰ ਹਿੰਦੂਆਂ ਦੀਆਂ ਡ਼ੀਮੜਾਂ ਅਰ ਬਾਲਕ ਬੀ ਸਨ। ਫੇਰ ਤੈਮੂਰ ਹਿੰਦੋਂ ਘਰ ਨੂੰ ਮੁੜ ਗਿਆ ਕਿੰਉ ਜੋ ਉਸ ਨੂੰ ਆਪਣੇ ਦੇਸ ਵਿੱਚ ਰਾਮਰੌਲ਼ੇ ਪੈਣ ਦਾ ਖਤਰਾ ਸੀ। ਲਿਖਿਆ ਹੈ ਜੋ ਉਸ ਦਾ ਇੱਕ ਇੱਕ ਸੁਪਾਹੀ ਹਿੰਦ ਥੋਂ ਡੇਢ ਡੇਢ ਸੌ ਗੁਲਾਮ ਲੈ ਗਿਆ ਅਰ

ਸੁਪਾਹੀਆਂ ਦੇ ਪੁਤ੍ਰ ਵੀਹ ਵੀਹ ਗੁਲਾਮ ਵੱਖਰੇ ਨਾਲ ਲੈ ਗਏ, ਅਰ ਲੁੱਟ ਦੇ ਮਾਲ ਧਨ ਦੀ ਤਾਂ ਕੁਛ ਹੱਦ ਗਿਣਤੀ ਹੀ ਨਹੀਂ ਸੀ॥

---

# ਪੰਜਵਾਂ ਧਿਆਉ॥

ਸੱਯਦ ਘਰਾਣਾ ਅਰ ਲੋਦੀ ਘਰਾਣਾ ੧੪੧੨ ਥੋਂ ੧੫੨੬ ਤੀਕੂ॥

ਜਦ ਤੈਮੂਰ ਦਿੱਲੀਓਂ ਚਲਿਆ ਗਿਆ ਤਦ ਕੁਛ ਦਿਨ ਪਿੱਛੇ ਮਹ-ਮੂਦ ਤੁਗਲਕ ਗੁਜਰਾਤੋਂ ਮੁੜ ਆਇਆ, ਪਰੰਤੂ ਰਾਜ ਵਿੱਚ ਝਗੜਾ ਅਤੇ ਅਲਬਲ ਪੈ ਰਹੀ ਸੀ ਕਿੰਉਂ ਜੋ ਪਾਤਸ਼ਾਹ ਦੀ ਕੋਈ ਗੱਲ ਨਹੀਂ ਮੰਨੀ ਜਾਂਦੀ ਸੀ। ਓੜਕ ਜਦ ਮਹਮੂਦ ਮਰ ਗਿਆ ਤਦ ਅਫਗਾਨੀ ਉਮਰਾਵਾਂ ਵਿੱਚੋਂ ਇੱਕ ਮਰਦ ਦੌਲਤਖਾਂ ਲੋਦੀ ਨਾਮੇ ਰਾਜ ਮੱਲ ਬੈਠਾ, ਪਰ ਥੋੜੇ ਹੀ ਚਿਰ ਪਿੱਛੇ ਖਿਜਰਖਾਂ ਨਾਮੇ ਸੱਯਦ ਨੈ ਜਿਸ ਨੂੰ ਅਮੀਰ ਤੈਮੂਰ ਮੁਲਤਾਨ ਦਾ ਹਾਕਮ ਕਰ ਗਿਆ ਸੀ ਉਸ ਨੂੰ ਆਪਣੇ ਅਧੀਨ ਕਰ ਲੀਤਾ॥

ਸੱਯਦ ਘਰਾਣਾ॥

ਖਿਜਰਖਾਂ ਨੈ ਪਹਿਲੇ ਪਹਿਲ ਤਾਂ ਇਹ ਕਿਹਾ ਕਿ ਮੈਂ ਅਮੀਰ ਤੈਮੂਰ ਦੀ ਵਲੋਂ ਹੁਕਮ ਕਰਦਾ ਹਾਂ ਪਰੰਤੂ ਥੋੜੇ ਦਿਨ ਪਿੱਛੇ ਸੁਤੰਤ੍ਰ ਬਣ ਬੈਠਾ ਅਰ ਹਿੰਦ ਦੇ ਸੱਯਦ ਪਾਤਸ਼ਾਹਾਂ ਦਾ ਮੁੱਢ ਹੋਇਆ। ਉਸ ਦੇ ਪਿੱਛੋਂ ਪੁਤ੍ਰ ਪੋਤ੍ਰੇ ਅਰ ਪੜਪੋਤ੍ਰੇ ਨੈ ਹੁਕਮ ਕੀਤਾ। ਇਹ ਘਰਾਣਾ ਈ. ਸੰ. ੧੪੧੪ ਥੋਂ ੧੪੫੦ ਤੀਕੂ ਪਾਤਸ਼ਾਹੀ ਕਰਦਾ ਰਿਹਾ, ਪਰੰਤੂ ਇਹ ਪਾਤਸ਼ਾਹ ਹਿੰਦ ਦੇ ਪਾਤਸ਼ਾਹ ਕਹਾਉਣ ਦੇ ਹੱਕਦਾਰ ਨਹੀਂ ਹਨ, ਕਿੰਉਂ ਜੋ ਇਨ੍ਹਾਂ ਦਾ ਹੁਕਮ ਦਿੱਲੀਓਂ ਕੁਛ ਬਹੁਤ ਦੂਰ ਤੀਕੂ ਨਹੀਂ ਪਸਰਿਆ। ਓੜਕ ਨੂੰ ਬਹਿਲੋਲ ਲੋਦੀ ਨਾਮੇ ਜੁਆਨ

ਅਫਗਾਨ ਨੈ ਜੋ ਲਹੌਰ ਦਾ ਹਾਕਮ ਸੀ ਸੱਯਦਾਂ ਦੇ ਨਾਸ ਦਾ ਉੱਦਮ ਚੱਕਿਆ। ਭਾਵੇਂ ਪਹਿਲੇ ਪਹਿਲ ਉਹ ਕਈ ਵਾਰ ਹਾਰਦਾ ਰਿਹਾ, ਪਰ ਅੰਤ ਨੂੰ ਉਸ ਨੈ ਸੱਯਦ ਘਰਾਣੇ ਦੇ ਨਿਲਾਇਕ ਪਾਤਸਾਹ ਨੂੰ ਗੱਦੀਓਂ ਗਿਰਾ ਦਿੱਤਾ, ਅਰ ਆਪ ਦਿੱਲੀ ਦੇ ਰਾਜਸਿੰਘਾਸਣ ਪੁਰ ਬੈਠਕੇ ਲੋਦੀ ਘਰਾਣੇ ਦਾ ਮੁੰਢ ਹੋਇਆ। ਇਹ ਲੋਦੀ ਘਰਾਣਾ ਹਿੰਦ ਦੇ ਅਫਗਾਨੀ ਪਾਤਸਾਹਾਂ ਵਿੱਚੋਂ ਛੇਕੜਲਾ ਘਰਾਣਾ ਸੀ ॥

ਲੋਦੀ ਘਰਾਣਾ ॥

ਲੋਦੀ ਘਰਾਣੇ ਵਿੱਚੋਂ ਬਹਲੋਲ ਲੋਦੀ ਅਰ ਉਸ ਦਾ ਪੁਤ੍ਰ ਸਿਕੰਦਰ ਦੋਵੇਂ ਵੱਡੇ ਬਲੀ ਅਰ ਪ੍ਰਤਾਪੀ ਪਾਤਸਾਹ ਹੋਏ ਹਨ। ਬਹਲੋਲ ਲੋਦੀ ਨੈ ਬਹੁਤ ਚਿਰ ਤੀਕੁ ਰਾਜ ਕੀਤਾ ਅਰਥਾਤ ੧੪੫੦ ਥੋਂ ੧੪੮੮ ਤੀਕੁ ਹੁਕਮ ਕਰਦਾ ਰਿਹਾ। ਇਸ ਦੇ ਸਮੇ ਦਾ ਵਡਾ ਸਮਾਚਾਰ ਇਹ ਹੈ, ਜੋ ਉਹ ਛੱਬੀ ਵਰਹੇ ਤੀਕੁ ਜੌਨਪੁਰ ਦੇ ਪਾਤਸਾਹਾਂ ਨਾਲ਼ ਲੜਦਾ ਰਿਹਾ। ਪਰੰਤੂ ਓੜਕ ਉਸ ਰਾਜ ਨੂੰ ਜਿੱਤ ਲੀਤਾ। ਬਹਲੋਲ ਦੇ ਮਗਰੋਂ ਸਿਕੰਦਰ ਨੈ ਬਿਹਾਰ ਅਰ ਸਾਰੇ ਉੱਤਰੀ ਹਿੰਦੁਸਤਾਨ ਪੁਰ ਕਾਬੂ ਕਰ ਲੀਤਾ, ਨਿਰਾ ਇੱਕ ਬੰਗਾਲਾ ਬਾਕੀ ਰਹ ਗਿਆ ਸੀ। ਇਸ ਪਾਤਸਾਹ ਨੈ ਦਿੱਲੀ ਦੀ ਥਾਂ ਆਗਰੇ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਇਸ ਵੇਲੇ ਥੋਂ ਲੈਕੇ ਸਾਹਜਹਾਂ ਦੇ ਸਮੇ ਤੀਕੁ ਆਗਰਾ ਹੀ ਹਿੰਦ ਦੀ ਰਾਜਧਾਨੀ ਰਹੀ। ਸਿਕੰਦਰ ਦੇ ਮਗਰੋਂ ਉਸ ਦਾ ਪੁਤ੍ਰ ਇਬਰਾਹੀਮ ਲੋਦੀ ਵੱਡਾ ਕਮਕੋਸ ਨਿਕਲਿਆ ਜੁਲਮ ਅਤੇ ਹੱਤਿਆ ਵੱਡੀ ਕਰਨ ਲੱਗਾ, ਇਸ ਲਈ ਫੇਰ ਰਾਜ ਵਿੱਚ ਖਰਾਬੀ ਹੋ ਗਈ, ਫਲ਼ ਇਹ ਹੋਇਆ ਜੋ ਹਿੰਦ ਥੋਂ ਅਫਗਾਨਾਂ ਦਾ ਰਾਜ ਜਾਂਦਾ ਰਿਹਾ। ਇਸ ਦਾ ਬਿਰਤੰਤ ਇਹ

ਹੈ ਜੋ ਇਬਰਾਹੀਮ ਲੋਦੀ ਦੇ ਬਾਜੇ ਉਮਰਾਵਾਂ ਨੈ ਜੋ ਉਸ ਥੋਂ ਦੁਖੀ ਸਨ, ਬਾਬਰ ਨੂੰ ਜੋ ਅਮੀਰ ਤੈਮੂਰ ਦੀ ਛੀਵੀਂ ਪੀਹੜ੍ਹੀ ਵਿਚੋਂ—ਜੋ ਮੱਧ ਏਸ਼ਿਆ ਦੇ ਮੁਗਲਾਂ ਅਰ ਤੁਰਕਾਂ ਦਾ ਸਰਦਾਰ ਸੀ ਅਰ ਕਾਬਲ ਵਿਚ ਹੁਕਮ ਕਰਦਾ ਸੀ, ਇਹ ਲਿਖ ਘੱਲਿਆ ਜੋ ਆਪ ਹਿੰਦ ਪੁਰ ਹੱਲਾ ਕਰਕੇ ਇਸ ਦੇਸ ਨੂੰ ਕਾਬੂ ਕਰ ਲੀਜੀਏ। ਤਦ ਬਾਬਰ ਨੈ ਈ. ਸੰ. ੧੫੨੬ ਵਿਚ ਕਾਬਲੋਂ ਆਕਰ ਲਹੌਰ ਨੂੰ ਮੱਲਿਆ, ਅਰ ਫੇਰ ਦੋ ਵਰਹੇ ਪਿੱਛੋਂ ਪਾਣੀਪਤ ਦੇ ਮੈਦਾਨ ਪੁਰ ਇਕ ਭਾਰੀ ਜੰਗ ਵਿਚ ਇਬਰਾਹੀਮ ਲੋਦੀ ਨੂੰ ਭਾਂਜ ਦਿੱਤੀ। ਇਹ ਪਾਣੀਪਤ ਦੀ ਪਹਲੀ ਲੜਾਈ ਕਹਾਉਂਦੀ ਹੈ। ਇਸ ਦਾ ਇਹ ਫਲ ਹੋਇਆ ਕਿ ਹਿੰਦੁਸਤਾਨ ਦੀ ਪਾਤਸ਼ਾਹੀ ਅਫਗਾਨਾਂ (੧) ਦੇ ਹੱਥੋਂ ਨਿੱਕਲਕੇ ਮੁਗਲਾਂ ਦੇ ਹੱਥ ਚਲੀ ਗਈ॥

---

# ਛੇਵਾਂ ਪਿਆਉ॥

ਦਿੱਲੀ ਦੇ ਨਾਲ ਲਗਦੇ ਰਾਜਾਂ ਦਾ ਹਾਲ॥

ਦੱਖਨ ਦਾ ਬ੍ਰਾਹਮਣੀ ਰਾਜ ਅਤੇ ਉਸ ਦੀਆਂ ਸਾਖਾਂ—ਪਹਲੇ ਕਹ ਆਏ ਹਾਂ ਕਿ ਅਫਗਾਨੀ ਪਾਤਸ਼ਾਹਾਂ ਵਿਚ ਕਈ ਨਿਰਬਲ ਅਜਿਹੇ ਹੋਏ ਜੋ ਉਨ੍ਹਾਂ ਦੇ ਸਮੇ ਵਿਚ ਕਈ ਮੁਸਲਮਾਨੀ ਸੁਤੰਤ੍ਰ ਰਾਜ ਹੋ ਗਏ। ਇਨ੍ਹਾਂ ਵਿਚੋਂ ਦੱਖਨ ਦਾ ਬ੍ਰਾਹਮਣੀ ਰਾਜ ਵੱਡਾ ਉੱਘਾ ਸੀ। ਇਸ ਦਾ ਮੁੱਢ ਇਕ ਅਫਗਾਨੀ ਸਰਦਾਰ ਜਫਰਖਾਂ ਨਾਮੇ ਹੋਇਆ

(੧) ਮੁਹੰਮਦ ਗੌਰੀ ਥੋਂ ਇਬਰਾਹੀਮ ਲੋਦੀ ਤੀਕੁ ਦਿੱਲੀ ਦੇ ਜਿਤਨੇ ਪਾਤਸ਼ਾਹ ਹੋਏ ਹਨ, ਉਨ੍ਹਾਂ ਸਭਨਾਂ ਨੂੰ ਪਠਾਣ ਜਾਂ ਅਫਗਾਨ ਆਖਦੇ, ਭਾਵੇਂ ਉਨ੍ਹਾਂ ਵਿਚੋਂ ਕਈ ਤੁਰਕ ਬੀ ਸਨ॥

ਹੈ ਜੋ ਮੁਹੰਮਦ ਤੁਗਲਕ ਦੇ ਸਮੇ ਵਿੱਚ ਸੀ। ਇਸ ਨਾਲ ਜੋ ਪਾਤਸ਼ਾਹ ਦਿੱਲੀਓਂ ਲੜਨ ਨੂੰ ਗਏ ਸਨ ਸਭਨਾਂ ਨੂੰ ਜਿੱਤਦਾ ਰਿਹਾ ਸੀ। ਗੁਲ-ਬਰਗ ਨੂੰ ਆਪਣੀ ਰਾਜਧਾਨੀ ਥਾਪਕੇ ਦੱਖਣ ਦਾ ਸੁਤੰਤ੍ਰ ਪਾਤਸ਼ਾਹ ਅਖਾਇਆ। ਜ਼ਫਰਖਾਂ ਅਸਲ ਵਿੱਚ ਗੰਗੂ ਨਾਮੇ ਇੱਕ ਬ੍ਰਾਹਮਣ ਦਾ ਟਹਿਲੀਆ ਸੀ। ਗੰਗੂ ਉਸ ਪੁਰ ਵੱਡੀ ਕਿਰਪਾ ਰਖਦਾ ਸੀ ਅਤੇ ਉਸ ਨੈ ਪਹਿਲੇ ਹੀ ਥੋਂ ਆਖ ਛੱਡਿਆ ਸੀ ਭਈ ਤੂੰ ਵਡਾ ਪਰਤਾਪ ਵਾਨ ਹੋਵੇਗਾ। ਗੱਲ ਕਾਹਦੀ ਜ਼ਫਰਖਾਂ ਜਦ ਬਹੁਤ ਵੱਧਿਆ ਆਪਣਾ ਨਾਉਂ ਆਪਣੇ ਮਾਲਕ ਦੀ ਯਾਦਗੀਰੀ ਵਿੱਚ ਸੁਲਤਾਨ ਅਲਾਊਦੀਨ ਹੁਸਨਗੰਗੂ ਬ੍ਰਾਹਮਣੀ ਰਖਿਆ ਇਸੇ ਤਰਾਂ ਉਸ ਦੇ ਘਰਾਣੇ ਦਾ ਬ੍ਰਾਹਮਣੀ ਨਾਉਂ ਪੈ ਗਿਆ। ਇਸ ਘਰਾਣੇ ਦੇ ਅਠਾਰਾਂ ਪਾਤਸ਼ਾਹ ਦੱਖਣ ਦੇ ਤਖਤ ਪੁਰ ਬੈਠੇ ਅਰ ੧੩੪੭ ਥੋਂ ਲੈਕੇ ਡੇਢ ਸੌ ਵਰਹੇ ਥੋਂ ਵਧੀਕ ਹੁਕਮ ਕਰਦੇ ਰਹੇ। ਜਿਸ ਵਰਹੇ ਪਾਣੀਪਤ ਦੀ ਪਹਿਲੀ ਲੜਾਈ ਦੇ ਕਾਰਣ ਹਿੰਦੁਸਤਾਨੋਂ ਪਠਾਣਾਂ ਦੇ ਰਾਜ ਨੂੰ ਤਿਲਾਂਜਲੀ ਮਿਲੀ ਉਸੇ ਵਰਹੇ ਦੱਖਣ ਵਿੱਚ ਬ੍ਰਾਹਮਣੀ ਘਰਾਣੇ ਦਾ ਬੀ ਦੀਵਾ ਬੁਝ ਗਿਆ। ਪਰੰਤੂ ਉਸ ਦੇ ਬੁਝਣ ਨਾਲ ਪੰਜ ਰਾਜ ਹੋਰ ਸੁਤੰਤ੍ਰ ਹੋ ਗਏ, ਜਿੱਥੋਂ ਤੀਕੁ ਮੁਗਲਾਂ ਨੈ ਉਨ੍ਹਾਂ ਨੂੰ ਨਾ ਜਿੱਤਿਆ ਉੱਥੋਂ ਤੀਕੁ ਉਹ ਰਾਜ ਕਰਦੇ ਰਹੇ। ਇਨ੍ਹਾਂ ਪੰਜਾਂ ਰਾਜਾਂ ਦਾ ਸਮਾਚਾਰ ਇਹ ਹੈ॥

ਪਹਿਲਾ ਰਾਜ ਆਦਲਸ਼ਾਹੀਆ ਜਿਸ ਦੀ ਨੀਉਂ ਸਨ ੧੪੮੯ ਵਿੱਚ ਆਦਲਸ਼ਾਹ ਨੈ ਰਖੀ ਸੀ। ਇਸ ਦੀ ਰਾਜਧਾਨੀ ਬੀਜਾ-ਪੁਰ ਸੀ। ਦੂਜਾ ਨਿਜ਼ਾਮਸ਼ਾਹੀਆ ਰਾਜ ਜਿਸ ਦਾ ਬਾਨੀ ਇੱਕ ਸਖਸ ਅਹਮਦ ਨਾਮੇ ਸੀ, ਜੋ ੧੪੮੭ ਵਿੱਚ ਸੁਤੰਤ੍ਰ ਬਣ ਬੈਠਾ ਸੀ। ਇਸ ਦੀ ਰਾਜਧਾਨੀ ਅਹਮਦਨਗਰ ਸੀ। ਚਾਂਦਬੀਬੀ ਨੈ ਜੋ ਇੱਥੋਂ ਦੇ ਪਾਤਸ਼ਾਹੀ ਕੋੜਮੇ ਵਿੱਚੋਂ ਇੱਕ ਵੱਡੀ ਦਿਲੇਰ ਜ਼ੀਮਤ ਹੋਈ

ਉਸ ਨੈ ਇਸ ਪਾਤਸਾਹਤ ਨੂੰ ਅਕਬਰ ਦੀ ਫੌਜ ਥੋਂ ਚਿਰ ਤੀਕੂ ਬਚਾਈ ਰਖਿਆ। ਜਿੱਥੋਂ ਤੀਕੂ ਉਸ ਦੀਆਂ ਨਾਸਾਂ ਵਿੱਚ ਸੁਾਸ ਰਹੇ ਅਕਬਰ ਦੀ ਫੌਜ ਨਾਸ ਨਾ ਕਰ ਸੱਕੀ। ਮਲਕ ਅੰਬਰ ਬੀ ਇਸ ਪਾਤਸਾਹਤ ਵਿੱਚ ਵੱਡਾ ਬਲੀ ਅਰ ਕਾਰਸਾਜ਼ ਸੀ। ਸਨ ੧੬੩੭ ਈਸਵੀ ਵਿੱਚ ਸਾਹਜਹਾਂ ਨੈ ਇਸ ਪਾਤਸਾਹਤ ਨੂੰ ਜਿੱਤਕੇ ਆਪਣੇ ਕਾਬੂ ਕਰ ਲੀਤਾ॥

ਤੀਜੀ ਕੁਤਬਸਾਹੀਆ ਪਾਤਸਾਹਤ ਜਿਸ ਦਾ ਬਾਨੀ ਕੁਤਬੁਲ-ਮਲਕ ਨਾਮੇ ਹੈਸੀ। ਇਸ ਦਾ ਮੁੱਢ ੧੫੧੨ ਵਿੱਚ ਹੋਇਆ ਅਰ ਗੋਲਕੰਡਾ ਇਸ ਦੀ ਰਾਜਧਾਨੀ ਠਹਰੀ, ਦੱਖਣ ਦੇ ਪੂਰਬੀ ਕੰਢੇ ਵਿੱਚ ਇਹ ਪਾਤਸਾਹਤ ਸੀ ਅਰ ਔਰੰਗਜ਼ੇਬ ਦੇ ਹੱਥੋਂ ਇਸ ਦਾ ਮੁਸਕ ਨਾ ਰਿਹਾ॥

ਚੌਥੀ ਅਮਾਦਸਾਹੀਆ ਪਾਤਸਾਹੀ ਬਰਾਰ ਦੇਸ ਵਿੱਚ ਵਿੱਦਮਾਨ ਸੀ। ਉਸ ਦੀ ਰਾਜਧਾਨੀ ਏਲਚਪੁਰ ਸੀ ਇਸ ਨੂੰ ਆਮਦਨਗਰ ਦੇ ਪਾਤਸਾਹ ਨੈ ੧੫੭੪ ਵਿੱਚ ਜਿੱਤਕੇ ਆਪਣੇ ਰਾਜ ਨਾਲ਼ ਮੇਲ ਲੀਤਾ ਸੀ॥

ਪੰਜਵੀਂ ਬਰੀਦਸਾਹੀਆ ਜੋ ਬੇਡਰ ਵਿੱਚ ਸੀ॥

### ਬਿਜੇ ਨਗਰ ਦਾ ਰਾਜ॥

ਮੁਹੰਮਦ ਤੁਗਲਕ ਦੇ ਸਮੇ ਵਿੱਚ ਜਿਹਾਕੁ ਜਫਰਖਾਨ ਨੈ ਦੱਖਣ ਵਿਖੇ ਬ੍ਰਾਹਮਣੀ ਪਾਤਸਾਹੀ ਦੀ ਨੀਉਂ ਜਮਾਈ ਸੀ ਤਿਹਾ ਹੀ ਇੱਕ ਰਾਜਾ ਨੈ ੧੩੩੬ ਈ. ਸੰ. ਵਿੱਚ ਬਿਜੇ ਨਗਰ ਦਾ ਰਾਜ ਪੱਕਾ ਕੀਤਾ, ਇਸ ਨੂੰ ਕਦੀਕੁ ਨਰਸਿੰਘਾ ਪਾਤਸਾਹੀ ਬੀ ਆਖਦੇ ਸਨ। ਇਸ ਦਾ ਲਾਂਕਾ ਉਹ ਸੀ ਜੋ ਹੁਣ ਮਦਰਾਸਹਾਤਾ ਕਹਾਉਂਦਾ ਹੈ। ਓੜਕ ਨੂੰ ਇਥੋਂ ਦੇ ਰਾਜਾ ਨੂੰ ਜਿਸ ਦਾ ਨਾਉਂ ਰਾਮਰਾਜਾ ਹੈਸੀ ਬੀਜਾਪੁਰ,

ਅਹਮਦਨਗਰ, ਗੋਲਕੰਡਾ ਅਰ ਬੇਦਰ ਦੇ ਮੁਸਲਮਾਨ ਪਾਤਸ਼ਾਹਾਂ ਨੇ ਏਕਾ ਕਰਕੇ ਤਲੀਕੋਟ ਪੁਰ ਜੋ ਕ੍ਰਿਸ਼ਨਾ ਨਦੀ ਪੁਰ ਵਿੱਦਮਾਨ ਹੈ, ਭਾਂਜ ਦਿੱਤੀ ਅਰ ਉਸ ਦੇ ਰਾਜ ਦਾ ਨਿਸ਼ਟ ਪੁੱਟਿਆ, ਅਰ ਲੜਾਈ ਦੇ ਪਿੱਛੋਂ ਵਿਚਾਰੇ ਬੁੱਢੇ ਰਾਜਾ ਨੂੰ ਫੜਕੇ ਬੇਤਰਸੀ ਨਾਲ ਮਾਰ ਸਿੱਟਿਆ, ਅਰ ਵਡੀਆਂ ਤੱਦੀਆਂ ਕੀਤੀਆਂ। ਇਸ ਦੇ ਪਿੱਛੋਂ ਰਾਮਰਾਜਾ ਦੇ ਭਿਰਾਉ ਨੈ ਚੰਦ੍ਰਗਿਰੀ ਵਿੱਚ ਜੋ ਮੰਦਰਾਸੋਂ ਪੱਛਮੋਤਰ ਨੂੰ ਸੱਤਰ ਮੀਲ ਪੁਰ ਹੈ ਆਪਣੇ ਪੈਰ ਜਮਾਏ। ਇਹ ਉਹੋ ਰਾਜਾ ਹੈ ਜਿਸ ਨੈ ਸਨ ੧੬੪੦ ਈ. ਵਿਚ ਅੰਗ੍ਰੇਜ਼ਾਂ ਨੂੰ ਉਹ ਜ਼ਿਮੀਨ ਬਖ਼ਸ਼ੀ, ਜਿੱਥੇ ਹੁਣ ਮਦਰਾਸ ਨਗਰ ਵਿੱਦਮਾਨ ਹੈ॥

ਬੰਗਾਲੇ ਦੇ ਪਾਤਸ਼ਾਹ॥

ਤੁਗਲਕ ਘਰਾਣੇ ਦੇ ਰਾਜ ਵਿੱਚ ਜਿਸ ਤਰਾਂ ਦੱਖਣ ਦੇ ਅੰਦਰ ਇਹ ਸੁਤੰਤ੍ਰ ਰਾਜ ਕਾਇਮ ਹੋਏ ਉਸੇ ਤਰਾਂ ਬੰਗਾਲੇ ਵਿੱਚ ਬੀ ਸ਼ਮਸੁਦੀਨ ਇਲਯਾਸ ਨੈ ਜਿਸ ਦਾ ਦੂਜਾ ਨਾਉਂ ਹਾਜੀ ਇਲਯਾਸ ਲੋਕ ਆਖਦੇ ਸਨ ਸੁਤੰਤ੍ਰ ਰਾਜ ਮੱਲ ਬੈਠਾ। ਇਸ ਪੁਰ ਫੀਰੋਜ਼ ਤੁਗਲਕ ਦਿੱਲੀ ਦੇ ਪਾਤਸ਼ਾਹ ਨੈ ੧੩੫੩ ਵਿੱਚ ਉਸ ਦੇ ਜਿੱਤਣ ਲਈ ਫੌਜ ਘੱਲੀ, ਜਿਸ ਨੈ ਪੰਡਵਾਂ ਦੇ ਨੇੜੇ ਇਕਦਾਲਾ ਨਾਮੇ ਮੁਕਾਮ ਪੁਰ ਹਾਜੀ ਇਲਯਾਸ ਨੂੰ ਘੇਰ ਲੀਤਾ, ਪਰੰਤੁ ਕੁਛ ਮਨੋਰਥ ਨਾ ਸਰਿਆ। ਓੜਕ ਪਾਤਸ਼ਾਹੀ ਫੌਜ ਨੂੰ ਮੁੜਨਾ ਬਣਿਆ, ਅਰ ਹਾਜੀ ਇਲਯਾਸ ਹੀ ਬੰਗਾਲੇ ਦਾ ਸੁਤੰਤ੍ਰ ਪਾਤਸ਼ਾਹ ਰਿਹਾ। ਇਸ ਦੀ ਕੁਲ ਸੌ ਵਰਹੇ ਥੋਂ ਵਧੀਕ ਉਥੇ ਰਾਜ ਕਰਦੀ ਰਹੀ। ਇਸ ਵਿੱਚ ਇੱਕ ਵਾਰ ਹਿੰਦੂਆਂ ਦਾ ਬੀ ਜ਼ੋਰ ਹੋ ਗਿਆ ਸੀ, ਹਿੰਦੂਆਂ ਦੀ ਹਕੂਮਤ ਦਾ ਬਾਨੀ ਰਾਜਾ ਗਨੇਸ਼ ਸੀ, ਜਿਸ ਦੀ ਰਾਜਧਾਨੀ ਦੀਨਾਜਪੁਰ ਸੀ। ਬੰਗਾਲੇ ਵਿੱਚ ਇਸ ਰਾਜਾ ਦੇ ਪਿੱਛੋਂ

ਹਬਸੀ ਗੁਲਾਮਾਂ ਦਾ ਇੱਕ ਘਰਾਣਾ ਪਾਤਸਾਹੀ ਕਰਦਾ ਰਿਹਾ। ਫੇਰ ਇਸ ਥੋਂ ਪਿੱਛੇ ੧੪੯੯ ਸੰ: ਵਿੱਚ ਸੱਯਦ ਸੁਲਤਾਨ ਅਲਾਉਦੀਨ ਨੈ ਆਪਣਾ ਸਿੱਕਾ ਤੋਰਿਆ। ਇਸ ਨੈ ਜੌਨਪੁਰੀਏ ਹੁਸੈਨਸਾਹ ਪਾਤਸਾਹ ਨੂੰ ਜੋ ਬਿਲੋਲ ਲੋਦੀ ਨਾਮੇ ਦਿੱਲੀ ਦੇ ਪਾਤਸਾਹ ਕੋਲੋਂ ਨੱਠਿਆ ਫਿਰਦਾ ਸੀ ਆਪਣੀ ਸਰਣ ਦਿੱਤੀ। ਇਸ ਕਾਰਣ ਦਿੱਲੀ ਦੇ ਪਾਤਸਾਹ ਨਾਲ ਫੁੱਟ ਪੈ ਗਈ, ਓੜਕ ਅਲਾਉਦੀਨ ਨੂੰ ਸਿਕੰਦਰ ਲੋਦੀ ਨਾਲ ਸੁਲਹਾ ਕਰਨੀ ਪਈ, ਅਲਾਉਦੀਨ ਦੇ ਪਿੱਛੋਂ ਉਸ ਦੇ ਦੋ ਪੁਤ੍ਰਾਂ ਨੈ ਪਾਤਸਾਹੀ ਕੀਤੀ। ਇਨ੍ਹਾਂ ਵਿੱਚੋਂ ਛੋਕੜਲੇ ਪਾਤਸਾਹ ਅਰਥਾਤ ਮਹਮੂਦਸਾਹ ਨੂੰ ਸੇਰਸਾਹ ਨੈ ਇੱਥੋਂ ਕੱਢ ਦਿੱਤਾ, ਪਰੰਤੁ ਹੁਮਾਯੂੰ ਨੈ ਫੇਰ ਉਸ ਨੂੰ ਗੱਦੀ ਦਿੱਤੀ, ਪਰ ਥੋੜ੍ਹੇ ਹੀ ਦਿਨਾਂ ਪਿੱਛੇ ਮਰ ਗਿਆ, ਅਰ ਫੇਰ ਸੇਰਸਾਹ ਨੈ ਹੀ ਉੱਥੋਂ ਦਾ ਰਾਜ ਸਾਂਭ ਲੀਤਾ, ਸੋ ਉਸ ਦਾ ਕੋੜਮਾ ਕੁਛ ਚਿਰ ਤੀਕੁ ਰਾਜ ਕਰਦਾ ਰਿਹਾ। ਉਪਰੰਦ ਸੁਲੇਮਾਨ ਜੋ ਅਫਗਾਨਾਂ ਵਿੱਚੋਂ ਹੈਸੀ ਗੱਦੀ ਪੁਰ ਬੈਠ ਗਿਆ। ਜਦ ਅਕਬਰ ਦਾ ਸਰਦਾਰ ਮੁਨਮਖਾਨ ਉਸ ਦੀ ਵਲ ਆਇਆ, ਤਦ ਸੁਲੇਮਾਨ ਪਾਤਸਾਹ ਨੈ ਉਸ ਨਾਲ ਸੁਲਹਾ ਕਰ ਲੀਤੀ, ਪਰ ਉਸ ਦੇ ਪੁਤ੍ਰ ਦਾਊਦ ਨੈ ਪਾਤਸਾਹੀ ਫੌਜ ਨਾਲ ਵੈਰ ਚੱਕਿਆ, ਓੜਕ ਨੂੰ ਸਰਣੀ ਡਿਗ ਪਿਆ॥

ਜੌਨਪੁਰ, ਗੁਜਰਾਤ, ਮਾਲਵਾ॥

ਖਵਾਜਹਜਹਾਂ ਜਿਹੜਾ ਦਿੱਲੀ ਦੇ ਪਾਤਸਾਹ ਮਹਮੂਦ ਤੁਗਲਕ ਦਾ ਵਜੀਰ ਸੀ ਮਲਕੁਲ ਸਰਕ ਸਿਰਨਾਵੇਂਦੀ ਪਦਵੀ ਪਾਕੇ ਜੌਨ-ਪੁਰ ਦਾ ਹਾਕਮ ਥਾਪਿਆ ਗਿਆ ਸੀ, ਪਿੱਛੋਂ ਉਹ ੧੩੯੩ ਵਿੱਚ ਸੁਤੰਤ੍ਰ ਪਾਤਸਾਹ ਬਣ ਗਿਆ। ਇੱਥੋਂ ਦੇ ਪਾਤਸਾਹਾਂ ਦਾ ਦਰਬਾਰ ਗੁਣੀਆਂ ਦੀ ਪਰਤਿਸੱਟਾ ਕਰਨ ਵਿੱਚ ਵੱਡਾ ਨਾਮੀ

ਸੀ। ਓੜਕ ਨੂੰ ਇਸ ਪਾਤਸਾਹੀ ਨੂੰ ਬਹਲੋਲ ਲੋਦੀ ਨੈ ਜਿੱਤ ਲੀਤਾ।

ਮਾਲਵਾ ਅਰ ਗੁਜਰਾਤੀ ਪਾਤਸਾਹੀ ਘਰਾਣੇ ਬੀ ਤੁਗਲਕ ਘਰਾਣੇ ਦੇ ਨਿਰਬਲ ਅਤੇ ਨਿਰੁੱਦਮੀ ਹੋਣ ਦੇ ਕਾਰਣ ਬਣ ਗਏ ਸਨ। ਫੇਰ ਮਾਲਵੇ ਦੇ ਲਾੱਕੇ ਨੂੰ ਗੁਜਰਾਤੀ ਬਹਾਦਰਸਾਹ ਪਾਤਸਾਹ ਨੈ ਫਤੇ ਕਰ ਲੀਤਾ, ਪਰੰਤੂ ਉਹ ਆਪ ਪੋਰਟਗੇਜਾਂ ਦੀ ਹੱਥੀਂ ਮਾਰਿਆ ਗਿਆ, ਅਰ ਗੁਜਰਾਤ ਨੂੰ ਅਕਬਰ ਨੈ ਜਿੱਤਕੇ ਆਪਣੇ ਰਾਜ ਨਾਲ਼ ਮੇਲ ਲੀਤਾ॥

---

# ਤੀਜਾ ਪਰਬ ॥

ਮੁਸਲਮਾਨੀ ਪਾਤਸਾਹੀ ਦਾ ਦੂਜਾ ਸਮਾ—

ਮੁਗਲਾਂ ਦਾ ਵਰਲਨ ॥

# ਪਹਲਾ ਧਿਆਉ ॥

ਜਹੀਰਦੀਨ ਬਾਬਰ ਪਾਤਸਾਹ ਸਨ ੧੫੨੬ ਈ. ਥੋਂ ੧੫੬੦ ਤੀਕੁ ॥

ਪਿੱਛੇ ਅਸੀਂ ਕਹ ਆਏ ਹਾਂ ਕਿ ਬਾਬਰ ਤੈਮੂਰ ਦੀ ਉਲਾਦ ਅਰ ਮੁਗਲਾਂ ਦੀ ਚੌਗਤਾਈ ਕੌਮ ਵਿੱਚੋਂ ਸੀ। ਇਸ ਨੈ ਬੀ ਤੈਮੂਰ ਵਾਂਙੂ ਆਪਲੀ ਜਿੰਦਗੀ ਦਾ ਬਿਰਤੰਤ ਆਪ ਲਿਖਿਆ ਹੈ। ਇਸ ਪੋਥੀ ਦਾ ਨਾਉਂ ਤੋਜਿਕ ਬਾਬਰੀ ਹੈ। ਇਸ ਵਿੱਚ ਬਾਬਰ ਨੈ ਆਪਲਾ ਸਮਾਚਾਰ ਸਾਫ ਸਾਫ ਅਰ ਸਹੀ ਵਰਲਨ ਕੀਤਾ ਹੈ। ਬਾਬਰ ੧੪੮੨ ਵਿੱਚ ਜੰਮਿਆ, ਚਾਲ੍ਹੀ ਵਰਹੇ ਦੇ ਲਗਭਗ ਮੱਧ ਏਸ਼ਿਆ ਦੇ ਕਜੀਆਂ ਵਿੱਚ ਹੀ ਰੁੱਧਾ ਰਿਹਾ। ਇਸ ਸਮੇ ਵਿੱਚ ਉਸ ਨੈ ਸਮੇ ਦੇ ਫੇਰ ਦੇਖੇ ਅਤੇ ਢੇਰ ਦੁੱਖ ਉਠਾਏ। ਇਸ ਦੀ ਸਾਖੀ ਵਡੇ ਅਚਰਜਵਾਲ੍ਹੀ ਹੈ, ਕਦੀ ਇਜੇਹਾ ਫਤੇਵੰਦ ਹੁੰਦਾ ਸੀ, ਜੋ ਦੂਰ ਦੂਰ ਤੀਕੁ ਉਸ ਦਾ ਰਾਜ ਭਰਪੂਰ ਹੋ ਜਾਂਦਾ ਸੀ, ਕਦੀ ਇਜੇਹਾ ਨਿਮਾਲਾ ਅਤੇ ਅਧੀਨ, ਜੋ ਸਿਰ ਲੁਕਾਉਲ ਲਈ ਜਗਾ ਨਹੀਂ ਮਿਲ੍ਹਦੀ ਸੀ। ਪਰ ਉਹ ਧੀਰਜੀ ਅਰ ਹਠੀਲਾ ਇਜੇਹਾ ਸੀ ਜੋ ਡਰ ਅਤੇ ਖਤਰਾ ਕਦੇ ਉਸ ਦੇ ਨੇੜੇ ਨਹੀਂ ਢੁਕਦਾ ਸੀ। ਇਸ ਦੀ ਜਨਮਸਾਖੀ ਵਿੱਚ ਲਿਖਤ ਹੈ, ਜੋ ਜਦ ਜਿੱਤ ਪਾਉਂਦਾ ਸੀ ਇਹ ਕਹੰਦਾ ਹੁੰਦਾ ਸੀ, ਹੇ ਪ੍ਰਭੂ ਇਹ ਜਿੱਤ ਕੁਛ ਮੇਰੀ ਸੂਰਮਤਾਈ ਨਹੀਂ

ਹੈ ਨਿਰੀ ਤੇਰੀ ਕਿਰਪਾ ਨਾਲ ਮਿਲੀ ਹੈ। ਸੋ ਇਹੋ ਬੇਨਤੀ ਇਸ ਈਸ਼ੁਰ ਪੂਜਕ ਅਤੇ ਬਲੀ ਪਾਤਸਾਹ ਨੈ ਪਾਨੀਪਤ ਦੀ ਪਰਗਟ ਲੜਾਈ ਫਤੇ ਕਰਕੇ ਆਪਣੀ ਜੁਬਾਨ ਥੋਂ ਕੀਤੀ ਸੀ, ਇਸ ਥੋਂ ਜਾਣਿਆ ਜਾਂਦਾ ਹੈ ਜੋ ਉਹ ਇਸੇ ਦੇ ਲਾਇਕ ਸੀ ਜੋ ਉਸ ਨੂੰ ਇਜੇਹੀ ਫਤੇ ਪਰਾਪਤ ਹੋਵੇ॥

ਇਸ ਵੱਡੀ ਫਤੇ ਥੋਂ ਬਾਬਰ ਦਾ ਕਬਜਾ ਦਿੱਲੀ ਅਰ ਆਗਰੇ ਪੁਰ ਹੋ ਗਿਆ, ਕਿਉਂ ਜੋ ਇਬਰਾਹੀਮ ਲੋਦੀ ਦੀ ਅਮਲਦਾਰੀ ਉਸ ਵੇਲੇ ਇਤਨੀ ਹੀ ਸੀ। ਪਰੰਤੂ ਹੁਮਾਯੂੰ ਸਜਾਦਾ ਪੂਰਬ ਨੂੰ ਚੜ੍ਹਿਆ ਉਸ ਨੈ ਜੌਨਪੁਰ ਤੀਕੂ ਸਾਰਾ ਦੇਸ ਜਿੱਤ ਲੀਤਾ, ਉਪਰੰਦ ਇੱਕ ਵਰਹੇ ਪਿੱਛੋਂ ਰਾਜਪੂਤਾਂ ਨੈ ਬੜੇ ਬਲੀ ਰਾਨਾ ਸਿੰਗਾ ਮੇਵਾੜ ਦੇ ਮਹਾਰਾਨਾ ਦੇ ਨਾਲ ਸਲਾਹ ਕਰਕੇ ਮੁਗਲਾਂ ਨੂੰ ਹਿੰਦ ਥੋਂ ਕੱਢਣ ਅਰ ਫੇਰ ਹਿੰਦਵੀ ਰਾਜ ਪੱਕਾਂ ਕਰਨ ਦੀ ਲਈ ਪੱਕਾਂ ਲੱਕ ਬੱਧਾ। ਮੇਦਨੀਰਾਇ ਵਾਲੀ ਚੰਦੇਰੀ, ਅਰ ਮੇਵਾੜ ਦੇ ਰਾਜੇ ਅਰ ਜੈਪੁਰੀਆ ਰਾਜਾ ਸਾਰੇ ਇਸ ਜੁੱਧ ਵਿੱਚ ਕੱਠੇ ਸਨ। ਪਰੰਤੂ ਬਾਬਰ ਨੈ ਫਤੇ ਪੁਰ ਸਿਕਰੀ ਦੇ ਨੇੜੇ ਇਨ੍ਹਾਂ ਸਭਨਾਂ ਨੂੰ ਹਾਰ ਦਿੱਤੀ, ਅਰ ਚੰਦੇਰੀ ਦੇ ਕਿਲੇ ਪੁਰ ਹੱਲਾ ਕਰਕੇ ਉਸ ਨੂੰ ਫਤੇ ਕਰ ਲੀਤਾ, ਚੰਦੇਰੀ ਵਿੱਚ ਰਾਜਪੂਤ ਵੱਡੀ ਦਿਲੇਰੀ ਨਾਲ ਲੜੇ, ਇੱਕ ਇੱਕ ਨੈ ਲੜਕੇ ਮੈਦਾਨ ਵਿੱਚ ਪ੍ਰਾਣ ਦਿੱਤੇ। ਇਸੀ ਸੰਗ੍ਰਾਮ ਥੋਂ ਮੁਗਲਦੀ ਪਾਤਸਾਹਤ ਹਿੰਦ ਵਿੱਚ ਪੱਕੀ ਹੋ ਗਈ॥

### ਬਾਬਰ ਦੀ ਮੌਤ॥

ਬਾਬਰ ਦੀ ਮੌਤ ਦੀ ਚਰਚਾ ਵੱਡੇ ਅਚੰਭੇ ਵਾਲੀ ਹੈ। ਲਿਖਿਆ ਹੈ ਉਸ ਦਾ ਵੱਡਾ ਪੁਤ੍ਰ ਹੁਮਾਯੂੰ ਵਡਾ ਮਾਂਦਾ ਸੀ, ਅਰ ਬਾਬਰ ਨੈ ਉਸ ਦੇ ਲਈ ਆਪਣੀ ਜਾਨ ਕੁਰਬਾਨ ਕਰਨੀ ਚਾਹੀ। ਤਿੰਨ

ਵਾਰ ਆਪਣੇ ਮਾਂਦੇ ਪੁਤ੍ਰ ਦੇ ਪੰਲਘ ਦੇ ਚੁਫੇਰੇ ਫਿਰਿਆ, ਸੱਚੇ ਮਨ ਨਾਲ ਪਰਾਰਥਨਾ ਕੀਤੀ, ਜੋ ਇਸ ਦੀ ਆਈ ਮੈ ਨੂੰ ਲਗ ਜਾਵੇ। ਉਪਰੰਦ ਉਸ ਨੂੰ ਪਰਤੀਤ ਹੋ ਗਈ ਜੋ ਮੇਰੀ ਬੇਨਤੀ ਮੰਨੀ ਗਈ। ਹੈਰਾਨਗੀ ਦੀ ਗੱਲ ਹੈ ਜੋ ਹੁਮਾਯੂੰ ਉਸੇ ਪਲੋ ਚੰਗਾ ਹੁੰਦਾ ਗਿਆ, ਅਰ ਬਾਬਰ ਘਾਬਰਨ ਲੱਗ ਪਿਆ, ਗੱਲ ਕਾਹਦੀ ਆਪ-ਣੇ ਪੁੱਤ੍ਰਾਂ ਅਤੇ ਵਜ਼ੀਰਾਂ ਨੂੰ ਇਹ ਸਿਖਿਆ ਦਿੰਦੇ ਹੋਏ ਕਿ ਸਦੀਪ-ਕਾਲ ਪ੍ਰੀਤ ਅਰ ਮੇਲ ਨਾਲ ਰਹਣਾ, ਛੱਬੀ ਦਿਸੰਬਰ ਸਨ ੧੫੩੦ ਈ. ਨੂੰ ਮਿਰਤ ਹੋਇਆ, ਉਸ ਦੇ ਮੁਰਦੇ ਨੂੰ ਕਾਬਲ ਵਿੱਚ ਦਫਨਾ-ਇਆ, ਅਰ ਇੱਕ ਸੁੰਦਰ ਮਕਬਰਾ ਬਣਵਾਇਆ ਗਿਆ॥

### ਬਾਬਰ ਦਾ ਸੁਭਾਉ॥

ਬਾਬਰ ਦੇ ਨਾਉਂ ਪੁਰ ਇੱਕ ਇਹ ਵੱਟਾ ਲੱਗਾ ਜੋ ਉਹ ਆਪਣੇ ਵੈਰੀਆਂ ਨਾਲ ਵੱਡੀ ਬੇਤਰਸੀ ਕਰਦਾ ਸੀ, ਪਰੰਤੂ ਵੱਡਾ ਬਲੀ ਧੀਰਜੀ ਉਦਾਰਾਤਮਾ ਅਰ ਰਣ ਵਿਦਿਆ ਵਿੱਚ ਪਰਬੀਨ ਸੀ। ਪੋਥੀਆਂ ਵਿੱਚ ਕਈ ਕਿੱਸੇ ਅਜਿਹੇ ਹਨ ਜਿਨ੍ਹਾਂ ਥੋਂ ਵੱਡਾ ਧਰਮੀ ਅਰ ਨਿਆਉਂਕਾਰੀ ਪਰਤੀਤ ਹੁੰਦਾ ਹੈ। ਜਿਹਾਕੁ ਇੱਕ ਵਾਰ ਚੀਨ ਦੇ ਦੇਸੋਂ ਇੱਕ ਵੱਡਾ ਮਾਲਦਾਰ ਟੋਲਾ ਆਉਂਦੇ ਆਉਂਦੇ ਉਸ ਦੇ ਲਾਂਕੇ ਵਿੱਚ ਪਹਾੜ੍ਹਾਂ ਦੀ ਵਰਫ ਵਿੱਚ ਦੱਬਿਆ ਗਿਆ। ਇਸ ਪੁਰ ਬਾਬਰ ਨੈ ਆਗਿਆ ਦਿੱਤੀ ਜੋ ਸਾਰਾ ਮਾਲ ਧਨ ਕੱਠਾ ਕੀਤਾ ਜਾਵੇ, ਅਰ ਚੀਨ ਵਿੱਚ ਆਦਮੀ ਘੱਲਕੇ, ਗਲੀ ੨ ਕਾਗਦ ਲਗਵਾਏ ਕਿ ਜੋ ਕੋਈ ਵਲੀ ਵਾਰਸ ਹੋਵੇ, ਇਸ ਮਾਲ ਨੂੰ ਸਾਂਭੇ। ਦੋ ਵਰਹੇ ਪਿੱਛੋਂ ਮਾਲ ਦੇ ਵਾਰਸੀ ਬਾਬਰ ਦੇ ਦਰਬਾਰ ਪਹੁੰਚੇ। ਬਾਬਰ ਨੈ ਉਨ੍ਹਾਂ ਦੀ ਵੱਡੀ ਆਗਤਭਾਗਤ ਕੀਤੀ ਅਰ ਉਨ੍ਹਾਂ ਦਾ ਸਾਰਾ ਮਾਲ ਉਨ੍ਹਾਂ ਦੇ ਹਵਾਲੇ ਕੀਤਾ॥

## ਤੈਮੂਰ ਦੇ ਘਰਾਣੇ ਦੇ ਕੁਲਪਤ੍ਰੀ ॥

ਜਿਹੜੇ ਨੰਬਰ ਰੇਖਾ ਵਿੱਚ ਹਨ ਉਹ ਗੱਦੀ ਨਸੀਨਾਂ ਪਾਤਸਾਹਾਂ ਦੇ ਹਨ ॥

ਤੈਮੂਰ।
|
ਸੁਲਤਾਨ ਮਹਮਦ ਮਿਰਜਾ।
|
ਸੁਲਤਾਨ ਅਬੂਸੱਯਦ ਮਿਰਜਾ।
|
ਉਮਰ ਸੇਖ ਮਿਰਜਾ।
|
ਜਹੀਰਦੀਨ ਬਾਬਰ ਮੁਗਲਾਂ ਦਾ ਪਾਤਸਾਹ (੧)
|
ਹੁਮਾਯੂੰ (੨)
|
ਅਕਬਰ (੩)
|
ਜਹਾਂਗੀਰ (੪)
|
ਸਾਹਜਹਾਂ (੫)
|
(ਆਲਮਗੀਰ) ਅਰਥਾਤ ਔਰੰਗਜ਼ੇਬ (੬)
|
(ਸਾਹ ਆਲਮ) ਜਾ ਬਹਾਦਰਸਾਹ (੭)

- ਜਹਾਂਦਾਰਸਾਹ (੮)
  - ਆਲਮਗੀਰ ਦੂਜਾ (੧੪)
    - ਅਲੀਗੁਹਰ, ਸਾਹਆਲਮ ਦੂਜਾ (੧੫)
- ਅਜੀਮਸਾਨ
  - ਫਰਖਸੇਰ (੯)
- ਰਫੀਉਸਾਨ
  - ਰਫੀਉਲਦੌਲਾ (੧੧)
  - ਰਫੀਉਲਦਰਜਾਤ (੧੦)
- ਮੁਹਮਦ ਅਖਤਰ
  - ਮੁਹਮਦਸਾਹ (੧੨)
    - ਅਹਮਦਸਾਹ (੧੩)

# ਦੂਜਾ ਪਿਆਉ ॥

ਨਸੀਰਦੀਨ ਹੁਮਾਯੂੰ ਪਾਤਸਾਹ ੧੫੩੦ ਥੋਂ ੧੫੫੬ ਤੀਕੁ ॥

ਹੁਮਾਯੂੰ ਪਾਤਸਾਹ ਸੋਲਾਂ ਵਰਹੇ ਰਾਜ ਥੋਂ ਨਿਰਾਜ ਰਿਹਾ, ਉਤਨੇ ਚਿਰ ਵਿੱਚ ਸੂਰ ਘਰਾਣੇ ਦੇ ਪਠਾਣ ਹਿੰਦ ਵਿੱਚ ਹਕੂਮਤ ਕਰਦੇ ਰਹੇ। ਬਾਬਰ ਦੇ ਮੋਏ ਪਿੱਛੋਂ ਜਦ ਗੱਦੀ ਪੁਰ ਬੈਠਾ ਤਦ ਉਸ ਨੈ ਵੱਡੇ ਹੌਂਸਲੇ ਜਾਂ ਇਆਣਪੁਣੇ ਨਾਲ਼ ਚੰਗੇ ਚੰਗੇ ਲਾਕੇ ਜੋ ਜੰਗੀ ਸੁਪਾਹੀਆਂ ਦੀ ਖਾਣਾਂ ਸਨ, ਆਪਣੇ ਭਿਰਾਵਾਂ ਨੂੰ ਦੇ ਦਿੱਤੇ। ਅਰ ਆਪਣੇ ਪਿਉ ਦਾ ਨਵਾਂ ਜਿੱਤਿਆ ਹੋਇਆ ਦੇਸ ਆਪਣੇ ਪੇਟੇ ਰੱਖਿਆ॥

ਹੁਮਾਯੂੰ ਦੀ ਪਹਲੀ ਲੜਾਈ ਗੁਜਰਾਤ ਦੇ ਬਹਾਦਰ ਸਾਹ ਪਾਤਸਾਹ ਨਾਲ਼ ਹੋਈ, ਇਸ ਜੁੱਧ ਵਿੱਚ ਉਸ ਨੈ ਹੱਛੇ ਬੀਰਰਸ ਦੇ ਹੱਥ ਵਿਖਾਏ, ਕਿੰਉਂ ਜੋ ਚੰਪਾਨੇਰ ਜੇਹੇ ਦ੍ਰਿੜ ਕਿਲੇ ਪੁਰ ਜਿੱਥੇ ਬਹਾਦਰ ਸਾਹ ਦਾ ਖਜ਼ਾਨਾ ਸੀ, ਨਿਰੇ ਤਿੰਨ ਸੌ ਬੀਰਾਂ ਨਾਲ਼ ਪੌੜੀ-ਆਂ ਲਾਕੇ ਚੜ੍ਹ ਗਿਆ, ਅਰ ਗੁਜਰਾਤ ਨੂੰ ਸਰ ਕਰ ਲੀਤਾ॥

ਸੇਰਸਾਹ ਨਾਲ਼ ਜੁੱਧ॥

ਇਸ ਜੁੱਧ ਥੋਂ ਉਪਰੰਤ ਹੁਮਾਯੂੰ ਨੈ ਮਨਸਾ ਕੀਤੀ ਕਿ ਸੇਰਸਾਹ ਸੂਰੀ ਨੂੰ ਜੋ ਥੋੜੇ ਦਿਨਾਂ ਥੋਂ ਬੰਗਾਲੇ ਨੂੰ ਮੱਲ ਬੈਠਾ ਹੈ ਉੱਥੋਂ ਕੱਢ ਦੇਈਏ, ਪਰੰਤੂ ਇਹ ਲੜਾਈ ਹੁਮਾਯੂੰ ਦੇ ਹੱਕ ਵਿੱਚ ਉਲਟੀ ਹੋਈ। ਪਾਤਸਾਹ ਨੈ ਪਹਲੇ ਤਾਂ ਬੰਗਾਲੇ ਦੀ ਰਾਜਧਾਨੀ ਗੋਰ ਨੂੰ ਕਾਬੂ ਕਰ ਲੀਤਾ। ਪਰ ਪਿੱਛੋਂ ਸੇਰਸਾਹ ਨੈ ਕੂਛ ਕੌਲ ਕਰਾਰ ਦੀਆਂ ਲਿਖਤਾਂ ਕਰਕੇ, ਤੁਰਤ ਧੋਹ ਨਾਲ਼ ਉਸ ਨੂੰ ਆ ਦਬਾਇਆ। ਉਸ ਵੇਲੇ ਜੇਕਰ ਹੁਮਾਯੂੰ ਘੋੜੇ ਪੁਰ ਚੜ੍ਹਕੇ ਗੰਗਾ ਨਦੀ ਵਿੱਚ ਨਾ

ਉੱਤਰਦਾ ਤਦ ਵੈਰੀ ਦੇ ਵੱਸ ਵਿੱਚ ਆ ਹੀ ਫਸਿਆ ਸੀ, ਫੇਰ ਨਦੀ ਵਿੱਚ ਡੁਬਦੇ ੨ ਇਉਂ ਬਚਿਆ ਜੋ ਇੱਕ ਮਾਸਕੀ ਨੈ ਭਾਬੜਤੋੜ ਆਕੇ ਉਸ ਨੂੰ ਜੱਫੀ ਪਾ ਲੀਤੀ, ਅਰ ਸੁਖਸਾਂਦ ਨਾਲ ਪਾਰ ਲੈ ਆਇਆ। ਉੱਥੋਂ ਨੱਠਕੇ ਆਗਰੇ ਆਇਆ, ਅਰ ਉਸ ਦੇ ਭਿਰਾਉ ਜੋ ਪਹਿਲੇ ਉਸ ਦੇ ਵੈਰੀ ਸਨ, ਹੁਣ ਸਹਾਇਕ ਅਰ ਪੱਖੀ ਬਣ ਗਏ, ਸਭਨਾਂ ਨੈ ਏਕਾ ਕਰਕੇ ਇੱਕ ਵੱਡਾ ਤੁੱਮਲ ਬੰਨ੍ਹਿਆ। ਪਰੰਤੂ ਹੁਮਾਯੂੰ ਨੂੰ ਫੇਰ ਕਨੌਜ ਦੇ ਕੋਲ ਹਾਰ ਆਈ, ਅਰ ਹੁਣ ਓੜਕ ਨੂੰ ਹਿੰਦੋਂ ਨੱਠਣਾ ਬਣਿਆ। ਗੱਲ ਕਾਹਦੀ ਬਾਹਲੇ ਦੁੱਖ ਅਰ ਵਿਪਤਾ ਝਾਗਦਾ ਸਿੰਧੋਂ ਲੰਘਦਾ ਹੋਇਆ ਪਾਰਸ ਪਹੁਚਿ-ਆ। ਤਹਮਾਸਪਸਾਹ ਨੈ ਜੋ ਪਾਰਸ ਦਾ ਪਾਤਸਾਹ ਸੀ, ਪਹਿਲੇ ਤਾਂ ਹੁਮਾਯੂੰ ਨਾਲ ਭੈੜਾ ਸਲੂਕ ਕੀਤਾ ਕਿੰਉ ਜੋ ਹੁਮਾਯੂੰ ਅਰ ਉਸ ਦੀ ਰਜਤ ਬਾਹਲੀ ਸੁੰਨੀ ਸੀ, ਅਰ ਪਾਰਸ ਦਾ ਪਾਤਸਾਹ ਅਰ ਉਸ ਦੀ ਪਰਜਾ ਸਾਰੀ ਸ੍ਰੀਆ। ਇਸ ਲਈ ਪਾਰਸ ਦਾ ਪਾਤਸਾਹ ਇਹ ਚਾਹੁੰਦਾ ਸੀ ਕਿ ਹੁਮਾਯੂੰ ਬੀ ਸ੍ਰੀਆ ਬਣ ਜਾਵੇ। ਪਰੰਤੂ ਓੜਕ ਨੂੰ ਤਹਮਾਸਪ ਨੈ ਦਸ ਹਜਾਰ ਅਸਵਾਰ ਹੁਮਾਯੂੰ ਦੇ ਨਾਲ ਕਰ ਦਿੱਤੇ, ਅਰ ਇਸ ਫੌਜ ਨਾਲ ਉਸ ਨੈ ਆਪਣਾ ਦੇਸ ਫੇਰ ਜਿੱਤਕੇ ਦਿੱਲੀ ਅਰ ਆਗਰੇ ਪੁਰ ਧਾਵਾ ਪਾਇਆ॥

ਸੇਰਖਾਨ ਸੂਰ ਘਰਾਣੇ ਦਾ ਮੁੱਢ॥

ਸੇਰਖਾਨ ਇੱਕ ਬਲੀ ਪਠਾਣ ਸੀ ਆਪਣੀ ਸੂਰਮਤਾਈ ਅਰ ਚਤਰਾਈ ਦੇ ਕਾਰਣ ਹੁੰਦੇ ਹੁੰਦੇ ਬੰਗਾਲ ਦਾ ਪਾਤਸਾਹ ਬਣ ਗਿਆ ਸੀ, ਪਰ ਉਸ ਨੈ ਕਈ ਕਪਟ ਅਤੇ ਵਲਛਲ ਕਰਕੇ ਆਪਣੇ ਨਾਉਂ ਨੂੰ ਵੱਟਾ ਲਗਾਇਆ। ਜਦ ਸੇਰਖਾਨ ਨੈ ੧੫੪੦ ਈ. ਵਿੱਚ ਕਨੌਜ ਦੇ ਕੋਲ ਹੁਮਾਯੂੰ ਪੁਰ ਜਿੱਤ ਪਾਈ, ਤਦ ਸਾਰੇ ਹਿੰਦੁਸਤਾਨ ਦਾ

ਪਾਤਸ਼ਾਹ ਹੋ ਗਿਆ। ਉਸ ਨੈ ਬੰਗਾਲ ਥੋਂ ਲੈਕੇ ਸਿੰਧ ਤੀਕੂ ਇੱਕ ਸੜਕ ਬਨਵਾਈ, ਉਸ ਦੀ ਹਰੇਕ ਮਜਲ ਪੁਰ ਇੱਕ ਇੱਕ ਸਰਾਂ, ਅਤੇ ਡੇਢ ਕੋਹ ਉੱਤੇ ਇੱਕ ਇੱਕ ਖੂਹਾ ਲਗਵਾਇਆ। ਅਰ ਪੰਜ ਵਰਹੇ ਵੱਡੀ ਬੁੱਧ ਅਤੇ ਉਦਾਰਤਾਈ ਨਾਲ ਰਾਜ ਕਰਦਾ ਰਿਹਾ। ਜੇਕਰ ਉਸ ਦੀ ਸੰਤਾਨ ਬੀ ਸੂਰਮਤਾਈ ਅਰ ਚਤਰਾਈ ਵਿੱਚ ਉਸ ਦੇ ਸਮਾਨ ਹੁੰਦੀ, ਤਦ ਹੁਮਾਯੂੰ ਨੂੰ ਦਿੱਲੀ ਦੀ ਗੱਦੀ ਜੇਹੀ ਹੱਥ ਲਗਦੀ। ਪਰ ਸ਼ੇਰਸ਼ਾਹ ਦੇ ਪੁਤ੍ਰ ਸਲੀਮਸ਼ਾਹ ਦੇ ਪਿੱਛੋਂ ਜੋ ਸ਼ੇਰਸ਼ਾਹ ਦਾ ਭਤੀਜਾ ਮੁਹੰਮਦ ਆਦਲਸ਼ਾਹ ਸੀ, ਸਲੀਮਸ਼ਾਹ ਦੇ ਛੋਟੇ ਪੁਤ੍ਰ ਨੂੰ ਘਾਤ ਕਰਕੇ ਗੱਦੀ ਨਸ਼ੀਨ ਹੋਇਆ। ਉਹ ਅਹਮਕ ਅਤੇ ਜ਼ੁਲਮੀ ਸੀ, ਇਸ ਲਈ ਉਸੇ ਦੇ ਕੋੜਮੇ ਵਿੱਚੋਂ ਉਸ ਦੇ ਵੈਰੀ ਹੋ ਗਏ ਸਨ। ਸੋ ਇਬਰਾਹੀਮ ਸੂਰੀ ਨੈ ਉਸ ਕੋਲੋਂ ਦਿੱਲੀ ਅਰ ਆਗਰਾ ਖੋਹ ਲੀਤਾ ਅਰ ਆਪ ਪਾਤਸ਼ਾਹ ਬਨ ਬੈਠਾ। ਫੇਰ ਕਈ ਦਿਨ ਪਿੱਛੇ ਸ਼ੇਰਸ਼ਾਹ ਦੇ ਦੂਜੇ ਭਤੀਜੇ ਸਿਕੰਦਰ ਨੈ ਗੱਦੀ ਮੱਲ ਲੀਤੀ। ਗੱਲ ਕਾਹਦੀ ਇਹੋ ਕਾਰਨ ਸੀ, ਕਿ ਜਦ ੧੫੫੬ ਵਿੱਚ ਹੁਮਾਯੂੰ ਫ਼ਾਰਸ ਦੀ ਫ਼ੌਜ ਲੈਕੇ ਹਿੰਦ ਵਿੱਚ ਫੇਰ ਆਇਆ, ਤਦ ਉਸ ਨੈ ਆਪਣੇ ਨਿਮਕ ਹਲਾਲ ਸਰਦਾਰ ਬੈਰਾਮਖ਼ਾਨ ਦੀ ਕੁੰਮਕ ਨਾਲ ਸਿਕੰਦਰ ਨੂੰ ਨਸਾ ਦਿੱਤਾ, ਅਰ ਆਪ ਦਿੱਲੀ ਆਗਰੇ ਦਾ ਫੇਰ ਮਾਲਕ ਬਨਿਆ। ਇਸੇ ਤਰਾਂ ਹੁਮਾਯੂੰ ਦੇ ਹੱਥ ਪਾਤਸ਼ਾਹੀ ਤਾਂ ਆਈ ਪਰ ਅਜੇ ਖਟਕਾ ਨਾ ਮਿਟਿਆ, ਕਿੰਉ ਜੋ ਉੱਧਰ ਸਿਕੰਦਰ ਫ਼ੌਜ ਲਈ ਉੱਤਰੀ ਪਹਾੜਾਂ ਵਿੱਚ ਤਿਆਰੀਆਂ ਕਰਦਾ ਫਿਰਦਾ ਸੀ, ਅਰ ਉੱਧਰ ਆਦਲਸ਼ਾਹ ਦਾ ਸੂਰਮਾ ਅਰ ਚਤਰ ਵਜ਼ੀਰ ਹੇਮੂ ਬੰਗਾਲੇ ਦੀ ਹੱਦ ਪੁਰ ਲੜਨ ਨੂੰ ਤਿਆਰ ਸੀ। ਗੱਲ ਕਾਹਦੀ, ਰਾਜ ਵਿੱਚ ਇਹੋ ਖੜਕਾਦੜਕਾ ਰਿਹਾ ਕਿ ਹੁਮਾਯੂੰ ਨੈ ਛੀ ਮਹੀਨੇ ਪਿੱਛੋਂ ਇੱਕ ਮਹਲ ਥੋਂ ਡਿਗਕੇ ਮੌਤ ਪਾਈ॥

# ਤੀਜਾ ਧਿਆਉ॥

ਜਲਾਲਦੀਨ ਅਕਬਰ ਪਾਤਸਾਹ ੧੫੫੬ ਥੋਂ ੧੬੦੫ ਤੀਕੁ।

ਅਕਬਰ ਮੁਗਲਾਂ ਦੇ ਘਰਾਣੇ ਵਿੱਚੋਂ ਤੀਜਾ ਪਾਤਸਾਹ ਸੀ। ਉਸ ਦੇ ਰਾਜ ਵਿੱਚ ਸਾਰੇ ਉੱਤਰੀ ਹਿੰਦ ਅਰ ਦੱਖਣ ਦੇ ਕੁਛ ਹਿੱਸੇ ਵਿੱਚ ਬੀ ਮੁਗਲ ਰਾਜ ਦਾ ਪੈਰ ਜਮ ਗਿਆ ਸੀ, ਅਕਬਰ ਸਿੰਧ ਦੇ ਥਲਾਂ ਵਿੱਚ ਅਮਰਕੋਟ ਨਾਮੇ ਨਗਰ ਵਿਖੇ ਜਨਮਿਆ। ਜਦ ਇਸ ਦਾ ਪਿਉ ਹੁਮਾਯੂੰ ਸੇਰਸਾਹ ਦੇ ਹੱਥੀ ਨੱਠਿਆ ਫਿਰਦਾ ਸੀ, ਅਰ ਅਜੇ ਇਹ ਇਆਣਾ ਹੀ ਸੀ, ਜੋ ਆਪਣੇ ਚਾਚੇ ਮਿਰਜਾ ਕਾਮਰਾਨ ਕੰਧਾਰ ਦੇ ਮਾਲਕ ਦੇ ਹੱਥ ਆ ਗਿਆ। ਉਸ ਵੇਲੇ ਅਕਬਰ ਆਪਣੀ ਦਾਈ ਜੀਜੀਅੰਗਾ ਅਰ ਉਸ ਦੇ ਭਰਤਾ ਅੰਗਾਖਾਨ ਦੇ ਹਵਾਲੇ ਸੀ। ਵੱਡਾ ਹੋਕੇ ਇਨ੍ਹਾਂ ਦੁਹਾਂ ਨਾਲ਼ ਵੱਡੀ ਪ੍ਰੀਤ ਰਖਦਾ ਰਿਹਾ। ਇਸ ਦੇ ਗੱਦੀ ਬੈਠਣ ਥੋਂ ਕੁਛ ਵਰ੍ਹੇ ਪਿੱਛੋਂ ਇੱਕ ਅਮੀਰ ਅਧਮਖਾਨ ਨੈ ਅੰਗਾਖਾਨ ਦਾ ਰਾਜ ਮਹਲ ਦੇ ਵਿੱਚ ਹੀ ਖੰਜਰ ਨਾਲ਼ ਖੂਨ ਕਰ ਦਿੱਤਾ। ਅਕਬਰ ਉਸ ਵੇਲੇ ਮਹਲ ਵਿੱਚ ਸੁੱਤਾ ਪਿਆ ਸੀ, ਪਰ ਹਾਲ ਪਾਹਰਿਆ ਸੁਣਕੇ ਉਸ ਦੀ ਜਾਗ ਖੁਲ੍ਹ ਗਈ ਅਰ ਝਬਦੇ ਬਾਹਰ ਨਿੱਕਲਿਆ। ਅਧਮਖਾਨ ਉਸ ਦੇ ਨਾਲ਼ ਬੀ ਵਿੰਗਤੜਿੰਗਾ ਹੋਣ ਲੱਗਾ, ਪਰ ਉਸ ਨੈ ਵਧਕੇ ਅਧਮਖਾਨ ਦੇ ਮੂੰਹ ਪੁਰ ਅਜਿਹਾ ਘੱਸੁਨ ਠੋਕਿਆ ਜੋ ਉਹ ਸੁੰਨਮੁੰਨ ਹੋਕੇ ਡਿਗ ਪਿਆ, ਉਸ ਵੇਲੇ ਲੋਕਾਂ ਨੈ ਉਸ ਦੀਆਂ ਮੁਸਕਾ ਤਾੜ ਲੀਤੀਆਂ। ਫੇਰ ਹੁਕਮ ਹੋਇਆ ਜੋ ਇਸ ਨੂੰ ਕਿਲੇ ਦੇ ਕਿੰਗਰੇ ਥੋਂ ਸਿਰ ਪਰਨੇ ਸਿੱਟ ਦੇਣ। ਅਕਬਰ ਨੈ ਮਿਰਜਾ ਅਜੀਜ ਨੂੰ ਜੋ ਜੀਜੀਅੰਗਾ ਦਾ ਪੁਤ੍ਰ ਸੀ ਵੱਡਾ ਹੁੱਦਾ ਦਿੱਤਾ ਅਤੇ

ਖਾਨਆਜਮ ਉਸ ਦਾ ਨਾਉਂ ਰੱਖਿਆ। ਇਹ ਪੁਰਖ ਅਕਬਰ ਅਰ ਜਹਾਂਗੀਰ ਦੇ ਰਾਜ ਵਿੱਚ ਵੱਡਾ ਸੈਨਾਪਤੀ ਰਿਹਾ ਪਰ ਨਿੰਡਰ ਵੱਡਾ ਸੀ, ਇਸ ਲਈ ਅਕਬਰ ਉਸ ਪੁਰ ਗੁੱਸੇ ਤਾਂ ਹੋ ਜਾਂਦਾ ਸੀ, ਪਰ ਉਸ ਦਾ ਬੁਰਾ ਨਹੀਂ ਕਰਦਾ ਸੀ। ਪਰੰਤੂ ਇਹ ਆਖਕੇ ਸ਼ਾਂਤ ਹੋ ਜਾਂਦਾ ਸੀ ਜੋ ਕੀ ਕਰਾਂ ਮੇਰੇ ਅਰ ਅਜੀਜ ਦੇ ਗੱਭੇ ਇੱਕ ਦੁੱਧ ਦੀ ਅਪਾਰ ਨਦੀ ਹੈ, ਜਿਸ ਥੋਂ ਪਾਰ ਟੱਪਣਾ ਮੈਂ ਨੂੰ ਖਰਾ ਕਠਨ ਹੈ॥

ਹੁਮਾਯੂੰ ਦੀ ਮੌਤ ਦੇ ਵੇਲੇ ਅਕਬਰ ਤੇਰਾਂ ਵਰਹੇ ਚਾਰ ਮਹੀਨੇ ਦਾ ਸੀ, ਉਸ ਵੇਲੇ ਉਸ ਨੂੰ ਅਰ ਉਸ ਦੇ ਗੁਰਮੰਤ੍ਰੀ ਬੈਰਾਮਖਾਨ ਨੂੰ ਆਦਲਸਾਹ ਅਰ ਸਿਕੰਦਰ ਸੂਰੀ ਦੀਆਂ ਪਠਾਣੀ ਫੌਜਾਂ ਨਾਲ਼ ਸੰਗ੍ਰਾਮ ਦਾ ਅਰੰਭ ਹੋਇਆ॥

ਬੈਰਾਮਖਾਨ॥

ਬੈਰਾਮਖਾਨ ਤੁਰਕੀ ਕੌਮ ਅਰ ਮਤ ਦਾ ਸ਼ੀਆ ਸੀ, ਜਦ ਹੁਮਾਯੂੰ ਆਪਣੇ ਰਾਜ ਥੋਂ ਡਿਗਕੇ ਨੱਠਿਆ ਫਿਰਦਾ ਸੀ, ਉਸ ਵੇਲੇ ਬੈਰਾਮਖਾਨ ਨੈ ਉਸ ਦਾ ਅੰਗ ਨਾ ਛੱਡਿਆ। ਜਦ ਹੁਮਾਯੂੰ ਦੇ ਨਾਲ਼ ਈਰਾਨ ਪਹੁੰਚਿਆ, ਤਦ ਈਰਾਨ ਦੇ ਪਾਤਸਾਹ ਨੈ ਖਾਨ ਦੀ ਪਦਵੀ ਦਿੱਤੀ। ਉਸ ਦੇ ਟੋਲੇ ਵਿੱਚੋਂ ਇੱਕ ਪੁਰਖ ਅਬਲ-ਕਾਸਮ ਨਾਮੇ ਗਵਾਲਿਅਰ ਦੇ ਹਾਕਮ ਦੀ ਜਾਨ ਕੁਰਬਾਨੀ ਦੀ ਕਹਾਣੀ ਵੱਡੀ ਹੈਰਾਨੀ ਅਰ ਉੱਘੀ ਹੈ। ਕਹੰਦੇ ਹਨ ਜਦ ਬੈਰਾਮਖਾਨ ਸੇਰਸਾਹ ਪਾਸੋਂ ਬਚਣ ਲਈ ਗੁਜਰਾਤ ਨੂੰ ਨਠਿਆ ਜਾਂਦਾ ਸੀ, ਉਸ ਵੇਲੇ ਉਹ ਵੈਰੀਆਂ ਦੇ ਹੱਥ ਆ ਗਿਆ। ਅਬਲਕਾਸਮ ਬੀ ਉਸ ਦੇ ਨਾਲ਼ ਸੀ ਅਰ ਉਹ ਵੱਡਾ ਬਾਂਕਾ ਅਰ ਬਰਾਬਰ ਦਾ ਗਭਰੂ ਸੀ, ਵੈਰੀ ਨੈ ਸਮਝਿਆ ਕਿ ਬੈਰਾਮਖਾਨ ਇਹੋ ਹੈ, ਪਰ ਬੈਰਾਮ ਨੈ ਤੁਰਤ ਅੱਗੇ ਵਧਕੇ ਕਿਹਾ ਕਿ ਬੈਰਾਮ ਮੈਂ ਹਾਂ।

ਇਸ ਪੁਰ ਅਬਲਕਾਸਮ ਬੋਲਿਆ ਵਾਹ ਇਹ ਝੂਠ ਹੈ ਬੈਰਾਮ ਮੇਰਾ ਹੀ ਨਾਮ ਹੈ ਅਰ ਇਹ ਮੇਰਾ ਟਹਲੂਆ ਹੈ, ਪਰ ਇਹ ਵੱਡਾ ਦਿਲਚਲਾ ਅਰ ਦਰਦੀ ਹੈ, ਇਸ ਲਈ ਮੇਰੇ ਵਾਸਤੇ ਮਰਨ ਨੂੰ ਤਿਆਰ ਹੈ। ਗੱਲ ਕਾਹਦੀ ਇਸ ਹੀਲੇ ਥੋਂ ਉਸ ਨੈ ਆਪਣੇ ਮੁਰੱਬੀ ਨੂੰ ਬਚਾਇਆ ਅਰ ਆਪ ਉਸ ਦੀ ਹੁੰਦੀ ਜਾਨ ਦਿਤੀ। ਇਸ ਤਰਾਂ ਬੈਰਾਮ ਛੁੱਟਕੇ ਗੁਜਰਾਤੀ ਪਾਤਸਾਹ ਦੇ ਕੋਲ ਗਿਆ, ਫੇਰ ਉਥੋਂ ਈਰਾਨ ਨੂੰ ਚਲਿਆ ਗਿਆ॥

ਬੈਰਾਮਖਾਨ ਫੌਜੀ ਕੰਮਾਂ ਵਿਚ ਚਤਰ ਅਰ ਬੁੱਧਵਾਨ ਸੀ, ਅਰ ਇਹ ਆਖਣ ਕੁਛ ਅਣਬਣ ਨਹੀਂ ਕਿ ਹੁਮਾਯੂੰ ਨੂੰ ਹਿੰਦ ਦਾ ਰਾਜ ਇਸੇ ਸੂਰਮੇ ਦੇ ਜਤਨ ਨਾਲ ਫੇਰ ਪਰਾਪਤ ਹੋਇਆ। ਇਸ ਨੈ ਪਠਾਣੀ ਹਾਕਮਾਂ ਦੀ ਫੌਜ ਨੂੰ ਪਹਲੀ ਵਾਰ ਮਾਛੀਵਾੜੇ ਪੁਰ ਹੱਛੀ ਹਾਰ ਦਿੱਤੀ। ਫੇਰ ਹੁਮਾਯੂੰ ਨੈ ਆਪਣੇ ਮਰਨ ਥੋਂ ਕੁਛ ਪਹਲੇ ਉਸ ਨੂੰ ਅਕਬਰ ਦਾ ਗੁਰਭੰਈ ਥਾਪਕੇ ਦੁਹਾਂ ਨੂੰ ਸਿਕੰਦਰ ਸੂਰੀ ਨੂੰ ਘੂਰੀ ਦੇਣ ਲਈ ਘੱਲਿਆ। ਜਦ ਹੁਮਾਯੂੰ ਚੜ੍ਹ ਗਿਆ ਅਕਬਰ ਗੱਦੀ ਪੁਰ ਬੈਠਾ, ਤਦ ਬੈਰਾਮ ਨੂੰ ਖਾਨਬਾਬਾ ਦੀ ਪਦਵੀ ਮਿਲੀ ਅਰ ਪਾਤਸਾਹ ਰਾਜਕੁੰਵਰ ਸੀ, ਇਸ ਲਈ ਇਹੋ ਕੁੱਲ ਪਾਤਸਾਹੀ ਦਾ ਨਾਇਬ ਥਾਪਿਆ ਗਿਆ॥

## ਹੇਮੂ॥

ਹੇਮੂ ਬੇਧੜਕ ਦਿੱਲੀ ਦੀ ਵਲ ਵਧਿਆ ਅਤੇ ਅਕਬਰ ਦੀ ਫੌਜ ਦਾ ਤੁੱਮਲ ਜੋ ਤਰਦੀਬੇਗ ਦੇ ਹੁਕਮ ਵਿੱਚ ਸੀ, ਉਸ ਨੂੰ ਬੇਗ ਹੀ ਨਸਾ ਦਿੱਤਾ। ਇਸ ਪੁਰ ਬੈਰਾਮਖਾਨ ਨੈ ਤਰਦੀਬੇਗ ਨੂੰ ਇਸ ਅੜਬਪੁਣੇ ਥੋਂ ਮਰਵਾ ਸਿੱਟਿਆ ਭਈ ਬੇਸੋਚੇ ਸਮਝੇ ਕਿੰਉ ਹੇਮੂ ਪੁਰ ਹੱਲਾ ਕੀਤਾ। ਇਸ ਡਾਢਨ ਥੋਂ ਸਾਰੇ ਚਗਤਾਈ ਅਮੀਰ

ਜੋ ਤਰਦੀਬੇਗ ਦੇ ਦਰਦੀ ਅਤੇ ਕੋਮੀ ਭਾਈ ਸਨ ਬੈਰਾਮਖਾਨ ਦੇ ਲਹੂ ਦੇ ਤਿਹਾਏ ਹੋ ਗਏ, ਕਿਉਂ ਜੋ ਉਹ ਕੋਮ ਦਾ ਤੁਰਕ ਅਤੇ ਮਤ ਦਾ ਸ਼ੀਆ ਸੀ। ਉਪਰੰਦ ਬੈਰਾਮ ਆਪ ਲੱਕ ਬੰਨ੍ਹਕੇ ਹੇਮੂ ਨਾਲ ਲੜਨ ਲਈ ਤਿਆਰ ਹੋਇਆ, ਜਿਹਾ ਕੁ ੧੫੫੬ ਈ. ਨੂੰ ਪਾਨੀਪਤ ਪੁਰ ਬੈਰਾਮ ਦੀ ਫੌਜ ਨੈ ਜੋ ਖਾਨਜਮਾਨ ਦੇ ਤਹਤ ਸੀ, ਆਦਲ-ਸਾਹ ਦੀ ਫੌਜ ਨਾਲ ਜਿਸ ਦਾ ਅਪਸਰ ਹੇਮੂ ਸੀ ਵੱਡੀ ਤੇਜੀ ਨਾਲ ਲੜ ਕਰ ਹੇਮੂ ਨੂੰ ਹਰਾਇਆ। ਗੱਲ ਕਾਹਦੀ, ਬੈਰਾਮ ਨੈ ਹੇਮੂ ਨੂੰ ਕੈਦ ਕਰਕੇ ਆਪਣੇ ਹੱਥੀਂ ਘਾਤ ਕੀਤਾ। ਇਹ ਪਾਨੀਪਤ ਦੀ ਦੂਜੀ ਲੜਾਈ ਕਹਾਉਂਦੀ ਹੈ। ਇਸ ਥੋਂ ਮੁਗਲ ਪਾਤਸਾਹੀ ਦੇ ਪਕਿਆਈ ਨਾਲ ਹਿੰਦ ਵਿੱਚ ਪੈਰ ਜੰਮੇ, ਕਿੰਉ ਜੋ ਛੇਤੀ ਹੀ ਸਿਕੰਦਰ ਸੂਰੀ ਨੈ ਅਕਬਰ ਦੀ ਈਨ ਮੰਨ ਲੀਤੀ ਅਰ ਉਸ ਨੂੰ ਜਾਨਬਖਸੀ ਹੋਈ॥

### ਬੈਰਾਮ ਦਾ ਨਿਕੰਮੇ ਹੋਣਾ॥

ਬੈਰਾਮਖਾਨ ਦੇ ਸਰੇਜਾਮ ਅਰ ਬੁੱਧ ਬਲ ਨਾਲ ਰਾਜ ਦਾ ਕੰਮ ਚੰਗਾ ਨਿਭਦਾ ਰਿਹਾ। ਪਰ ਉਸ ਨੈ ਵੱਡੀ ਪ੍ਰਭੁਤਾਈ ਦੇ ਮਦ ਵਿੱਚ ਆਕੇ ਲੁਕਾਈ ਪੁਰ ਕਰੜਾਈ ਕੀਤੀ, ਇਸ ਲਈ ਸਾਰੇ ਸਭਾਸਦ ਉਸ ਦੇ ਸਤ੍ਰ ਹੋ ਗਏ। ਉਨਾਂ ਨੈ ਅਕਬਰ ਨੂੰ ਜਿਸ ਦੀ ਉਮਰ ਅਠਾਰਾਂ ਵਰਹੇ ਦੀ ਸੀ ਇਹ ਪੱਟੀ ਪੜ੍ਹਾਈ ਕਿ ਆਪ ਸੁਰਾਧੀਨ ਹੋਕੇ ਰਾਜ ਕੀਜੀਏ। ਗੱਲ ਕਾਹਦੀ, ਜਦ ਬੈਰਾਮ ਨੈ ਤਾੜਿਆ, ਭਈ ਹੁਣ ਹਕੂਮਤ ਹੱਥੋਂ ਹਟਦੀ ਹੈ, ਤਦ ਉਸ ਨੈ ਲੜਾਈ ਦਾ ਝੰਡਾ ਖੜਾ ਕੀਤਾ। ਪਰੰਤੂ ਹਾਰਕੇ ਪਾਤਸਾਹ ਦੀ ਚਰਨੀ ਪੈ ਗਿਆ। ਪਾਤਸਾਹ ਨੈ ਵੱਡੀ ਦਯਾ ਅਰ ਕਿਰਪਾ ਨਾਲ ਭੁੱਲ ਬਖਸੀ। ਪਰੰਤੂ ਬੈਰਾਮ ਦੁਨੀਆਂ ਥੋਂ ਕੰਨੀ ਕਤਰਾਕੇ

ਹੱਜ ਕਰਨ ਨੂੰ ਮੱਕੇ ਦੀ ਵੱਲ ਤੁਰਿਆ। ਪਰੰਤੂ ਗੁਜਰਾਤ ਵਿੱਚ ਇੱਕ ਜਲੇ ਨੈ ਉਸ ਨੂੰ ਜਾਨੋਂ ਮੁਕਾ ਦਿੱਤਾ॥

ਬੈਰਾਮਖਾਨ ਦੇ ਮਗਰੋਂ ਪਾਤਸ਼ਾਹ ਨੂੰ ਆਪ ਰਾਜ ਦਾ ਸਰੰਜਾਮ ਕਰਨਾ ਪਿਆ। ਵੱਡੀ ਦਿਲੇਰੀ ਅਰ ਬੁੱਧ ਦੀ ਚਤਰਾਈ ਨਾਲ ਰਾਜ ਦੇ ਦ੍ਰਿੜ ਕਰਨ ਵਿੱਚ ਧਿਆਨ ਦਿੱਤਾ। ਆਪਣੀ ਜਿੰਦਗੀ ਵਿੱਚ ਸਾਰੇ ਹਿੰਦੁਸਤਾਨ, ਕਸਮੀਰ, ਕੰਧਾਰ, ਅਰ ਦੱਖਣ ਦੇ ਇੱਕ ਹਿੱਸੇ ਪੁਰ ਆਪਣਾ ਰਾਜ ਵਧਾਇਆ, ਅਰ ਵੱਡੇ ਦਬਦਬੇ ਅਰ ਪ੍ਰਤਾਪ ਨਾਲ ਸਿੱਕਾ ਤੋਰਿਆ॥

ਅਕਬਰ ਦੀਆਂ ਜਿੱਤਾਂ॥

ਪਹਿਲੇ ਤਾਂ ਅਕਬਰ ਨੂੰ ਆਪਣੇ ਹੀ ਵਿੰਗੇ ਅਮੀਰਾਂ ਨੂੰ ਸਿੱਧੇ ਕਰਨਾ ਪਿਆ, ਜਿਨ੍ਹਾਂ ਦਾ ਸਿਰੋਮਣ ਖਾਨਜਮਾਨ ਹੈਸੀ, ਜਿਸ ਨੈ ਪਾਨੀਪਤ ਦੀ ਲੜਾਈ ਵਿੱਚ ਫਤੇ ਪਾਈ ਸੀ, ਜਦ ਇਹ ਪੁਆੜਾ ਮੁੱਕ ਚੁੱਕਾ, ਤਦ ਉਸ ਨੈ ਚਿਤੌੜ, ਗੁਜਰਾਤ, ਬਿਹਾਰ, ਬੰਗਾਲ, ਉੜੀਸਾ, ਕਸਮੀਰ, ਸਿੰਧ, ਕੰਧਾਰ, ਅਹਮਦ ਨਗਰ, ਖਾਨ ਦੇਸ ਕੁਛ ਹਿੱਸੇ ਬਰਾਰ ਨੂੰ ਇੱਕ ਇੱਕ ਕਰਕੇ ਜਿੱਤਿਆ। ਅਕਬਰ ਵਿੱਚ ਇਹ ਭਲਿਆਈ ਵੱਡੀ ਪਾਈ ਗਈ ਕਿ ਜਦ ਕੋਈ ਵੈਰੀ ਚਰਨੀ ਪੈ ਜਾਵੇ, ਉਸ ਨੂੰ ਆਪਣੀ ਸਰਨੀ ਰਖਕੇ ਕੁਛ ਸੁਲੂਕ ਬੀ ਕਰਦਾ ਸੀ। ਜਿਹਾਕੁ ਕੋਈ ਰਾਜਾ ਜਾਂ ਪਾਤਸ਼ਾਹ ਲੜਾਈ ਵਿੱਚ ਅਧੀਨ ਹੋ ਜਾਂਦੇ ਸਨ, ਉਨ੍ਹਾਂ ਨੂੰ ਆਪਣੇ ਰਾਜ ਦਰਬਾਰੀਆਂ ਜਾਂ ਫੌਜੀ ਅਫਸਰਾਂ ਵਿੱਚ ਭਰਤੀ ਕਰ ਛਡਦਾ ਸੀ। ਇਸੇ ਤਰਾਂ ਬਾਹਲੇ ਹਿੰਦ ਦੇ ਰਾਜੇ ਅਰ ਪਾਤਸ਼ਾਹ ਖਾਸ ਕਰ ਜੈਪੁਰ ਜੋਧਪੁਰੀਏ ਰਾਜਪੂਤ ਉਸ ਦੇ ਵੱਡੇ ਹਿਸਾਨਵੰਦ ਅਰ ਜਾਨ ਦਾਯਕ ਹੋ ਗਏ। ਇਨ੍ਹਾਂ ਸਾਰੀਆਂ ਵੱਡੀਆਂ ਵੱਡੀਆਂ ਜਿੱਤਾਂ ਦਾ ਵਿਸਥਾਰ ਹੱਦੋਂ

ਬਾਹਲਾ ਹੈ, ਇਸੇ ਲਈ ਨਿਰੀਆਂ ਤਿੰਨ ਕਥਾਂ ਖੋਹਲਕੇ ਲਿਖੀ-ਆਂ ਜਾਂਦੀਆਂ ਹਨ॥

ਪਹਲੀ—ਰਾਜਪੂਤਾਂ ਨਾਲ ਅਕਬਰ ਦੀ ਰਸਾਈ। ਦੂਜੇ—ਅਕਬਰ ਨੈ ਬੰਗਾਲ ਨੂੰ ਜਿੱਤਲਾ। ਤੀਜੇ—ਅਹਮਦ ਨਗਰ ਦੀ ਬੇਗਮ ਚੰਦਬੀਬੀ ਨਾਲ ਅਕਬਰ ਦੀਆਂ ਲੜਾਈਆਂ॥

ਇਸ ਵੇਲੇ ਅੰਬੇਰ ਅਰਥਾਤ ਜੈਪੁਰ ਦਾ ਰਾਜਾ ਬਿਹਾਰੀਮੱਲ ਸੀ, ਜਿਸ ਨੂੰ ਅਕਬਰ ਨੈ ਓੜਕ ਨੂੰ ਜਿੱਤ ਲੀਤਾ, ਅਰ ਫੇਰ ਉਸ ਦੀ ਪੁਤ੍ਰੀ ਨਾਲ ਵਿਆਹ ਕੀਤਾ। ਉਪਰੰਦ ਅਕਬਰ ਦੇ ਵੱਡੇ ਪੁਤ੍ਰ ਜਹਾਂਗੀਰ ਦਾ ਵਿਆਹ ਬੀ ਇਸੇ ਕੋੜਮੇ ਵਿੱਚੋਂ ਇੱਕ ਕੰਨਯਾ ਨਾਲ ਹੋਇਆ। ਗੱਲ ਕਾਹਦੀ, ਰਾਜਪੂਤਾਂ ਵਿੱਚ ਪਹਲੇ ਪਹਲ ਇਸੇ ਰਾਜਾ ਨੈ ਮੁਗਲਾਂ ਨਾਲ ਕੁੜਮਾਚਾਰੀ ਕੀਤੀ। ਰਾਜਾ ਬਿਹਾਰੀਮੱਲ ਦਾ ਪੁਤ੍ਰ ਭਗਵਾਨ ਦਾਸ ਜੋ ਅਕਬਰ ਦਾ ਸਾਲਾ ਸੀ ਵੱਡਾ ਨਾਮੀਂ ਅਮੀਰ ਸੀ ਕਿਉਂ ਜੋ ਪਾਤਸਾਹ ਨੈ ਉਸ ਨੂੰ ਅਮੀ-ਰੁਲਉਮਰਾ ਦੀ ਪਦਵੀ ਦੇਕੇ ਪੰਜਾਬ ਦਾ ਹਾਕਮ ਥਾਪ ਦਿੱਤਾ ਸੀ। ਅਰ ਉਸ ਦਾ ਪੁਤ੍ਰ ਰਾਜਾ ਮਾਨਸਿੰਘ ਜੋ ਪਾਤਸਾਹ ਦੇ ਪਾਸ ਵੱਡਾ ਸਰੇਸਟ ਸੈਨਾਪਤੀ ਸੀ, ਸੱਤ ਹਜਾਰੀ ਦਾ ਹੁੱਦਾ ਪਾਉਂਦਾ ਸੀ। ਇਹ ਹੁੱਦਾ ਸਾਰਿਆਂ ਉਮਰਾਵਾਂ ਥੋਂ ਵਧਕੇ ਸੀ, ਇਸੇ ਲਈ ਸਾਰੇ ਮੁਸਲਮਾਨ ਜੋ ਫੌਜੀ ਅਪਸਰ ਸਨ ਰਾਜਾ ਮਾਨਸਿੰਘ ਦੇ ਹੇਠ ਸਨ। ਇਸ ਰਾਜਾ ਪਾਸੋਂ ਪੰਜਾਬ ਅਰ ਕਾਬਲ ਵਿੱਚ ਚੰਗੇ ਚੰਗੇ ਕੰਮ ਨਿੱਕਲੇ। ਜਦ ਉਸ ਨੂੰ ਬੰਗਾਲੇ ਦਾ ਹੁਕਮ ਦਿੱਤਾ ਗਿਆ, ਤਦ ਉਸ ਨੈ ਉਥੋਂ ਦੇ ਸਰੋਜਾਮ, ਅਰ ਆਕੀ ਪਠਾਣਾਂ ਦੀ ਰਤੀ ਬਾਕੀ ਨਾ ਛੱਡੀ। ਚਿਤੌੜ ਦਾ ਰਾਣਾ ਜੋ ਹੁਣ ਉਦੇਪੁਰ ਦਾ ਰਾਣਾ ਕਹਾਉਂਦਾ ਹੈ, ਰਾਣੇ ਸਾਂਗੇ ਦਾ ਪੁਤ੍ਰ ਉਦੇਸਿੰਘ ਸੀ, ਉਸ ਨਾਲ ਚਿਤੌੜਪੁਰ ਅਕਬਰ ਦੀ ਵੱਡੀ ਦੌੜ ਅਰ ਘੋਰ ਲੜਾਈ ਹੋਈ,

ਜਿਸ ਵਿੱਚ ਅਕਬਰ ਦੀ ਜਿੱਤ ਹੋਈ, ਇਸ ਥੋਂ ਉਪਰੰਦ ਉਦੇਸਿੰਘ ਦੇ ਪੁਤ੍ਰ ਰਾਣਾ ਪਰਤਾਪਸਿੰਘ ਨੈ ਆਪਣੇ ਰਾਜ ਦੇ ਇੱਕ ਟੋਟੇ ਪੁਰ ਫੇਰ ਹੱਥ ਪਾਇਆ ਅਰ ਉਦੇਪੁਰ ਨਗਰ ਦੀ ਨੇਉਂ ਉਦੇ ਕੀਤੀ॥

ਜੋਧਪੁਰ ਜਾਂ ਮਾਰਵਾੜ ਦਾ ਰਾਣਾ ਮਾਲਦੇਉ ਸੀ, ਇਸ ਦੀ ਪੋਤ੍ਰੀ ਨਾਲ ਅਕਬਰ ਨੈ ਆਪਣੇ ਪੁਤ੍ਰ ਜਹਾਂਗੀਰ ਦਾ ਨਿਕਾਹ ਕੀਤਾ, ਅਰ ਇਹ ਰਾਣੀ ਜੋਧਬਾਈ ਦੇ ਨਾਉਂ ਥੋਂ ਪਰਗਟ ਹੋਈ। ਖੁਰਮ ਨਾਮੇ ਸਜਾਦਾ ਜੋ ਪਿੱਛੋਂ ਸਾਹਜਹਾਂ ਦੇ ਨਾਉਂ ਦਿੱਲੀ ਦਾ ਪਾਤਸਾਹ ਹੋਇਆ, ਉਹ ਇਸੇ ਜੋਧਬਾਈ ਦੇ ਪੇਟੋਂ ਸੀ। ਜਹਾਂਗੀਰ ਦੀ ਮਾਂ ਬੀ ਰਾਜਪੂਤਨੀ ਸੀ, ਜਿਸ ਦੇ ਵਿਖੇ ਵਿੱਚ ਇੱਕ ਮੁਸਲਮਾਨ ਕਵੀ ਨੈ ਲਿਖਿਆ ਹੈ, ਕਿ ਪਰਮੇਸੁਰ ਉਸ ਦੀ ਕਲਜਾਲ ਕਰੇਗਾ, ਕਿਉਂ ਜੋ ਜਹਾਂਗੀਰ ਪਾਤਸਾਹ ਦੀ ਮਾਂ ਨੂੰ ਭਾਵੇਂ ਉਹ ਹਿੰਦੂਣੀ ਹੈ, ਪ੍ਰਭੂ ਨਰਕ ਵਿੱਚ ਨਾ ਸਿੱਟੇਗਾ। ਰਾਜਾ ਜੈਪੁਰ ਅਰ ਜੋਧਪੁਰ ਦੇ ਰਾਣੇ ਨੈ ਪਾਤਸਾਹ ਨਾਲ ਸਾਕ ਕੀਤਾ, ਪਰ ਉਦੇਪੁਰੀਏ ਰਾਣੇ ਨੈ ਅਜਿਹੇ ਨਾਤੇ ਕਰਨ ਥੋਂ ਨੱਨੇ ਦੀ ਪੱਟੀ ਪੜ੍ਹੀ, ਸਗੋਂ ਜਿਨਾਂ ਰਾਜਪੂਤਾਂ ਨੈ ਸਾਕ ਕੀਤਾ ਸੀ, ਉਨ੍ਹਾਂ ਨਾਲ ਭਾਈ ਚਾਰਿਓਂ ਵਰਤਾਉ ਛੇਕ ਦਿੱਤਾ॥

ਜਦ ਅਕਬਰ ਗੁਜਰਾਤ ਸਰ ਕਰ ਚੁੱਕਿਆ, ਤਦ ਬੰਗਾਲ ਬਿਹਾਰ ਅਰ ਉਡੀਸਾ ਦੇ ਫਤੇ ਕਰਨ ਦੇ ਆਹਰ ਵਿੱਚ ਹੋਇਆ। ਮੁਨਮਖਾਨ ਜੋ ਬੈਰਾਮਖਾਨ ਦੀ ਥਾਂ ਖਾਨਖਾਨਾ ਬਣਿਆ ਸੀ, ਉਸ ਨੈ ਬੰਗਾਲੇ ਦੇ ਹਾਕਮ ਸੁਲੇਮਾਨ ਕਰਾਰਾਨੀ ਨੂੰ ਆਪਣੇ ਤਾਬੇ ਕਰ ਲੀਤਾ ਸੀ, ਪਰ ਸੁਲੇਮਾਨ ਦਾ ਪੁਤ੍ਰ ਦਾਊਦਖਾਨ ਵਿਟਰ ਬੈਠਾ। ਇਸ ਲਈ ਅਕਬਰ ਆਪ ਸੈਨਾ ਸੰਗ ਲੈਕੇ ਉੱਥੇ ਪਹੁੰਚਿਆ, ਹਾਜੀਪੁਰ ਅਰ ਪਟਨਾ ਮੱਲ ਲੀਤਾ। ਫੇਰ ਮੁਨਮਖਾਨ ਨੂੰ ਬਿਹਾਰ ਦੀ ਹਕੂਮਤ ਦਾ ਸਿਰੋਪਾਉ ਦੇਕੇ ਆਗਿਆ ਦਿੱਤੀ, ਭਈ ਜਿੱਥੋਂ ਤੀਕੁ ਬੰਗਾਲ

ਸਰ ਨਾ ਹੋ ਜਾਵੇ ਦਾਊਦਖਾਨ ਦਾ ਪਿੱਛਾ ਨਾ ਛੱਡੇ। ਰਾਜਾ ਟੋਡਰ ਮੱਲ ਜੋ ਵੱਡਾ ਖਜਾਨਚੀ ਸੀ ਇਸ ਮੁਹਿੰਮ ਦੀ ਜਾਨ ਪ੍ਰਾਣ ਸੀ। ਓੜਕ ਇਹ ਹੋਇਆ ਜੋ ਦਾਊਦਖਾਨ ਨੈ ਉੜੀਸੇ ਵਿੱਚ ਭਾਂਜ ਖਾਕੇ ਅਕਬਰ ਦੀ ਈਨ ਮੰਨ ਲੀਤੀ, ਇਸ ਲਈ ਕਟਕ ਦਾ ਲਾੱਕਾ ਉਸ ਨੂੰ ਬਖਸਿਆ ਗਿਆ।

ਥੋੜ੍ਹੇ ਦਿਨ ਪਿੱਛੇ ਦਾਊਦਖਾਨ—ਫੇਰ ਵਿਰੋਧ ਚੱਕਕੇ ਬੰਗਾਲੇ ਵਿੱਚ ਲੁੱਟ ਧਾੜ ਕਰਨ ਲੱਗਾ। ਮੁਨਮਖਾਨ ਗੌੜ ਦੇ ਜਲ ਪੌਣ ਦੇ ਨਾ ਸੁਖਾਉਣ ਦੇ ਕਾਰਣ ਪੂਰਾ ਹੋ ਗਿਆ ਸੀ, ਅਰ ਉਸ ਦੀ ਥਾਉਂ ਖਾਨਜਹਾਨ ਥਾਪਿਆ ਗਿਆ ਸੀ। ਉਸ ਨੈ ਅਰ ਟੋਡਰ ਮੱਲ ਨੈ ਜੋ ਉਸ ਕੰਮ ਵਿੱਚ ਖਾਨਜਹਾਨ ਦਾ ਨਾਇਬ ਸੀ, ਦਾਊਦ ਦਾ ਦਾਉ ਨਾ ਲੱਗਣ ਦਿੱਤਾ। ਜਦ ਦਾਊਦ ਮਾਰਿਆ ਗਿਆ, ਖਾਨਜਹਾਨ ਨੈ ਉਸ ਦੇ ਰਹੇ ਖਹੇ ਸਹਾਇਕਾਂ ਨੂੰ ਸਾਤਗਾਉਂ ਪੁਰ ਘਾਤ ਕਰਕੇ ਹੌਲੀ ਹੌਲੀ ਸਾਰੇ ਬੰਗਾਲ ਨੂੰ ਮਰਨ ਤੇ ਅੱਗੇ ਹੱਥਾਂ ਹੇਠ ਕਰ ਲੀਤਾ, ਖਾਨਜਹਾਨ ਦੇ ਮੋਏ ਪਿੱਛੇ ਮੁਗਲ ਜਗੀਰਦਾਰਾਂ (੧) ਜਿਨਾਂ ਨੂੰ ਜਿੱਤੇ ਹੋਏ ਸੂਬਿਆਂ ਵਿੱਚ ਸਰਕਾਰੋਂ ਜਿਮੀਨਾਂ ਬਖਸੀ-ਆਂ ਹੋਈਆਂ ਸਨ, ਉਨਾਂ ਨੈ ਵੱਡਾ ਖਰੂਦ ਚੱਕਿਆ॥

ਅਜੇ ਜਗੀਰਦਾਰਾਂ ਦੀ ਅੱਗ ਬੁਝਣੀ ਨਹੀਂ ਪਾਈ ਸੀ ਜੋ ਪਠਾਣਾਂ ਨੈ ਉੜੀਸੇ ਵਿੱਚ ਫੇਰ ਸਿਰ ਉਠਾਇਆ, ਅਰ ਬੰਗਾਲੇ ਦਾ ਇੱਕ ਹਿੱਸਾ ਲੁੱਟ ਪੁੱਟ ਲੀਤਾ, ਪਰ ਰਾਜਾ ਮਾਨਸਿੰਘ ਨੈ ਪਾਠਾਣਾਂ ਦਾ ਮਾਨ ਤੋੜਕੇ ਦੇਸ ਦਾ ਬੇਸ ਸਰੰਜਾਮ ਕੀਤਾ॥

ਚਾਂਦਬੀਬੀ ਅਹਮਦ ਨਗਰ ਦੀ ਰਾਣੀ—ਅਹਮਦ ਨਗਰ ਦੇ ਰਾਜ

(੧) ਜਗੀਰਦਾਰ ਦਾ ਅਰਥ ਇਹ, ਜਿਸ ਨੂੰ ਕਿਸੇ ਵੱਡੀ ਟਹਲ ਦੇ ਬਦਲੇ ਇਸ ਸਰਤ ਪੁਰ ਸਰਕਾਰੋਂ ਜਿਮੀਨ ਬਖਸੀ ਗਈ ਹੋਵੇ, ਜੋ ਜਦ ਕਦੀ ਮੁਹਿੰਮ ਪੈ ਜਾਵੇ, ਤਦ ਸਪਾਹ ਨੂੰ ਨਾਲ ਲੈਕੇ ਪਾਤਸਾਹ ਦੀ ਕੁੰਮਕ ਕਰੇ॥

ਵਿੱਚ ਹਿੰਦੂ ਅਤੇ ਹਬਸ਼ੀ ਉਮਰਾਵਾਂ ਵਿੱਚ ਵੱਡੀ ਖੜ੍ਹਬਾ ਖੜ੍ਹਬੀ ਪਈ ਹੋਈ ਸੀ। ਇਸੇ ਲਈ ਅਕਬਰ ਨੈ ਆਪਣੇ ਦੂਜੇ ਪੁਤ੍ਰ ਮੁਰਾਦ ਅਰ ਮਿਰਜ਼ਾਖਾਨ (ਬੈਰਾਮਖਾਨ ਦੇ ਪੁਤ੍ਰ) ਨੂੰ ਘੱਲਿਆ, ਕਿ ਇਸੇ ਟੰਟੇ ਵਿੱਚ ਅਹਮਦ ਨਗਰ ਨੂੰ ਕਾਬੂ ਕਰ ਲੈਣ। ਇਸ ਵੇਲੇ ਇੱਥੋਂ ਦਾ ਪਾਤਸ਼ਾਹ ਬਹਾਦਰ ਨਿਜ਼ਾਮਸ਼ਾਹ ਤਾਂ ਮੁੰਡਾ ਸੀ, ਅਰ ਰਾਜ ਦਾ ਕੰਮ ਉਹ ਦੀ ਚਾਚੀ ਚਾਂਦਬੀਬੀ ਦੇ ਹੱਥ ਸੀ, ਉਸ ਨੈ ਪਹਿਲੇ ਤਾਂ ਆਪਣੇ ਸਹੁਰੇ ਬੀਜਾਪੁਰ ਦੇ ਰਾਜਾ ਨਾਲ਼ ਸੁਲਹਾ ਕੀਤੀ। ਅਰ ਹਬਸ਼ੀ ਅਮੀਰਾਂ ਨੂੰ ਗੰਢਕੇ ਮੁਰਾਦ ਸ਼ਜ਼ਾਦੇ ਕੋਲੋਂ ਜੋ ਘੇਰਾ ਪਾਉਣ ਵਿੱਚ ਵਧੀ ਜਾਂਦਾ ਸੀ, ਅਹਮਦ ਨਗਰ ਨੂੰ ਅਜਿਹੀ ਚਤਰਾਈ ਨਾਲ਼ ਬਚਾਇਆ ਜੋ ਸਾਰੇ ਹੱਕੇ ਬੱਕੇ ਰਹ ਗਏ। ਇੱਕ ਵਾਰ ਘੇਰੇ ਪਾਉਣਵਾਲ਼ਿਆਂ ਨੈ ਸਫੀਲ ਵਿੱਚ ਮੋਘਾ ਕਰ ਲੀਤਾ ਸੀ ਅਰ ਲੋਕ ਅੰਦਰਲੇ ਨੱਠਣ ਨੂੰ ਤਿਆਰ ਸਨ। ਪਰ ਇਤਨੇ ਵਿੱਚ ਹੀ ਚਾਂਦਬੀਬੀ ਸਿਰ ਤੋਂ ਪੈਰਾਂ ਤੀਕੁ ਕੋਚ ਪਹਰਕੇ ਅਰ ਚਿਹਰੇ ਪੁਰ ਘੁੰਡ ਪਾ, ਤਰਵਾਰ ਲੈ, ਉਸ ਮੋਘੇ ਪੁਰ ਆ ਖੜ੍ਹੀ ਹੋਈ। ਅਜਿਹੀ ਬੀਰਤਾਈ ਨਾਲ਼ ਲੜ੍ਹੀ ਜੋ ਮੁਗਲਾਂ ਦੇ ਦੰਦ ਖੱਟੇ ਕਰ ਦਿੱਤੇ। ਫੇਰ ਰਾਤੋ ਰਾਤ ਉਸ ਮੋਘੇ ਨੂੰ ਚਿਣਾਕੇ ਜਿਊਂ ਦਾ ਤਿਊਂ ਕਰਾਇਆ, ਸਾਰੀ ਰਾਤ ਭਰ ਉੱਥੋਂ ਪਲ ਨਾ ਹਿੱਲੀ। ਦਿਨ ਚੜ੍ਹਦੇ ਹੀ ਫੇਰ ਵੈਰੀਆਂ ਨਾਲ਼ ਜੰਗ ਮਾਰਨ ਨੂੰ ਨਿਸੰਗ ਸੀ। ਪਰ ਮੁਰਾਦ ਨੈ ਘੇਰੇ ਥੋਂ ਹੱਥ ਉਠਾਯਾ ਅਰ ਆਪੋ ਵਿੱਚ ਮੇਲ ਹੋ ਗਿਆ। ਉਪਰੰਦ ਅਕਬਰ ਆਪ ਬੁਰਹਾਨ ਪੁਰ ਆਇਆ। ਦੌਲਤਾਬਾਦ ਪਹਿਲੇ ਹੀ ਫਤੇ ਹੋ ਚੁੱਕਿਆ ਸੀ, ਪੁਨ ਅਕਬਰ ਨੈ ਆਪਣੇ ਤੀਜੇ ਪੁਤ੍ਰ ਦਾਨੀਏਲ ਨੂੰ ਅਹਮਦ ਨਗਰ ਨੂੰ ਘੇਰਨ ਲਈ ਘੱਲਿਆ। ਚਾਂਦ-ਬੀਬੀ ਇਸ ਦੇ ਆਉਣ ਥੋਂ ਪਹਿਲੇ ਹੀ ਆਪਣੇ ਛੋਟੇ ਭਤੀਜੇ ਦੇ ਵੈਰੀਆਂ ਦੇ ਹੱਥੋਂ ਕਤਲ ਕੀਤੀ ਗਈ ਸੀ। ਇਸ ਲਈ ਐਤਕੀ

ਦੀ ਵਾਰ ਪਾਤਸ਼ਾਹੀ ਫੌਜ ਫਤੇਮੰਦ ਹੋਈ, ਨਗਰ ਜਿੱਤਿਆ ਗਿਆ, ਲੂਣਹਰਾਮੀ ਲੋਕ ਬਾਹਲੇ ਮਾਰੇ ਗਏ। ਅਤੇ ਪਾਤਸ਼ਾਹ ਬਾਲਕ ਕੈਦ ਹੋ ਗਿਆ॥

ਅਕਬਰ ਦੀ ਮੌਤ॥

ਜਦ ਅਕਬਰ ਮਰਨ ਦੇ ਕੰਢੇ ਹੋਇਆ ਤਦ ਗੱਦੀ ਲਈ ਵੱਡੇ ਕਜੀਏ ਹੋਏ। ਬਾਜ਼ੇ ਕਹਿਣ ਜਹਾਂਗੀਰ ਨੂੰ ਤਖ਼ਤ ਮਿਲੇ, ਬਾਜ਼ੇ ਕਹਿਣ ਨਹੀਂ, ਪਾਤਸ਼ਾਹ ਦੇ ਪੋਤ੍ਰੇ ਖਿਸਰੋ ਦੇ ਸਿਰ ਛਤ੍ਰ ਝੁੱਲੇ। ਜਦ ਲੋਕਾਂ ਵਿੱਚ ਇਹ ਖਟਪਟ ਹੋ ਰਹੀ ਸੀ, ਤਦ ਪਾਤਸ਼ਾਹ ਨੈ ਆਪ ਸਾਰੀ ਸਭਾ ਦੇ ਸਾਹਮਣੇ ਬਚਨ ਕੀਤਾ ਕਿ ਮੇਰੇ ਮਗਰੋਂ ਤਖ਼ਤ ਦਾ ਵਾਰਸ ਜਹਾਂਗੀਰ ਹੀ ਹੋਵੇ। ਇਸ ਥੋਂ ਝਟਪਟ ਹੀ ਕਹਿੰਦੇ ਸਾਰ ਚਲਾਣਾ ਕਰ ਗਿਆ। ਮਰਨ ਵੇਲੇ ਇਹ ਉਪਦੇਸ ਦਿੰਦਾ ਰਿਹਾ ਕਿ ਸਾਰੇ ਮੇਲ ਰੱਖਣ, ਅਰ ਪਾਤਸ਼ਾਹ ਦੇ ਸੱਚੇ ਧਰਮੀ ਦਾਸ ਰਹਿਣ॥

ਅਕਬਰ ਦੀਆਂ ਪ੍ਰਕਿਰਤਾਂ।

ਅਕਬਰ ਰੂਪਵਾਨ ਅਰ ਬਲਵਾਨ ਸੀ। ਵਿਖਯਾ ਥੋਂ ਮਨ ਨੂੰ ਬਹੁਤ ਰੋਕਦਾ ਸੀ, ਹਠੀ ਤਪੀ ਅਰ ਸਿਕਾਰ ਦਾ ਪਿਆਰਾ ਸੀ, ਇੱਕ ਦਿਨ ਵਿੱਚ ਤੀਹ ਚਾਲ੍ਹੀ ਕੋਹ ਪੈਂਡਾ ਪੈਰੀਂ ਕਰ ਲੈਂਦਾ ਸੀ, ਝਗੜਿਆਂ ਦੇ ਕਨੂਨ ਅਰ ਵੇਲੇ ਬੰਨ੍ਹ ਛਡੇ ਸਨ ਉਨ੍ਹਾਂ ਦੇ ਅਨੁਸਾਰ ਕੰਮ ਕਰਦਾ ਸੀ। ਸੰਸਕ੍ਰਿਤ ਵਿਖੇ ਪੰਡਿਤ ਹਰੇਕ ਗੁਣੀ ਦੀ ਕਦਰ ਪੋਥੀਆਂ ਦੀ ਰਚਨਾ ਵਿੱਚ ਪਰਬੀਨ ਸੀ। ਆਪਣੇ ਕੋੜਮੇ ਅਰ ਮਿਤ੍ਰਾਂ ਦਾ ਪ੍ਰੇਮੀ ਦਿਆਲ ਸੁਭਾਉ ਅਰ ਉਦਾਰਾਤਮਾ ਪਾਤਸ਼ਾਹ ਸੀ॥

ਉਸ ਨੈ ਮੁਸਲਮਾਨੀ ਮਤ ਦਾ ਨਵਾਂ ਪੰਥ ਖੜਾ ਕੀਤਾ ਅਰ-

ਧਾਤ ਨਵਾਂ ਧਰਮ ਕੱਢਕੇ ਉਸ ਦਾ ਨਾਉਂ ਦੀਨ ਅਲਾਹੀ ਰੱਖਿਆ ਅਰ ਆਪ ਉਸ ਦਾ ਅਚਾਰਜ ਬਣਿਆ। ਉਸ ਮਤ ਦੇ ਭਰੋਸੇ ਵਾਲੇ ਉਸ ਦੇ ਅੱਗੇ ਪੜਦੇ ਵਿੱਚ ਪਰਣਾਮਾਂ ਕਰਦੇ ਸਨ ਇਸ ਲਈ ਪੱਕੇ ਮੁਸਲਮਾਨ ਉਸ ਪੁਰ ਵੱਟ ਰਖਦੇ ਸਨ। ਕਹੰਦੇ ਸਨ ਇਸ ਨੈ ਉਹ ਦਾਵਾ ਕੀਤਾ ਹੈ ਜੋ ਪਰਮੇਸੁਰ ਥੋਂ ਬਾਝ ਕਿਸੇ ਨੂੰ ਲਾਇਕ ਨਹੀਂ ਹੈ। ਲੋਕ ਇਹ ਬੀ ਉਸ ਪੁਰ ਉਂਗਲ ਧਰਦੇ ਸਨ ਭਈ ਇਹ ਸੂਰਜ ਦਾ ਪੂਜਕ ਹੈ। ਗੱਲ ਸੱਚ ਹੋਵੇ ਜਾਂ ਨਾ ਹੋਵੇ ਪਰ ਇਸ ਵਿੱਚ ਭਰਮ ਨਹੀਂ ਜੋ ਉਹ ਪਾਰਸੀਆਂ ਦੇ ਧਰਮ ਦਾ (ਜਿਹੜੇ ਸੂਰਜ ਨੂੰ ਹੀ ਰੱਬ ਮੰਨਦੇ ਹਨ) ਪੱਕਾ ਪ੍ਰੇਮੀ ਸੀ, ਅਕਬਰ ਦੇ ਧਰਮ ਵਿੱਚ ਇਹ ਵੱਡੀ ਭਲਿਆਈ ਸੀ ਜੋ ਉਸ ਨੂੰ ਕਿਸੇ ਦੇ ਧਰਮ ਜਾਂ ਭਰੋਸੇ ਪੁਰ ਵੈਰ ਨਹੀਂ ਸੀ। ਹਰੇਕ ਨੂੰ ਖੁੱਲ੍ਹ ਸੀ ਕੋਈ ਕਿਸੇ ਮਤ ਨੂੰ ਮੰਨੇ ਬੰਧਨ ਕੋਈ ਨਹੀਂ ਸੀ॥

ਅਕਬਰ ਸਾਰੀ ਪਰਜਾ ਨੂੰ ਇੱਕ ਨਜ਼ਰ ਦੇਖਦਾ ਹਿੰਦੂ ਭਾਵੇਂ ਮੁਸਲਮਾਨ ਹੋਵੇ, ਉਸ ਦੇ ਅੱਗੇ ਕੁਛ ਰਈ ਨਹੀਂ ਸੀ ਸਭਨਾਂ ਨੂੰ ਆਪਣੇ ਅੰਗ ਰੂਪ ਜਾਣਦਾ ਸੀ। ਜੋ ਰਾਜਾ ਜਾਂ ਪਾਤਸ਼ਾਹ ਜਾਂ ਸੈਨਾਪਤੀ ਕੋਈ ਜਾਤ ਹੋਵੇ ਜੋ ਸਰਨ ਆ ਜਾਂਦਾ ਸੀ ਜਾਂ ਤਾਂ ਦਰਬਾਰ ਵਿੱਚ ਥਾਉਂ ਪਾਉਂਦਾ ਜਾਂ ਸੂਬੇਦਾਰ ਬਣਾਕੇ ਕਿਸੇ ਸੂਬੇ ਵਿੱਚ ਘੱਲਿਆ ਜਾਂਦਾ ਸੀ, ਅਕਬਰ ਨੈ ਗੱਦੀ ਬੈਠਣ ਥੋਂ ਸੱਤਵੇਂ ਵਰਹੇ ਜੇਜੀਏ ਦੀ ਚੱਟੀ ਜੋ ਹਿੰਦੂਆਂ ਥੋਂ ਹਰ ਜੀਉ ਪਿਛੇ ਲੀਤੀ ਜਾਂਦੀ ਸੀ ਰੱਦੀ ਕਰ ਦਿੱਤੀ, ਇਸ ਮਸੂਲ ਥੋਂ ਬਾਝ ਤੀਰਥਜਾਤ੍ਰੀਆਂ ਥੋਂ ਜੋ ਮਸੂਲ ਲੀਤੇ ਜਾਂਦੇ ਸਨ ਦੂਰ ਕਰ ਦਿੱਤੇ। ਇਸ ਸਮੇ ਥੋਂ ਲੈਕੇ ਔਰੰਗਜ਼ੇਬ ਤੀਕੁ ਜੇਜੀਆ ਫੇਰ ਨਹੀਂ ਲੀਤਾ ਗਿਆ, ਪਰੰਤੂ ਔਰੰਗਜ਼ੇਬ ਨੈ ਉਸ ਨੂੰ ਦੋ ਬਾਰੀ ਜਾਰੀ ਕੀਤਾ ਸੀ॥

ਅਕਬਰ ਨੈ ਮਾਲ ਦੇ ਜਤਨ ਵਿੱਚ ਵੱਡੀ ਬੁੱਧ ਖਰਚੀ ਜਿਹਾੜ੍ਹ

ਮਾਮਲੇ ਲੈਣ ਵਿੱਚ ਖਰਚ ਘਟਾ ਦਿੱਤਾ। ਸਰਕਾਰੀ ਨੌਕਰ ਜੋ ਧੱਕੇ ਨਾਲ ਰੁਪਯਾ ਲੈਂਦੇ ਸਨ ਮਨੇ ਕੀਤਾ। ਮਸੂਲ ਸਭ ਪੁਰ ਜਥਾ ਸਕਤਿ ਲਗਾਇਆ, ਇਹ ਸਾਰੀਆਂ ਰਾਜ ਨੀਤਾਂ ਪਾਤਸ਼ਾਹ ਨੈ ਰਾਜਾ ਟੋਡਰ ਮੱਲ ਦੀਆਂ ਹਿਕਮਤਾਂ ਨਾਲ ਕੀਤੀਆਂ, ਪਰੰਤੂ ਕਹੰਦੇ ਹਨ ਕਿ ਰਾਜਾ ਟੋਡਰ ਮੱਲ ਨੈ ਜੋ ਦਿਵਾਨੀ ਕੰਮਾਂ ਵਿੱਚ ਬੁੱਧ ਪਰਗਟ ਕੀਤੀ, ਉਹ ਬਹੁਧਾ ਸ਼ੇਰਸ਼ਾਹ ਦੇ ਈਨਾਂ ਪੁਰ ਚਲਨ ਦਾ ਫਲ ਸੀ। ਅਕਬਰ ਨੈ ਆਪਣੇ ਰਾਜ ਨੂੰ ਅਠਾਰਾਂ ਸੂਬਿਆਂ ਵਿੱਚ ਵੰਡਕੇ ਹਰੇਕ ਵਿੱਚ ਇੱਕ ਸੂਬੇਦਾਰ ਜਾਂ ਨਾਇਬ ਥਾਪਿਆ। ਉਨਾਂ ਸੂਬਿਆਂ ਦਾ ਵੇਰਵਾ ਹਰ ਮਹਕਮੇ ਦਾ ਹਾਲ ਹਰੇਕ ਲੜੀ ਦਾ ਬਿਰਤੰਤ ਅਬਲਫਜਲ ਦੀ ਆਈਨ ਅਕਬਰੀ ਪੋਥੀ ਵਿੱਚ ਵਿਸਥਾਰ ਨਾਲ ਲਿਖਿਆ ਹੈ। ਇਹ ਵੱਡਾ ਵਿਚਾਰਵਾਨ ਪੁਰਖ ਅਰ ਇਸ ਦਾ ਭਿਰਾਉ ਫੈਜੀ ਜੋ ਗੁਣੀ ਅਤੇ ਕਵੀਸਰ ਸੀ, ਅਕਬਰ ਦੇ ਵੱਡੇ ਮੁਸਾਹਬ ਸਨ। ਮੁਸਲਮਾਨਾਂ ਵਿੱਚੋਂ ਫੈਜੀ ਪਹਲਾ ਪੁਰਖ ਸੀ ਜਿਸ ਨੈ ਸੰਸਕ੍ਰਿਤ ਸਿਖਕੇ ਸਾਸਤ੍ਰਾਂ ਦਾ ਅਭਯਾਸ ਕੀਤਾ, ਅਬਲਫਜਲ ਪਾਤਸ਼ਾਹ ਦਾ ਮਹਾਨ ਮੰਤ੍ਰੀ ਬੀ ਸੀ ਅਰ ਸੈਨਾਪਤੀ ਬੀ। ੧੬੦੨ ਵਿੱਚ ਇਹ ਨਾਮੀ ਪੁਰਖ ਜਹਾਂਗੀਰ ਦੀ ਸੈਨਤ ਨਾਲ ਮਾਰਿਆ ਗਿਆ॥

ਅਕਬਰ ਨੈ ਫੌਜੀ ਕੰਮਾਂ ਵਿੱਚ ਬੀ ਚੰਗੇ ਸੰਕੇਤ ਬੰਨੇ, ਜਿਨਾਂ ਵਿੱਚੋਂ ਇੱਕ ਅੱਤ ਉੱਤਮ ਸੀ ਕਿ ਸਪਾਹ ਦੀ ਤਨਖਾਹ ਵਿੱਚ ਨੇਕ ਰੁਪਯਾ ਦਿੱਤਾ ਜਾਂਦਾ ਸੀ, ਜਗੀਰ ਜਾਂ ਜਿਮੀਨ ਨਹੀਂ ਮਿਲਦੀ ਸੀ॥

---

# ਚੌਥਾ ਧਿਆਉ॥

ਜਹਾਂਗੀਰ—੧੬੦੫ ਈ. ਥੋਂ ੧੬੨੭ ਤੀਕੁ—ਸਾਹਜਹਾਂ ੧੬੫੮ ਤੀਕੁ—ਔਰੰਗਜ਼ੇਬ ਆਲਮਗੀਰ ੧੭੦੭ ਤੀਕੁ॥

ਅਕਬਰ ਦਾ ਪੁਤ੍ਰ ਅਰ ਪੋਤ੍ਰਾ ਅਰ ਪੜੋਤ੍ਰਾ ਜੋ ਉਸ ਦੇ ਪਿੱਛੋਂ ਇੱਕ ਦੂਜੇ ਦੇ ਮਗਰੋਂ ਹਿੰਦ ਦੇ ਪਾਤਸਾਹ ਹੋਏ, ਅਜਿਹੇ ਧਨੀ ਅਰ ਬਲੀ ਹੋਏ ਕਿ ਉਨ੍ਹਾਂ ਜਿਹਾ ਜਗ ਵਿੱਚ ਕੋਈ ਵਧਕੇ ਨਹੀਂ ਹੋਇਆ। ਉਨ੍ਹਾਂ ਵਿੱਚੋਂ ਛੇਕੜਲਾ ਅਰਥਾਤ ਔਰੰਗਜ਼ੇਬ ਸੀਲ ਸੁਭਾਉ ਵਿੱਚ ਅਕਬਰ ਜਿਹਾ ਨਹੀਂ ਸੀ, ਪਰੰਤੂ ਚਤੁਰਾਈ ਅਰ ਚਲਾਕੀ ਵਿੱਚ ਕੁਛ ਬਾਕੀ ਨਹੀਂ ਸੀ, ਅਰ ਅਕਬਰ ਨਾਲੋਂ ਉਸ ਦਾ ਰਾਜ ਵਧੀਕ ਸਿਰ ਕੱਢਦਾ ਸੀ।

ਦੱਖਣ ਦਾ ਫ਼ਤੇ ਹੋਣਾ॥

ਇਨ੍ਹਾਂ ਤਿੰਨਾਂ ਪਾਤਸਾਹਾਂ ਨੈ ਚਿਰ ਤੀਕੁ ਰਾਜ ਕੀਤਾ ਅਰ ਉਨ੍ਹਾਂ ਦੇ ਪ੍ਰਤਾਪ ਦਾ ਤਾਰਾ ਭਾਰਾ ਚਮਕਦਾ ਰਿਹਾ, ਜਿਹਾਕੁ ਉਨ੍ਹਾਂ ਨੈ ਦੱਖਣ ਦੀਆਂ ਮੁਸਲਮਾਨੀ (੧) ਰਿਆਸਤਾਂ ਨੂੰ ਹੌਲੀ ਹੌਲੀ ਆਪਣੇ ਪੇਟੇ ਕਰ ਲੀਤਾ, ਇਥੋਂ ਤੀਕੁ ਜੋ ਔਰੰਗਜ਼ੇਬ ਦੇ ਸਮੇ ਸਾਰੇ ਰਾਜ ਸਰ ਹੋ ਗਏ। ਫੇਰ ਮਰਹੱਟਿਆਂ ਨਾਲ ਪਹਿਲੀ ਮੁਠਭੇੜ ਹੋਈ ਜਿਨ੍ਹਾਂ ਨੈ ਓੜਕ ਨੂੰ ਮੁਗਲਾਂ ਦੀ ਪਾਤਸਾਹਤ ਨੂੰ ਡੱਕਾ ਪਾਇਆ। ਦੱਖਣ ਦੀਆਂ ਇਨ੍ਹਾਂ ਸਾਰੀਆਂ ਲੜਾਈਆਂ ਦੇ ਵਿਸਥਾਰ ਲਿਖਣ ਦੀ ਇਸ ਪੋਥੀ ਵਿੱਚ ਸਮਾਈ ਨਹੀਂ ਹੈ ਪਰ ਇਤਨਾ ਲਿਖਣਾ ਜਰੂਰ ਹੈ ਕਿ ਜਹਾਂਗੀਰ ਦੇ ਵੇਲੇ ਅਹਮਦ ਨਗਰ ਦੇ ਰਾਜ

(੧) ਇਨ੍ਹਾਂ ਰਿਆਸਤਾਂ ਦਾ ਬਿਰਤੰਤ ਦੂਜੇ ਪਰਬ ਦੇ ਛੀਵੇਂ ਧਿਆਉ ਵਿੱਚ ਆ ਚੁੱਕਾ ਹੈ॥

ਨੂੰ ਮਲਕ ਅੰਬਰ ਨਾਮੇ ਇੱਕ ਹਬਸੀ ਅਮੀਰ ਨੈ ਜੋ ਚਾਂਦਬੀਬੀ ਦੇ ਵਾਰਸਾਂ ਦੀ ਵਲੋਂ ਰਾਜ ਦਾ ਉਪਾਉ ਕਰਦਾ ਸੀ ਚੰਗਾ ਥੰਮੀ ਰਖਿਆ ਅਰ ਵਿਗੜਨ ਨਾ ਦਿੱਤਾ, ਪਰ ਅੰਤ ਨੂੰ ਸਾਹਜਹਾਂ ਦੇ ਦੇ ਸਮੇ ੧੬੩੭ ਵਿੱਚ ਉਹੋ ਅਹਮਦ ਨਗਰ ਨਿਰਾਪੁਰਾ ਫਤੇ ਹੋ ਗਿਆ, ਅਰ ਔਰੰਗਜੇਬ ਨੈ ਪਹਲੇ ਬੀਜਾਪੁਰ ਫੇਰ ਗੋਲਕੰਡਾ ਨੂੰ ਕਈ ਵਰਿਹਾਂ ਤੀਕੁ ਘਮਸਾਨ ਕਰਕੇ ਜਿੱਤ ਲੀਤਾ॥

ਜਹਾਂਗੀਰ ਦੇ ਸਮੇ ਦੀ ਇੱਕ ਉੱਘੀ ਗੱਲ ਇਹ ਹੈ ਕਿ ਉਸ ਨੈ ੧੬੧੧ ਈ. ਸੰ. ਵਿੱਚ ਸੇਰ ਅਫਗਨਖਾਨ ਦੀ ਵਿਧਵਾ ਵਹੁਟੀ ਮਿਹਰਨਸਾ ਖਾਨਮ ਨਾਲ ਵਿਆਹ ਕੀਤਾ। ਤਦ ਥੋਂ ਉਸ ਦਾ ਨਾਉਂ ਨੂਰਮਹਲ ਸੱਦਿਆ ਗਿਆ, ਫੇਰ ਨੂਰਮਹਲੋਂ ਨੂਰਜਹਾਂ ਹੋ ਗਈ ਜਿਹਾਕੁ ਅੱਜ ਤੀਕੁ ਇਸੇ ਨਾਉਂ ਥੋਂ ਵਿੱਦਤ ਹੈ। ਇਹ ਬੇਗਮ ਈਰਾਨ ਦੇ ਇੱਕ ਵੱਡੇ ਪ੍ਰਧਾਨ ਘਰਾਣੇ ਦੀ ਧੀ ਸੀ। ਇੱਕ ਸਮੇ ਇਸ ਦਾ ਦਾਦਾ ਖ੍ਵਾਜਾ ਮਹਮਦ ਸ਼ਰੀਫ ਤਹਮਾਸਪ ਨਾਮੇ ਪਾਤਸਾਹ ਦਾ ਵਜੀਰ ਸੀ, ਅਰ ਜਦ ਹੁਮਾਯੂੰ ਈਰਾਨ ਗਿਆ ਸੀ ਤਦ ਉਸ ਦੀ ਟਹਲ ਅਤੇ ਆਗਤਭਾਗਤ ਇਸੇ ਨੂੰ ਸੌਂਪੀ ਗਈ ਸੀ। ਉਸ ਦੇ ਚਲਾਣੇ ਕਰਨ ਥੋਂ ਪਿੱਛੇ ਉਸ ਦੇ ਪੁਤ੍ਰ ਮਿਰਜਾ ਗਯਾਸ ਦਾ ਤਾਰਾ ਕੁਛ ਅਜਿਹਾ ਨਿਕਾਰਾ ਹੋ ਗਿਆ ਜੋ ਗਲੀਆਂ ਦੇ ਕੱਖ ਚੁਗਣ ਲੱਗ ਪਿਆ। ਅੰਤ ਨੂੰ ਨੱਕ ਜਿੰਦ ਆਕਰ ਦੇਸ ਛੱਡ ਉਪਜੀਵਕਾ ਲਈ ਹਿੰਦ ਨੂੰ ਤੁਰਿਆ। ਮਾਰਗ ਵਿੱਚ ਕੰਧਾਰ ਦੇ ਨੇੜੇ ਇਹ ਕਾਕੀ ਜਨਮੀ, ਤਦੋਂ ਉਹ ਅਜਿਹਾ ਤੰਗ ਸੀ ਕਿ ਕੌਡੀ ਉਸ ਦੇ ਭਾਣੇ ਮੁਹਰ ਸੀ। ਅਜਿਹੇ ਦਰਿਦ੍ਰ ਵਿੱਚ ਮਾਂ ਪਿਉ ਨੂੰ ਉਸ ਦੀ ਪਾਲਣਾ ਪਹਾੜ ਮਲੂਮ ਹੋਈ, ਓੜਕ ਕਲੇਜੇ ਪੁਰ ਪੱਥਰ ਰਖਕਰ ਉਸ ਜਿਗਰ ਦੇ ਟੁਕੜੇ ਨੂੰ ਸੜਕ ਪੁਰ ਸਿੱਟ ਗਏ। ਉਸ ਵੇਲੇ ਤਾਂ ਉਸ ਦਾ ਜਮਣਾ ਜਮ ਜਿਹਾ ਜਾਣਿਆ ਗਿਆ, ਪਰ ਇਹ ਖਬਰ ਨਹੀਂ ਸੀ ਜੋ ਇੱਕ

ਦਿਨ ਇਹ ਹਿੰਦ ਦੀ ਪਟਰਾਣੀ ਪਰਤਾਪ ਦੀ ਖਾਣੀ ਬਣੇਗੀ, ਅਰ ਉਸ ਦੇ ਪਿੱਛੇ ਉਮਰ ਭਰ ਗੁਮਰ ਕਰਣਗੇ। ਜਦ ਨੂਰਜਹਾਂ ਦੇ ਮਾਂ ਪਿਉ ਇਸ ਤਰਾਂ ਸਿੱਟਕੇ ਦੂਰ ਗਏ, ਪਿੱਛੇ ਇੱਕ ਰਾਹੀਆਂ ਦਾ ਟੋਲਾ ਆ ਨਿਕਲਿਆ, ਅਰ ਉਸ ਇਆਣੀ ਕਾਕੀ ਨੂੰ ਦੇਖ-ਕਰ ਇੱਕ ਸੁਦਾਗਰ ਦਾ ਜੀ ਭਰ ਆਇਆ, ਉਸ ਨੈ ਆਪਣੀ ਧੀ ਬਣਾਕੇ ਉਸ ਨੂੰ ਪਾਲਣਾ ਚਾਹਿਆ, ਅਰ ਉਸ ਦੀ ਮਾਂ ਦਾ ਹੀ ਕੁਛ ਮਹੀਨਾ ਕਰਕੇ ਉਸ ਦੀ ਪਾਲਕ ਬਣਾਈ। ਗੱਲ ਕਾਹਦੀ ਇਸੇ ਤਰਾਂ ਨੂਰਜਹਾਂ ਅਰ ਉਸ ਦੇ ਮਾਂ ਪਿਉ ਹਿੰਦ ਵਿੱਚ ਪਹੁਚੇ, ਅਰ ਉਸ ਸੁਦਾਗਰ ਦੇ ਦ੍ਵਾਰਾ ਮਿਰਜਾ ਗਯਾਸ ਦੀ ਪਹੁੰਚ ਅਕਬਰ ਦੇ ਦਰਬਾਰ ਤੀਕੁ ਹੋ ਗਈ। ਉਪਰੰਦ ਥੋੜ੍ਹੇ ਚਿਰ ਪਿਛੋਂ ਨੂਰਜਹਾਂ ਦੇ ਭਿਰਾਉ ਅਰ ਪਿਉ ਨੈ ਦਰਬਾਰ ਸ਼ਾਹੀ ਵਿੱਚ ਵੱਡੀ ਮਾਨਤਾ ਪਾਈ, ਅਰ ਉਸ ਦੀ ਮਾਂ ਰਣਵਾਸ ਵਿੱਚ ਆਉਣ ਜਾਉਣ ਲੱਗੀ, ਉਥੇ ਸਲੀਮ ਸਹਜਾਦਾ ਜੋ ਪਿਛੇ ਜਹਾਂਗੀਰ ਦੇ ਨਾਉਂ ਪਾਤਸਾਹ ਹੋਇਆ ਨੂਰਜਹਾਂ ਦੇ ਨੂਰ ਨੂੰ ਦੇਖ ਲਟੂ ਹੋ ਗਿਆ। ਪਰ ਅਕਬਰ ਨੂੰ ਇਹ ਗੱਲ ਬੁਰੀ ਲੱਗੀ, ਉਸ ਨੈ ਮਿਰਜਾ ਗਯਾਸ ਨੂੰ ਸਮਝਾਕੇ ਸੇਰਅਫਗਨ ਨਾਮੇ ਇੱਕ ਇਰਾਨੀ ਗਭਰੂ ਨਾਲ਼ ਨੂਰਜਹਾਂ ਦਾ ਨਿਕਾਹ ਕਰਾ ਦਿੱਤਾ, ਅਰ ਉਸ ਨੂੰ ਸਜਾਦੇ ਦੀ ਨਜਰੋਂ ਦੂਰ ਰਖਣ ਲਈ ਸੇਰਅਫਗਨ ਨੂੰ ਬਰਦਵਾਨ ਦਾ ਹਾਕਮ ਬਣਾ ਦਿੱਤਾ॥

ਜਦ ਜਹਾਂਗੀਰ ਪਾਤਸਾਹ ਹੋਇਆ ਤਦ ਉਸ ਨੈ ਕੁਤਬਦੀਨ ਬੰਗਾਲ ਦੇ ਸੂਬੇਦਾਰ ਵਲ ਲਿਖਿਆ ਭਈ ਉਹ ਸੇਰਅਫਗਨ ਨੂੰ ਫੇਰ ਸਮਝਾਕੇ ਨੂਰਜਹਾਂ ਨੂੰ ਤਲਾਕ ਨਾਮਾ ਦਿਵਾ ਦੇਵੇ। ਪਰ ਸੇਰਅਫਗਨ ਨੈ ( ਇਹ ਗੱਲ ) ਕੰਨੇਮੁਢੋ ਮਾਰ ਛਡੀ, ਓੜਕ ਸੇਰ-ਅਫਗਨ ਅਰ ਕੁਤਬਦੀਨ ਵਿੱਚ ਮਾਰਾਧਕਾਰਾ ਹੋਣ ਲੱਗਾ ਉਸ ਵਿੱਚ ਦੁਹਾਂ ਦਾ ਕੰਘਾ ਹੋ ਗਿਆ। ਉਪਰੰਦ ਨੂਰਜਹਾਂ ਦਿੱਲੀ

ਬੁਲਾਈ ਗਈ ਅਰ ਇੱਥੇ ਪਹੁੰਚ ਕਰ ਰਲਵਾਸ ਵਿੱਚ ਨਿਵਾਸ ਕਰਨ ਲੱਗੀ, ਪਰ ਪਾਤਸ਼ਾਹ ਨੂੰ ਆਪਣੇ ਪਤੀ ਦਾ ਘਾਤੀ ਜਾਣ-ਕਰ ਉਸ ਦੇ ਦੇਖਣ ਥੋਂ ਨੱਕ ਵੱਟਦੀ ਰਹੀ, ਪਰ ਕੁਛ ਚਿਰ ਪਿਛੇ ਜਹਾਂਗੀਰ ਨੈ ਉਸ ਨੂੰ ਪਰਚਾ ਲੀਤਾ, ਫੁਰ ਉਹ ਪਾਤਸ਼ਾਹ ਨਾਲ ਨਿਕਾਹ ਕਰਾਕੇ ਹਿੰਦ ਦੀ ਪਟਰਾਣੀ ਬਣੀ। ਉਸ ਦਾ ਨਾਉਂ ਪਾਤਸ਼ਾਹ ਦੇ ਨਾਉਂ ਦੇ ਨਾਲ ਸਿੱਕੇ ਵਿੱਚ ਟਿੱਕਿਆ ਗਿਆ, ਉਸ ਦੇ ਪਰਤਾਪ ਅਰ ਬਸੀਕਾਰ ਦੀ ਕੁਛ ਹੱਦ ਨਾ ਰਹੀ, ਉਸ ਦਾ ਪਿਉ ਸਿਰੋਮਣ ਮੰਤ੍ਰੀ ਬਣਿਆ ਅਰ ਉਸ ਦਾ ਭਿਰਾਉ ਆਸਫਖਾਨ ਬੀ ਵੱਡਾ ਅਪਸਰ ਥਾਪਿਆ ਗਿਆ, ਇਨਾਂ ਦੁਹਾਂ ਨੈ ਆਪਣੇ ਵਸ ਲਗਦਿਆਂ ਕੋਈ ਖੋਟ ਨਹੀਂ ਕੀਤਾ, ਸਗੋਂ ਉਨਾਂ ਦੀ ਅਮਲ-ਦਾਰੀ ਵਿੱਚ ਭਾਵੇਂ ਜਹਾਂਗੀਰ ਮਦਰਾਪਾਨ ਅਰ ਮੌਜਾਂ ਵਿੱਚ ਮਸਤਨ ਰਹੰਦਾ ਸੀ ਰਾਜ ਵਿੱਚ ਰਤੀ ਖੁਾਰੀ ਨਾ ਹੋਣੀ ਪਾਈ॥

੧੬੧੫ ਵਿੱਚ ਸਰ ਟਾਮਸਰੋ-ਜੇਮਸ ਪਹਲੇ ਇੰਗਲਿਸਤਾਨ ਦੇ ਪਾਤਸ਼ਾਹ ਦੀ ਵਲੋਂ ਵਕੀਲ ਹੋਕੇ ਵੱਡੀ ਛਬ ਅਰ ਸੋਭਾ ਸੰਗ ਜਹਾਂਗੀਰ ਦੇ ਦਰਬਾਰ ਆਇਆ। ਪਾਤਸ਼ਾਹ ਨੈ ਉਸ ਦੀ ਵੱਡੀ ਪਰਤਿਸਟਾ ਕੀਤੀ, ਦਰਬਾਰਾਂ ਵਿੱਚ ਸਭ ਥੋਂ ਉੱਚੀਆਂ ਚੌਕੀਆਂ ਦਿੱਤੀਆਂ। ਇਸ ਵਕੀਲ ਦੇ ਜਤਨ ਨਾਲ ਅੰਗ੍ਰੇਜਾਂ ਦੀ ਸੁਦਾ-ਗਰੀ ਹਿੰਦ ਵਿੱਚ ਚਮਕ ਗਈ, ਅਰ ਉਸੇ ਵੇਲੇ ਥੋਂ ਯੂਰਪੀ ਲੋਕਾਂ ਦੀਆਂ ਵਸਤੀਆਂ ਹਿੰਦ ਵਿੱਚ ਰੌਨਕ ਪਕੜਦੀਆਂ ਗਈਆਂ। ਅੱਗੇ ਵਰਣਨ ਕੀਤਾ ਜਾਏਗਾ, ਕਿ ਪੋਰਟਗਾਲੀ ਲੋਕ ਇੱਥੇ ਪਹਲੇ ਹੀ ਥੋਂ ਜਮ ਗਏ ਸਨ॥

ਸਜ਼ਾਦੇ ਖੁਰਮ ਅਰ ਮਹਾਬਤਖਾਨ ਦਾ ਵੈਰ।

ਜਹਾਂਗੀਰ ਦਾ ਸਭ ਥੋਂ ਛੋਟਾ ਪੁਤ੍ਰ ਸਹਰਯਾਰ ਸੀ, ਇਸ ਨਾਲ

ਨੂਰਜਹਾਂ ਦੀ ਧੀ (ਜੋ ਸ਼ੇਰਅਫਗਨ ਥੋਂ ਸੀ) ਵਿਆਹੀ ਗਈ ਸੀ, ਇਸ ਲਈ ਨੂਰਜਹਾਂ ਇਹ ਚਾਹੁੰਦੀ ਸੀ ਕਿ ਜਹਾਂਗੀਰ ਦੇ ਪਿੱਛੋਂ ਸਹਰਯਾਰ ਗੱਦੀ ਪਾਵੇ। ਜਿਹਾਕੂ ਇਸ ਭਾਉਣੀ ਦੇ ਪੂਰੇ ਕਰਨ ਲਈ ਕਈ ਛਲਕਲੇ ਛਲਕਾਉਣ ਲੱਗੀ। ਇਸ ਪੁਰ ਖੁਰਮ ਨਾਮੇ ਸਜਾਦਾ ਅਰਥਾਤ ਸਾਹਜਹਾਂ ਜੋ ਸਹਰਯਾਰ ਥੋਂ ਵੱਡਾ ਸੀ, ਅਰ ਉਹ ਕਈ ਘਮਸਾਨਾਂ ਵਿੱਚ ਵੱਡਾ ਨਾਉਂ ਪਾ ਚੁੱਕਿਆ ਸੀ ਵਿਗੜਕੇ ਆਪ-ਹੁਦਰਾ ਹੋ ਬੈਠਾ। ਆਪਣੀਆਂ ਬਾਹਾਂ ਦੇ ਬਲ ਨਾਲ਼ ਬੰਗਾਲ ਨੂੰ ਆਪਣੇ ਪੇਟੇ ਕਰਕੇ ਦੋ ਵਰਹੇ ਤੀਕੁ ਹੁਕਮ ਕਰਦਾ ਰਿਹਾ ਪਰ ਫੇਰ ਪਾਤਸਾਹ ਦੀ ਤਾਬੇਦਾਰੀ ਕਬੂਲ ਕੀਤੀ॥

ਮਹਾਬਤਖਾਨ ਜੋ ਵੱਡਾ ਨਾਮੀਂ ਸਰਦਾਰ ਸੀ ਕਾਬਲ ਦੀ ਹੁਕੂਮਤ ਦਾ ਮੁਖਤਾਰਕਾਰ ਸੀ, ਪਰ ਨੂਰਜਹਾਂ ਨੈ ਉਸ ਨੂੰ ਇਸ ਮਨੋਰਥ ਪੁਰ ਦਿੱਲੀ ਸੱਦ ਘੱਲਿਆ ਜੋ ਸਾਹਜਹਾਂ ਦੇ ਵਿਰੁੱਧ ਜੋ ਬਾਨਣੂ ਬੰਨ ਰਹੀ ਸੀ ਉਸ ਵਿੱਚ ਉਹ ਕੁੰਮਕ ਕਰੇ। ਪਹਲੇ ਪਹਲ ਤਾਂ ਮਹਾਬਤਖਾਨ ਨੂਰਜਹਾਂ ਦਾ ਸਹਾਇਕ ਰਿਹਾ ਅਰ ਦੱਖਣ ਵਿੱਚ ਜੋ ਉਸ ਨੈ ਵੱਡੇ ਮਾਰੇਬਕਾਰੇ ਕੀਤੇ ਸਨ ਉਨ੍ਹਾਂ ਦੇ ਕਾਰਣ ਉਹ ਰਾਜ ਵਿੱਚ ਇਤਾ ਵਧਿਆ ਕਿ ਨੂਰਜਹਾਂ ਦੇ ਭਿਰਾਉ ਆਸਫਖਾਨ ਨੂੰ ਛੱਡਕੇ ਹੋਰ ਕੋਈ ਉਸ ਦੇ ਬਰਾਬਰ ਨਹੀਂ ਸੀ। ਪਰ ਪਿੱਛੋਂ ਮੁਹਾਬਤਖਾਨ ਪਰਵੇਜ ਨਾਮੇ ਸਜਾਦੇ ਦਾ (ਜੋ ਜਹਾਂਗੀਰ ਦਾ ਦੂਜਾ ਪੁਤ੍ਰ ਸੀ) ਪੱਖੀ ਹੋ ਗਿਆ। ਨੂਰਜਹਾਂ ਦਾ ਵੈਰ ਉਸ ਸਜਾਦੇ ਨਾਲ਼ ਬੀ ਇਤਨਾ ਸੀ ਜਿਤਨਾਕੁ ਸਾਹਜਹਾਂ ਦੇ ਨਾਲ਼ ਸੀ, ਇਸ ਲਈ ਨੂਰ-ਜਹਾਂ ਦੀ ਮਹਾਬਤਖਾਨ ਨਾਲ਼ ਘਣੀ ਦੁਸਮਣੀ ਹੋ ਗਈ॥

ਉਸ ਵੇਲੇ ਜਦੋਂ ਪਾਤਸਾਹ ਆਪਣੀ ਸੈਨਾ ਲੈਕੇ ਕਾਬਲ ਵਲ ਚਲ ਰਿਹਾ ਸੀ, ਮਹਾਬਤਖਾਨ ਦੇ ਨਾਉਂ ਪਰਵਾਨਾ ਹੋਇਆ ਜੋ ਹਜੂਰ ਵਿੱਚ ਹਾਜਰ ਹੋਵੇ। ਮਹਾਬਤਖਾਨ ਨੈ ਇਹ ਪਰਵਾਨਾ

ਪਰਵਾਨ ਤਾਂ ਕੀਤਾ ਪਰ ਇਕੱਲਾ ਨਾ ਆਇਆ, ਪੰਜ ਹਜਾਰ ਰਾਜਪੂਤ ਜੋਧੇ ਆਪਣੇ ਨਾਲ ਲਿਆਇਆ। ਜਦ ਪਾਤਸਾਹ ਦੇ ਦਲ ਵਿੱਚ ਆਇਆ ਤਦ ਇਹ ਹੁਕਮ ਸੁਣਾਇਆ ਗਿਆ ਕਿ ਉਹ ਦਰਬਾਰ ਨਾ ਆਉਣਾ ਪਾਵੇ। ਫੇਰ ਉਸ ਨੂੰ ਪੱਕ ਸਕ ਹੋਇਆ ਕਿ ਵੈਰੀਆਂ ਨੈ ਮੇਰੀ ਖਰਾਬੀ ਲਈ ਲੱਕ ਬੰਨ੍ਹਿਆ ਹੈ, ਇਸ ਲਈ ਉਨ੍ਹਾਂ ਦੇ ਮਨੋਰਥਾਂ ਨੂੰ ਰੱਦ ਕਰਨ ਲਈ ਅਜਿਹਾ ਅਜੋਗ ਕੰਮ ਕੀਤਾ ਕਿ ਜਿਸ ਦਾ ਕੋਈ ਦ੍ਰਿਸਟਾਂਤ ਨਹੀਂ ਹੈ ਅਰਥਾਤ ਪਾਤਸਾਹ ਦਾ ਦਲ ਜੋ ਜਿਹਲਮੋਂ ਪਾਰ ਹੋ ਰਿਹਾ ਸੀ ਜਦ ਸਾਰਾ ਲੰਘ ਚੁੱਕਿਆ ਅਰ ਪਾਤਸਾਹ ਉਤਰਨ ਪੁਰ ਸੀ, ਉਸ ਵੇਲੇ ਮਹਾਬਤਖਾਨ ਨੈ ਕੁਛ ਸੂਰਮਿਆਂ ਨੂੰ ਘੱਲਕੇ ਪੁਲ ਦਾ ਸਿਰਾ ਰੋਕ ਲੀਤਾ। ਅਰ ਬਾਕੀ ਫੌਜ ਦੇ ਨਾਲ ਪਾਤਸਾਹ ਨੂੰ ਘੇਰ ਲੀਤਾ। ਫੇਰ ਤਾਂ ਨੂਰਜਹਾਂ ਤਰਲੋਮਛੀ ਹੋਈ, ਪਾਤਸਾਹ ਨੂੰ ਛੁਡਾਉਣ ਲਈ ਤਰਲੇ ਕਰਨ ਲੱਗੀ। ਜਦ ਕੋਈ ਵਾਹ ਨਾ ਚੱਲੀ ਤਦ ਆਪ ਬੀ ਪਾਤਸਾਹ ਦੇ ਪਾਸ ਚਲੀ ਆਈ। ਮੁਹਾਬਤਖਾਨ ਉਸ ਨੂੰ ਮਾਰਨਾ ਚਾਹੁੰਦਾ ਸੀ ਪਰ ਉਸ ਦੀ ਵਧੀ ਹੋਈ ਸੀ, ਇਸ ਲਈ ਉਸ ਦਾ ਵਾਲ ਵਿੰਗਾ ਨਾ ਹੋਇਆ। ਗੱਲ ਕਾਹਦੀ ਮੁਹਾਬਤਖਾਨ ਦਾ ਫੇਰ ਕੋਈ ਵੈਰੀ ਨਾ ਰਿਹਾ, ਇੱਕ ਸਾਲ ਤੀਕੁ ਇਕਬਾਲ ਬਰਾਬਰ ਰਿਹਾ, ਓੜਕ ਨੂਰਜਹਾਂ ਨੈ ਅਜਿਹਾ ਚਲਿੱਤ੍ਰ ਖੇਡਿਆ ਜੋ ਪਾਤਸਾਹ ਨੂੰ ਮੁਹਾਬਤਖਾਨ ਦੇ ਕਾਬੂ ਥੋਂ ਅਫੇਰ ਹੀ ਕੱਢ ਲੀਤਾ, ਫੇਰ ਮੁਹਾਬਤਖਾਨ ਨੂੰ ਨੱਠਣਾ ਹੀ ਬਣਿਆ ਸੋ ਦੱਖਣ ਨੂੰ ਭੱਜ ਗਿਆ ਅਰ ਉਥੇ ਸਾਹਜਹਾਂ ਨਾਲ ਜਾ ਮਿਲਿਆ॥

ਇਸ ਥੋਂ ਕੁਛ ਚਿਰ ਪਿਛੇ ਜਦ ਸਾਹਜਹਾਂ ਨੈ ਆਪਣੇ ਪਿਉ ਦੀ ਗੱਦੀ ਸਾਂਭੀ ਤਦ ਨੂਰਜਹਾਂ ਨੂੰ ਰਾਜ ਕਾਜ ਥੋਂ ਦੂਰ ਕਰ ਦਿੱਤਾ, ਪਰ ਵੱਡੇ ਜਿਗਰੇ ਨਾਲ ਉਸ ਦੀ ਲਈ ਜਗੀਰ ਲਾ ਦਿੱਤੀ।

ਸਾਹਜਹਾਂ ਨੈ ਨੂਰਜਹਾਂ ਨਾਲ ਇਹ ਵੱਡਾ ਹੌਸਲਾ ਕੀਤਾ ਪਰ ਇਹ ਮਾੜ੍ਹਾ ਕੀਤਾ ਜੋ ਸਹਰਯਾਰ ਆਪਣੇ ਭਿਰਾਉ ਨੂੰ ਅਰ ਬਾਬਰ ਦੀ ਬੰਸ ਵਿੱਚ ਜਿਤਨੇ ਜੁਆਨ ਸਨ ਸਾਰੇ ਮਰਵਾ ਘੱਤੇ, ਇਹ ਉਸ ਦੇ ਨਾਉਂ ਪੁਰ ਇੱਕ ਵੱਡਾ ਵੱਟਾ ਰਿਹਾ॥

### ਸਾਹਜਹਾਂ ਦਾ ਪਾਤਸਾਹ ਹੋਣਾ॥

ਸਾਹਜਹਾਂ ਦੇ ਸਮੇ ਦੀ ਵਡੀ ਗੱਲ ਖਾਨਜਹਾਨ ਲੋਦੀ ਦੱਖਣ ਦੇ ਸੂਬੇ ਦਾ ਵਿੱਟਰ ਬੈਠਣਾ ਹੈ, ਪਹਲੇ ਉਹ ਇਹ ਚਾਹੁੰਦਾ ਸੀ ਜੋ ਸੁਤੰਤ੍ਰ ਬਣ ਜਾਵੇ ਪਰ ਥੋੜ੍ਹੇ ਚਿਰ ਪਿਛੇ ਟੱਕਰਾਂ ਮਾਰਕੇ ਪਾਤਸਾਹ ਦੇ ਤਾਬੇ ਹੋ ਗਿਆ, ਅਰ ਦੱਖਣੋਂ ਮਾਲਵੇ ਦੀ ਵਲ ਘੱਲਿਆ ਗਿਆ। ਉਪਰੰਦ ਖਾਨਜਹਾਨ ਨੂੰ ਇਹ ਭਰਮ ਉਪਜਿਆ ਜੋ ਪਾਤਸਾਹ ਦਾ ਮੇਰੇ ਪਰ ਯਕੀਨ ਨਹੀਂ ਹੈ, ਇਸ ਕਾਰਣ ਉਸ ਨੈ ਖਾਸ ਆਗਰੇ ਵਿੱਚ ਜੁੱਧ ਦਾ ਝੰਡਾ ਪਰਗਟ ਕੀਤਾ, ਉਸ ਵੇਲੇ ਚੰਬਲ ਨਦੀ ਦੇ ਕੰਢੇ ਪਾਤਸਾਹੀ ਸੈਨਾ ਨਾਲ ਉਸ ਦਾ ਟਾਕਰਾ ਹੋਇਆ ਅਰ ਉਸ ਨੈ ਭਾਂਜ ਖਾਧੀ। ਇੱਥੇ ਉਸ ਦੇ ਪੁਤ੍ਰ ਅਰ ਬਾਹਲੇ ਸਾਥੀਆਂ ਦਾ ਕੰਘਾ ਹੋ ਗਿਆ। ਉਸ ਨੈ ਆਪਣਾ ਘੋੜਾ ਨਦੀ ਵਿੱਚ ਸਿੱਟ ਦਿੱਤਾ ਅਰ ਉਸ ਥੋਂ ਅਫੇਕ ਹੀ ਪਾਰ ਉਤਰ ਗਿਆ। ਫੇਰ ਇਥੋਂ ਅਹਮਦ ਨਗਰ ਨੂੰ ਪਹੁੰਚਿਆ ਅਰ ਉਥੋਂ ਦੇ ਪਾਤਸਾਹ ਪਾਸੋਂ ਕੁੰਮਕ ਲੈਕੇ ਦੱਖਣ ਵਿੱਚ ਮਾਰੋਬਕਾਰੇ ਦਾ ਗੁਰਮਤਾ ਕੀਤਾ। ਓੜਕ ਨੂੰ ਬੁੰਦੇਲਖੰਡ ਵਿੱਚ ਕਾਲੰਜਰ ਦੇ ਕੋਲ ਹਾਰ ਖਾਕੇ ਮਾਰਿਆ ਗਿਆ॥

### ਦੱਖਣ ਦੀਆਂ ਮੁਹਿੰਮਾਂ॥

ਉਪਰੰਦ ਅਹਮਦ ਨਗਰ ਅਰ ਬੀਜਾਪੁਰ ਦੇ ਪਾਤਸਾਹ ਨਾਲ ਪਾਤਸਾਹ ਦੀਆਂ ਲੜਾਈਆਂ ਰਹੀਆਂ, ਅਰ ਉਹ ਕਿਤਨਾਕੁ

ਚਿਰ ਦੱਖਣੀ ਮੁਹਿੰਮਾਂ ਵਿੱਚ ਹੀ ਰੁੱਧਾ ਰਿਹਾ। ਪਹਲੇ ਤਾਂ ਆਪ ਪਾਤਸਾਹ ਅਰ ਉਸ ਦੇ ਸਰਦਾਰ ਲੜਾਈ ਵਿੱਚ ਭੜਕਦੇ ਰਹੇ, ਫੇਰ ਪਾਤਸਾਹ ਦੇ ਪੁਤ੍ਰ ਅਰ ਖਾਸ ਕਰ ਔਰੰਗਜ਼ੇਬ ਜੋ ਤੀਜਾ ਪੁਤ੍ਰ ਸੀ ਉਸੇ ਕੰਮ ਵਿੱਚ ਜੁਟਿਆ ਰਿਹਾ॥

ਸਾਹਜਹਾਂ ਦੀਆਂ ਅਮਾਰਤਾਂ॥

ਸਾਹਜਹਾਂ ਦਾ ਨਾਉਂ ਇਸ ਲਈ ਸਮੇ ਦੇ ਪੜੇ ਪੁਰ ਯਾਦ ਰਹੇਗਾ ਕਿ ਉਸ ਨੈ ਵੱਡੇ ਵੱਡੇ ਛਬੀਲੇ ਥਾਉਂ ਬਣਵਾਏ ਅਤੇ ਹਰੇਕ ਦੇ ਅਰਾਮ ਲਈ ਕਈ ਅਮਾਰਤਾਂ ਬਣਵਾਈਆਂ। ਦਰਬਾਰ ਅਪਾਰ ਸੋਭਨੀਕ ਸੀ ਜਿਸ ਵਿੱਚ ਅਮੋਲਕ ਜਵਾਹਰ ਜੜੇ ਹੋਏ ਸਨ। ਆਗਰੇ ਦਾ ਰੌਜ਼ਾ ਤਾਜਗੰਜ ਅਰਥਾਤ ਉਸ ਦੀ ਬੇਗਮ ਮੁਮਤਾਜ ਮਹਲ ਦਾ ਮਕਬਰਾ ( ਜੋ ਸਾਰਾ ਸੰਖਮਰਮਰ ਸੁਫੇਦ ਨਾਲ ਜਟਤ ਅਤੇ ਤੰਗ ਬਰੰਗੇ ਪੱਥਰਾਂ ਨਾਲ ਬੇਲ ਬੂਟਿਆਂ ਕਰ ਲਹਲਹਾ ਰਿਹਾ ਹੈ ) ਉਸੇ ਨੈ ਬਣਵਾਇਆ ਸੀ। ਇਸ ਥੋਂ ਵਧੀਕ ਜਗ ਵਿੱਚ ਕੋਈ ਅਮਾਰਤ ਜਗਮਗ ਨਹੀਂ ਹੈ। ਤਖਤ ਤਾਊਸ ਥੋਂ ਬਿਗੈਰ ( ਜਿਸ ਪੁਰ ਸਾਢੇ ਛੀ ਕਰੋੜ ਰੁਪਯਾ ਲਾਗਤ ਸੀ ) ਸਾਹਜਹਾਂ ਖਜ਼ਾਨੇ ਵਿੱਚ ਚੌਵੀ ਕਰੋੜ ਰੁਪਯਾ ਅਰ ਹੋਰ ਬਾਹਲਾ ਮਾਲਧਨ ਛੱਡਕੇ ਮਰ ਗਿਆ॥

ਸਾਹਜਹਾਂ ਨਿਆਈ ਪਾਤਸਾਹ ਸੀ ਰਾਜ ਦੇ ਉਪਾਵਾਂ ਵਿੱਚ ਆਲਸੀ ਨਹੀਂ ਸੀ। ਇਸ ਕਾਰਣ ਥੋਂ ਅਰ ਵੱਡੇ ਵੱਡੇ ਬੁੱਧਵਾਨ ਪਰਖੇ ਹੋਏ ਅਹਲਕਾਰ ਕਰਣ ਥੋਂ ਉਸ ਦੇ ਰਾਜ ਵਿੱਚ ਕਦੀ ਖਲ-ਭਲ ਨਹੀਂ ਸੀ, ਸਦੀਪ ਚਹਲਪਹਲ ਬਣੀ ਰਹੰਦੀ ਸੀ॥

ਔਰੰਗਜ਼ੇਬ॥

ਸਾਹਜਹਾਂ ਦੇ ਚਾਰ ਪੁਤ੍ਰ ਸਨ ਇੱਕ ਔਰੰਗਜ਼ੇਬ ਜੋ ਉਸ ਥੋਂ ਪਿਛੇ

ਗੱਦੀ ਦਾ ਮਾਲਕ ਬਣਿਆ ਅਰ ਤਿੰਨ ਹੋਰ ਅਰਥਾਤ ਦਾਰਾਸ਼ਕੋਹ ਅਰ ਸ਼ੁਜਾ ਜੋ ਔਰੰਗਜ਼ੇਬ ਥੋਂ ਵੱਡੇ ਸਨ, ਚੌਥਾ ਮੁਰਾਦ ਸਭ ਥੋਂ ਛੋਟਾ ਸੀ। ਇੱਕ ਵਾਰ ਸ਼ਾਹਜਹਾਂ ਮਾਂਦਾ ਪਿਆ ਅਰ ਦਾਰਾ-ਸ਼ਕੋਹ ਪਾਤਸ਼ਾਹ ਦੇ ਕੋਲ਼ ਆਗਰੇ ਵਿੱਚ ਵਿਦਮਾਨ ਸੀ। ਉਸ ਨੈ ਇਸ ਭੇਤ ਦੇ ਛਿਪਾਉਣ ਲਈ ਅੱਤ ਜਤਨ ਕੀਤਾ, ਪਰ ਕਿੱਥੋਂ ਗੁਝਾ ਰਹੇ। ਸਾਰੇ ਭਿਰਾਵਾਂ ਨੂੰ ਖਬਰ ਪਹੁੰਚੀ ਸਭਨਾਂ ਨੈ ਤਖਤ ਪੁਰ ਬੈਠਣ ਦਾ ਲੋਭ ਕੀਤਾ। ਪਰ ਅੰਤ ਨੂੰ ੧੬੫੮ ਵਿੱਚ ਔਰੰਗਜ਼ੇਬ ਨੈ ਅੱਤ ਕਰੜਾਈ ਅਰ ਨਿਲਜਤਾਈ ਨਾਲ਼ ਤਿੰਨਾਂ ਭਿਰਾਵਾਂ ਨੂੰ ਉਨ੍ਹਾਂ ਦੇ ਟੱਬਰ ਸਮੇਤ ਇੱਕ ਇੱਕ ਨੂੰ ਭਾਂਜ ਦੇਕੇ ਮਰਵਾ ਦਿੱਤਾ ਜਾਂ ਨਸਾ ਦਿੱਤਾ। ਅਰ ਆਪ ਵੱਡੀ ਭੱਦੀ ਨਾਲ਼ ਗੱਦੀ ਪੁਰ ਬੈਠ ਗਿਆ। ਅਰ ਆਪਣੇ ਬੁੱਢੇ ਪਿਉ ਨੂੰ ਉਸ ਦੇ ਨੱਕ ਸਾਹ ਆਉਣ ਤੀਕੁ ਅਰਥਾਤ ੧੬੬੬ ਤੀਕੁ ਠੀਕ ਕੈਦ ਰਖਿਆ।

ਮੀਰਜੁਮਲਾ ॥

ਮੀਰਜੁਮਲਾ ਇੱਕ ਵੱਡਾ ਸੇਨਾਪਤੀ ਸੀ ਔਰੰਗਜ਼ੇਬ ਨੂੰ ਭਿਰਾਵਾਂ ਪੁਰ ਫਤੇ ਇਸੇ ਦੇ ਜੋਰ ਨਾਲ਼ ਮਿਲੀ। ਇਸ ਦੇ ਇਨਾਮ ਵਿੱਚ ਔਰੰਗਜ਼ੇਬ ਨੈ ਉਸ ਨੂੰ ਮਿਰਜਾ ਸ਼ੁਜਾ ਦੀ ਥਾਉਂ ਜਿਸ ਨੂੰ ਮੀਰਜੁਮਲਾ ਨੈ ਇਰਾਕਾਨ ਨੂੰ ਨਠਾ ਦਿੱਤਾ ਸੀ ਬੰਗਾਲੇ ਦਾ ਹਾਕਮ ਥਾਪ ਦਿੱਤਾ, ਓੜਕ ਸ਼ੂਜਾ ਅਰ ਉਸ ਦਾ ਕੁਟੰਬ ਸਾਰੇ ਬੁਰੇ ਹਾਲ ਨਾਲ਼ ਇਰਾ-ਕਾਨ ਵਿੱਚ ਮਿਰਤ ਹੋ ਗਏ। ਅਰ ਮੀਰਜੁਮਲਾ ਨੈ ਬੀ ( ਇੱਕ ਵੱਡੇ ਘਮਸਾਨ ਥੋਂ ਪਿਛੇ ਜਿਸ ਵਿੱਚ ਉਸ ਨੈ ਕੂਛ, ਬਿਹਾਰ ਅਸਾਮ ਤਮਾਮ ਲਤਾੜ ਦਿੱਤਾ ਸੀ ) ਢਾਕੇ ਵਿਚ ਮੌਤ ਪਾਈ॥

ਔਰੰਗਜ਼ੇਬ ਦੇ ਜੰਗ॥

ਔਰੰਗਜ਼ੇਬ ਜਾਂ ਤਾ ਸੇਵਾਜੀ ਮਰਹੱਟੇ ਨਾਲ਼ ਲੜਦਾ ਰਿਹਾ

ਜਾਂ ਬੀਜਾਪੁਰ, ਗੋਲਕੰਡਾ ਦੇ ਰਾਜਾਂ ਨੂੰ ਆਪਣੇ ਹੱਥਾਂ ਹੇਠ ਕਰਨ ਵਿੱਚ ਜੁਟਿਆ ਰਿਹਾ। ਇਸੇ ਤਰਾਂ ਸਾਰੀ ਉਮਰ ਦੱਖਣ ਦੇ ਘੋਲ ਵਿੱਚ ਕੱਟੀ। ਰਾਜਪੂਤਾਂ ਨੇ ਬੀ ਕਦੀ ੨ ਬੁਰੇ ਹਾਲ ਤੇ ਬਾਂਕੇ ਦਿਹਾੜੇ ਦੱਸੇ ਕਿਉਂ ਜੋ ਔਰੰਗਜ਼ੇਬ ਪਰਜਾ ਨੂੰ ਧਰਮਛੀਨ ਕਰਨ ਦੀ ਵੱਡੀ ਪੀੜਾ ਦਿੰਦਾ (੧) ਸੀ ॥

ਰਾਜਪੂਤਾਂ ਦੇ ਘੋਲ ਦੇ ਸਮੇ ਵਿੱਚ ਇੱਕ ਵਾਰ ਅਜਿਹਾ ਹੋਇਆ ਕਿ ਔਰੰਗਜ਼ੇਬ ਦੇ ਪਿਆਰੇ ਪੁਤ੍ਰ ਅਕਬਰ ਨਾਮੇ ਨੇ ਬੀ ਪਿਉ ਥੋਂ ਮੂੰਹ ਮੋੜਕੇ ਵੈਰੀਆਂ ਨਾਲ ਜੋੜ ਕੀਤਾ ਅਰ ਗੱਦੀ ਲੈਣੀ ਚਾਹੀ। ਔਰੰਗਜ਼ੇਬ ਭਾਵੇਂ ਬਹੁਤ ਹੀ ਬਿਰਧ ਸੀ ਪਰ ਫੇਰ ਬੀ ਜੀਤਮਾਨ ਹੋਇਆ, ਅਰ ਅਕਬਰ ਓੜਕ ਨੂੰ ਈਰਾਨ ਨੂੰ ਚਲਿਆ ਗਿਆ ਅਰ ਉਥੇ ਹੀ ਕਾਲਵਸ ਹੋਇਆ ॥

ਉਸ ਵੇਲੇ ਅੰਗ੍ਰੇਜ਼ੀ ਅਰ ਫਰਾਂਸੀਸੀ ਬਸਤੀਆਂ ਹਿੰਦ ਵਿੱਚ ਛੋਟੀ ਛੋਟੀ ਛਬ ਪਾਉਂਦੀਆਂ ਜਾਂਦੀਆਂ ਸਨ। ਇਸ ਦਾ ਵਿਰ-ਤੰਤ ਪੰਜਵੇ ਪਰਬ ਦੇ ਪਹਿਲੇ ਧਿਆਉ ਵਿੱਚ ਖੋਲ੍ਹਿਆ ਜਾਏਗਾ ॥

### ਅਕਬਰ ਅਰ ਔਰੰਗਜ਼ੇਬ ਦਾ ਨਿਰਣਾ ॥

ਔਰੰਗਜ਼ੇਬ ਦੇ ਸਮੇ ਮੁਗਲਈ ਪਾਤਸਾਹਤ ਦੀ ਫੈਲਾਉਟ ਅਰ ਧੂਮਧਾਮ ਅਪਾਰ ਪਦਵੀ ਨੂੰ ਪਹੁੰਚ ਗਈ ਸੀ, ਪਰ ਔਰੰਗਜ਼ੇਬ ਦੇ ਮਰਨ ਦੇ ਨੇੜੇ ਉਸ ਵਿੱਚ ਨਾਸ ਹੋਣ ਲੱਗਾ। ਔਰੰਗਜ਼ੇਬ ਉਨ੍ਹਾਂ ਕੰਮਾਂ ਵਿੱਚ ਜੋ ਪਾਤਸਾਹਤ ਨਾਲ ਵਾਸਤਾ ਨਹੀਂ ਰਖਦੇ ਵੱਡਾ ਪਵਿਤ੍ਰ ਸੰਜਮੀ ਅਰ ਪੱਕਾ ਮੁਸਲਮਾਨ ਸੀ, ਇਸੇ ਲਈ ਉਸ

(੧) ਔਰੰਗਜ਼ੇਬ ਨੇ ਆਪਣੇ ਦੀਨੀ ਹਠ ਨਾਲ ਜੋ ਕਰੜਾਈਆਂ ਕੀਤੀਆਂ ਉਨ੍ਹਾਂ ਵਿੱਚੋਂ ਇੱਕ ਇਹ ਬੀ ਸੀ ਕਿ ਜੇਜ਼ੀਆ ਜਾਂ ਚੱਟੀ ਜਿਸ ਨੂੰ ਅਕਬਰ ਨੇ ਹਟਾ ਦਿਤਾ ਸੀ ਫੇਰ ਮੁਸਲਮਾਨਾਂ ਥੋਂ ਬਾਝ ਸਭ ਪੁਰ ਲਾ ਦਿੱਤਾ ਅਰ ਫੀ ਸਖਸ ਲੀਤਾ ਜਾਂਦਾ ਸੀ, ਗਲ ਕਾਹਦੀ ਇਹ ਮਸੂਲ ਹਿੰਦੂਆਂ ਨੂੰ ਵਡਾ ਸੂਲ ਦਾਇਕ ਸੀ ॥

ਨੂੰ ਮੁਗਲ ਪਾਤਸਾਹਾਂ ਵਿੱਚੋਂ ਸਭ ਥੋਂ ਸਿਰੋਮਨ ਲਿਖਿਆ ਹੈ। ਪਰ ਅਸਲ ਇਹ ਹੈ ਕਿ ਔਰੰਗਜ਼ੇਬ ਬੁੱਧ ਉੱਦਮ ਚਤੁਰਾਈ ਵਿੱਚ ਅਕਬਰ ਦੇ ਬਰਾਬਰ ਅਤੇ ਨਿਆਉਂ ਅਰ ਡੰਨ ਦੇਣ ਵਿੱਚ ਬੀ ਉਸੇ ਵਾਂਙੂ ਸੀ, ਪਰ ਹੋਰ ਸਾਰੇ ਸੁਭਾਵਾਂ ਵਿੱਚ ਅਕਬਰ ਥੋਂ ਜਿਮੀਂ ਅਸਮਾਨ ਦਾ ਫਰਕ ਸੀ। ਦੇਸ ਦੇ ਬਾਨਣੂ ਬੰਨਣ ਵਿੱਚ ਦੋਵੇਂ ਪੂਰੇ ਸਨ, ਪਰ ਔਰੰਗਜ਼ੇਬ ਹਿਕਮਤ ਜਾਂ ਛਲ ਨਾਲ਼ ਆਪਣਾ ਅਰਥ ਪੂਰਾ ਕਰਦਾ ਸੀ। ਅਕਬਰ ਵੱਡਾ ਧੀਰਜੀ ਪ੍ਰਸੰਨੁਮਨ ਸਭ ਦਾ ਮਿਤ੍ਰ, ਪਰਮ ਉਦਾਰ ਅਰ ਵੈਰੀਆਂ ਪੁਰ ਬੀ ਕਿਰਪਾਲੂ ਸੀ। ਔਰੰਗਜ਼ੇਬ, ਹਠੀਆ ਅਰ ਅਨ ਧਰਮ ਦੇ ਲੋਕਾਂ ਨੂੰ ਤੰਗ ਰਖਦਾ ਸੀ। ਸਭਨਾਂ ਦਾ ਸੋਕੀ ਸਰਨਾਗਤਾਂ ਪੁਰ ਦੁਖਦਾਈ ਸੀ। ਕੰਗਾਲ-ਪੁਣੇ ਨਾਲ਼ ਜੋ ਚੀਜ਼ ਦੇਖ ਲਵੇ ਕਦੇ ਨਹੀਂ ਛੱਡਦਾ ਸੀ। ਉਸ ਪੁਰ ਕਿਸੇ ਨੂੰ ਯਕੀਨ ਨਹੀਂ ਸੀ, ਇਸ ਲਈ ਉਸ ਨੂੰ ਬੀ ਦਿਨ ਰੈਨ ਚੈਨ ਨਹੀਂ ਸੀ, ਨਾ ਕਦੀ ਕਿਸੇ ਜੁੱਧ ਵਿੱਚ ਪੂਰੀ ਫਤੇ ਹੀ ਹੋਈ॥

ਓੜਕ ਰਾਜ ਦੀ ਜੜ੍ਹ ਪੋਲੀ ਹੋ ਗਈ। ਮੁਅੱਜ਼ਮ ਨਾਮੇ ਸਜ਼ਾਦਾ ਜੋ ਗੱਦੀ ਦਾ ਮਾਲਕ ਸੀ ਉਹ ਬੀ ਇਸ ਦੇ ਬੁਰੇ ਗੁਮਾਨ ਥੋਂ ਨਾ ਬਚਿਆ। ਕਿਉਂ ਜੋ ਔਰੰਗਜ਼ੇਬ ਨੈ ਉਸ ਨੂੰ ਐਵੇਂ ਝੂਠਾ ਗੁਮਾਨ ਕਰਕੇ ਛੀ ਸਾਲ ਤੀਕੁ ਕੈਦ ਰਖਿਆ। ਅਕਬਰ ਅਰ ਔਰੰਗਜ਼ੇਬ ਦੇ ਸੁਭਾਉ ਦਾ ਨਿਰਨਾ ਰਾਜਪੂਤਾਂ ਦੇ ਵਰਤਾਉ ਪੁਰ ਵਿਚਾਰ ਕਰਨ ਥੋਂ ਸਾਫ ਮਲੂਮ ਹੋ ਜਾਂਦਾ ਹੈ। ਦੇਖੋ ਉਹੋ ਮਰਹੱਟੇ ਜਿਹੜੇ ਅਕਬਰ ਪੁਰ ਜਾਨ ਦਿੰਦੇ ਸਨ ਔਰੰਗਜ਼ੇਬ ਪਾਸੋਂ ਅਜਿਹੇ ਤੰਗ ਆਏ ਜੋ ਨਿਰੇ ਪੁਰੇ ਵੈਰੀ ਹੋ ਗਏ। ਔਰੰਗਜ਼ੇਬ ਨੈ ਵੱਡਾ ਕਰੜਾ ਹੁਕਮ ਕੀਤਾ ਕਿ ਕੋਈ ਹਿੰਦੂ ਸਰਕਾਰੀ ਨੌਕਰੀ ਨਾ ਪਾਵੇ, ਅਰ ਸਾਰੇ ਹਿੰਦੂਆਂ ਥੋਂ ਚੱਟੀ ਲੀਤੀ ਜਾਵੇ। ਇਨ੍ਹਾਂ ਸਭਨਾਂ ਬੁਰਿਆਈਆਂ ਦਾ ਸਿੱਟਾ ਇਹ ਨਿੱਕਲਿਆ, ਜੋ ਹਿੰਦੂਆਂ ਨੈ ਇਸ ਸਾੜ

ਦੇ ਮਾਰੇ ਮਰਹੱਟਿਆਂ ਦਾ ਪਿੱਛਾ ਫੜਿਆ, ਇਹੋ ਮੁਗ਼ਲ ਰਾਜ ਦੀ ਟੁੱਟੀ ਚੌੜ ਦਾ ਕਾਰਨ ਭਾਬੜਤੋੜ ਹੋਇਆ॥

---

# ਪੰਜਵਾਂ ਪ੍ਰਿਆਉ॥

ਮੁਗਲ ਰਾਜ ਦਾ ਉੱਜੜਨਾ॥

ਔਰੰਗਜ਼ੇਬ ਦੇ ਅੱਖਾਂ ਮੀਟਦਿਆਂ ਹੀ ਉਸ ਦੇ ਪੁਤ੍ਰਾਂ ਵਿੱਚ ਗੱਦੀ ਦੀ ਲਈ ਵੱਡੇ ਪਥਾੜੇ ਪਏ। ਓੜਕ ਇਹ ਹੋਇਆ ਕਿ ਮਹਮਦ ਮੁਅਜ਼ਮ ਨੈ ਜੋ ਸਭ ਥੋਂ ਵੱਡਾ ਸੀ ਆਪਣੇ ਦੁਹਾਂ ਭਿਰਾਵਾਂ ਨੂੰ ਮੁਕਾ ਦਿੱਤਾ, ਅਰ ਬਹਾਦੁਰਸ਼ਾਹ ਨਾਉਂ ਰਖਾਕੇ ਛੀ ਸਾਲ ਤੀਕੁ ਰਾਜ ਕੀਤਾ। ਇਸ ਨੂੰ ਆਲਮਸ਼ਾਹ ਪਹਿਲਾ ਬੀ ਆਖਦੇ ਹਨ। ਇਸ ਨੂੰ ਦਿੱਲੀ ਦੀ ਗੱਦੀ ਇੱਕ ਵੱਡੇ ਬਲੀ ਸਰਦਾਰ ਜ਼ੁਲਫਕਾਰ ਖਾਨ ਦੇ ਦ੍ਵਾਰਾ ਮਿਲੀ ਸੀ, ਅਰ ਇਸੇ ਸਰਦਾਰ ਦੇ ਪਰਤਾਪ ਨਾਲ ਬਹਾਦੁਰਸ਼ਾਹ ਦੇ ਮਗਰੋਂ ਉਸ ਦਾ ਵੱਡਾ ਪੁਤ੍ਰ ਮੁਅਜ਼ਲਦੀਨ ਜਹਾਂਦਾਰਸ਼ਾਹ ਗੱਦੀ ਪੁਰ ਬੈਠਾ। ਜ਼ੁਲਫਕਾਰ ਖਾਨ ਇਸ ਪਾਤਸ਼ਾਹ ਦਾ ਵਜ਼ੀਰ ਸੀ, ਪਰ ਸੱਚ ਇਹ ਕਿ ਪਾਤਸ਼ਾਹ ਨਾਲੋਂ ਬੀ ਬਸੀਕਾਰ ਬਾਹਲਾ ਰਖਦਾ ਸੀ। ਇਨ੍ਹਾਂ ਦੁਹਾਂ ਨੈ ਬਹਾਦੁਰਸ਼ਾਹ ਦੇ ਹੋਰ ਪੁਤ੍ਰਾਂ ਅਤੇ ਸਾਕਾਂ ਨੂੰ ਜਿੱਥੋਂ ਤੀਕੁ ਵਾਹ ਲੱਗੀ ਲੱਭ ਲੱਭਕੇ ਨਾਸ ਕੀਤਾ। ਪਰੰਤੁ ਬਹਾਦੁਰਸ਼ਾਹ ਦਾ ਇੱਕ ਪੋਤ੍ਰਾ ਫਰਖਸੇਰ, ਜੋ ਆਪਣੇ ਪਿਉ ਦੀ ਥਾਂ ਬੰਗਾਲੇ ਦਾ ਹਾਕਮ ਹੋ ਗਿਆ ਸੀ, ਜਹਾਂਦਾਰਸ਼ਾਹ ਦੇ ਹੱਥ ਨਾ ਆਇਆ। ਗੱਲ ਕਾਹਦੀ, ਜਹਾਂਦਾਰਸ਼ਾਹ ਨੂੰ ਗੱਦੀ ਪੁਰ ਬੈਠਿਆਂ ਪੂਰਾ ਇੱਕ ਵਰ੍ਹਾ ਬੀ ਨਹੀਂ ਗੁਜ਼ਰਿਆ ਸੀ, ਜੋ ਫਰਖਸੇਰ ਨੈ (ਜੋ ਬਹਾਦੁਰਸ਼ਾਹ

ਦੇ ਪੁਤ੍ਰ ਅਜੀਮੁਲਸਾਨ ਦਾ ਸਜਾਦਾ ਸੀ) ਦੇ ਬਲੀ ਅਮੀਰਾਂ ਨੂੰ ਆਪਣੇ ਨਾਲ ਮੇਲਕੇ ਆਗਰੇ ਦੇ ਕੋਲ ਜਹਾਂਦਾਰਸਾਹ ਨੂੰ ਵਜੀਰ ਜੁਲਫਕਾਰਖਾਨ ਸਮੇਤ ਕਤਲ ਕੀਤਾ। ਇਹ ਦੋਵੇਂ ਅਮੀਰ ਜਿਨ੍ਹਾਂ ਦੀ ਕੁਮਕ ਨਾਲ ਫਰਖਸੇਰ ਗੱਦੀ ਪੁਰ ਬੈਠਾ, ਸੱਯਦ ਹੁਸੈਨਅਲੀ ਅਰ ਇਸ ਦਾ ਭਿਰਾਉ ਸੱਯਦ ਅਬਦੁੱਲਾ ਨਾਮੇ ਸਨ। ਪਹਿਲਾ ਬਿਹਾਰ ਦਾ, ਦੂਜਾ ਪ੍ਰਯਾਗ ਦਾ ਹਾਕਮ ਸੀ। ਛੀ ਵਰਹੇ ਤੀਕੁ ਫਰਖਸੇਰ ਬਰਾਬਰ ਇਨ੍ਹਾਂ ਦਾ ਕਹਿਣਾ ਮੰਨਦਾ ਰਿਹਾ, ਉਪਰੰਦ ਉਸ ਨੈ ਉਨ੍ਹਾਂ ਦੇ ਬਸੀਕਾਰ ਨੂੰ ਘੱਟ ਕਰਨਾ ਚਾਹਿਆ। ਇਸ ਸਾੜ੍ਹੇ ਦੇ ਮਾਰੇ ਸੱਯਦਾਂ ਨੈ ਉਸ ਨੂੰ ਮਰਵਾ ਸਿੱਟਿਆ, ਫੇਰ ਉਨ੍ਹਾਂ ਨੈ ਤਿੰਨ ਪਾਤਸਾਹ ਇੱਕ ਦੂਜੇ ਦੇ ਮਗਰੋਂ ਗੱਦੀ ਪੁਰ ਬੈਠਾਏ, ਪਰ ਉਨ੍ਹਾਂ ਦਾ ਰਾਜ ਬਹੁਤ ਥੋੜ੍ਹੇ ਦਿਨਾਂ ਤੀਕੁ ਰਿਹਾ। ਇਨ੍ਹਾਂ ਵਿੱਚੋਂ ਪਹਿਲਾ ਰਫੀਉਲ ਦਰਜਾਤ ਸੀ, ਦੂਜਾ ਰਫੀਉਲ ਦੌਲਾ, ਇਹ ਦੋਵੇਂ ਰਫੀਉਲਸਾਨ ਦੇ ਪੁਤ੍ਰ ਬਹਾਦੁਰਸਾਹ ਦੇ ਪੋਤ੍ਰੇ ਸਨ। ਇਨ੍ਹਾਂ ਨੈ ਦੋ ਦੋ ਤਿੰਨ ੨ ਮਹੀਨੇ ਰਾਜ ਕੀਤਾ। ਤੀਜਾ ਪਾਤਸਾਹ ਜਿਸ ਨੂੰ ਸੱਯਦਾਂ ਨੈ ਗੱਦੀ ਦਿੱਤੀ, ਰੋਸਨ ਅਖਤਰ ਨਾਮੇ ਮਹਮਦ ਅਖਤਰ ਦਾ ਪੁਤ੍ਰ ਬਹਾਦੁਰਸਾਹ ਦਾ ਪੋਤ੍ਰਾ ਸੀ, ਜੋ ਮਹਮਦਸਾਹ ਦੇ ਨਾਉਂ ਗੱਦੀ ਪੁਰ ਬੈਠਾ, ਇਸ ਦੇ ਗੱਦੀ ਬੈਠਣ ਥੋਂ ਥੋੜ੍ਹੇ ਚਿਰ ਪਿਛੇ ਸੱਯਦਾਂ ਨੂੰ ਹੋਰ ਅਮੀਰਾਂ ਨੈ ਏਕਾ ਕਰਕੇ ਨਾਸ ਕਰ ਦਿੱਤਾ। ਪਹਿਲੇ ਹੁਸੈਨਅਲੀ ਜਦ ਪਾਤਸਾਹ ਨੂੰ ਨਾਲ ਲੈਕੇ ਨਿਜਾਮੁਲ ਮਲਕ ਨਾਲ ਲੜ੍ਹਨ ਲਈ ਦੱਖਣ ਨੂੰ ਤੁਰਿਆ, ਤਦ ਵਾਟੇ ਹੀ ਮਾਰਿਆ ਗਿਆ। ਫੇਰ ਅਬਦੁੱਲਾ ਨੈ ਦਿੱਲੀ ਅਰ ਆਗਰੇ ਦੇ ਗੱਭੇ ਸਾਹਪੁਰ ਦੀ ਲੜ੍ਹਾਈ ਵਿੱਚ ਹਾਰ ਖਾਧੀ, ਜਿਸ ਕਰਕੇ ਉਸ ਦਾ ਸਾਰਾ ਬਲ ਟੁੱਟ ਗਿਆ। ਇਨ੍ਹਾਂ ਦੁਹਾਂ ਸੱਯਦਾਂ ਨੂੰ ਜੋ ਦੀਨ ਦੇ ਸੀਆ ਸਨ ਹਿੰਦੁਸਤਾਨ ਦੇ ਪਾਤਸਾਹ ਕਾਰਕ ਕਹਾਉਂਦੇ ਸਨ॥

ਮੁਗਲ ਰਾਜ ਦੇ ਨਾਮ ਵਿਚ ਨਵੇਂ ਰਾਜ ਬਨਨੇ॥

ਇਸ ਸੰਖੇਪ ਵਰਨਨ ਥੋਂ ਪਰਗਟ ਹੈ ਕਿ ਔਰੰਗਜੇਬ ਦੇ ਮਗਰੋਂ ਛੀ ਪਾਤਸਾਹ ਹੋਏ, ਪਰ ਕਿਸੇ ਨਾ ਕਿਸੇ ਅਮੀਰ ਦੀ ਸਹਾਇਤਾ ਨਾਲ ਗੱਦੀ ਪੁਰ ਬੈਠੇ, ਜਿਹਾਕੁ ਪਹਲੇ ਦੋ ਪਾਤਸਾਹ ਤਾਂ ਜੁਲਫਕਾਰ ਦੀ ਰਈ ਨਾਲ ਬਾਕੀ ਚਾਰ ਸੱਯਦਾਂ ਦੀ ਸਹਾਯਤਾ ਨਾਲ ਤਖਤ ਦੇ ਵਾਰਸ ਠਹਰੇ। ਸੋ ਇਹ ਸਰਦਾਰ ਪਾਤਸਾਹ ਨਾਲੋਂ ਵਸੀਕਾਰ ਬਾਹਲਾ ਰਖਦੇ ਸਨ। ਇਸ ਲਈ ਦੇਖਾ ਦੇਖੀ ਸਾਰੇ ਅਮੀਰਾਂ ਨੂੰ ਸੁਤੰਤ੍ਰ ਹੋਨ ਦੀ ਉਮੰਗ ਹੋਈ। ਗੱਲ ਕਾਹਦੀ, ਮੁਹੰਮਦਸਾਹ ਜਿਸ ਨੈ ੧੭੧੯ ਥੋਂ ੧੭੪੮ ਤੀਕੁ ਰਾਜ ਕੀਤਾ, ਉਸ ਦੇ ਮਰਨ ਥੋਂ ਪਹਲੇਂ ਜਿਹੜੇ ਦੂਰ ਦੂਰ ਦੇ ਸੂਬੇ ਸਨ ਸੁਤੰਤ੍ਰ ਬਨ ਬੈਠੇ ਸਨ, ਪਾਤਸਾਹ ਦੀ ਹਕੂਮਤ ਨਿਰੀ ਨਾਉਂ ਮਾਤ੍ਰ ਹੀ ਰਹ ਗਈ ਸੀ। ਇਸ ਤਰਾਂ ਜਿਤਨੇ ਰਾਜ ਸੁਤੰਤ੍ਰ ਹੋਏ, ਉਨਾਂ ਸਭਨਾਂ ਵਿੱਚੋਂ ਮਰਹੱਟਿਆਂ ਦਾ ਰਾਜ ਬਹੁਤ ਹੀ ਜੋਰਾਵਰ ਰਾਜ ਸੀ, ਕਿਉ ਜੋ ਉਨਾਂ ਦਾ ਸਿੱਕਾ ਹਿੰਦ ਵਿਚ ਸਭ ਪੁਰ ਬਲੀ ਸੀ, ਉਨਾਂ ਦੀ ਕਥਾ ਅਗਲੇ ਪਰਬ ਵਿੱਚ ਆਵੇਗੀ॥

ਸਿੱਖਾਂ ਦਾ ਬਿਰਤੰਤ॥

ਸਿੱਖਾਂ ਨੈ ਬੀ ਇਸੇ ਸਮੇ ਵਿੱਚ ਜੋਰ ਪਕੜਿਆ। ਪਹਲੇ ਪਹਲ ਇਹ ਪੰਥ ਕਿਸੇ ਨੂੰ ਦੁਖਦਾਈ ਨਹੋਂ ਸੀ, ਪਰ ਪਿਛੇ ਜਦ ਔਰੰਗਜੇਬ ਅਰ ਉਸ ਦੇ ਪੁਤ੍ਰ ਬਹਾਦੁਰਸਾਹ ਨੈ ਉਨਾਂ ਨੂੰ ਬੁਰੀ ਤਰਾਂ ਸੰਤਾਇਆ ਅਤੇ ਦੁੱਖ ਦਿਤਾ, ਤਦ ਉਨਾਂ ਨੈ ਬੀ ਸੇਰ ਦਾ ਬਾਨਾ ਪਹਰਿਆ, ਇਸ ਪੰਥ ਦਾ ਸਾਜਨਹਾਰ ਸ੍ਰੀ ਗੁਰੂਨਾਨਕ ਬਾਬਰ ਦੇ ਸਮੇ ਹੋਏ, ਜਿਨਾਂ ਨੈ ਇੱਕ ਈਸੁਰ ਦੀ ਹੀ ਉਪਾਸਨਾ ਅਰਥਾਤ ਸੱਤਨਾਮ ਦਾ ਉਪਦੇਸ ਦ੍ਰਿੜਾਇਆ, ਉਹ ਧਰਮ ਕਈ ਗੱਲਾਂ ਵਿੱਚ ਹਿੰਦੂ

ਮੁਸਲਮਾਨ ਦੇ ਮਤ ਨਾਲ ਮਿਲਦਾ ਜਾਂਦਾ ਸੀ। ਇਸ ਲਈ ਗੁਰੂਨਾਨਕ ਜੀ ਦੇ ਅਨਗਿਣਤ ਚੇਲੇ ਹੋ ਗਏ, ਇਹ ਲੋਕ ਸਿੱਖ ਕਹਾਉਂਦੇ ਸਨ। ਜਦ ਗੁਰੂ ਨਾਨਕ ਨੇ ਕਰੋੜਾਂ ਜੀਵਾਂ ਦਾ ਉਧਾਰ ਕਰਕੇ ਬੈਕੁੰਠ ਗਮਨ ਕੀਤਾ, ਪਿੱਛੋਂ ਹੋਰ ਗੁਰੂ ਗੱਦੀ ਪੁਰ ਬੈਠੇ। ਜਦ ਸਤਾਰਹਵੀਂ ਸਦੀ ਵਿੱਚ ਦਸਵੇਂ ਗੁਰੂ ਗੋਬਿੰਦਸਿੰਘ ਜੀ ਗੱਦੀ ਪੁਰ ਬੈਠੇ, ਤਦ ਉਨ੍ਹਾਂ ਨੇ ਸਿੱਖਾਂ ਨੂੰ ਸਿੰਘ ਅਰਥਾਤ ਸ਼ੇਰ ਬਣਾਉਣ ਲਈ ਖੰਡੇ ਦੀ ਪਾਹੁਲ ਛਕਾਈ। ਅਤੇ ਭਾਰਾ ਮਾਰਾ ਬਕਾਰਾ ਕਰਕੇ ਔਰੰਗਜ਼ੇਬ ਥੋਂ ਜਿਸ ਨੇ ਇਨ੍ਹਾਂ ਦੇ ਪਿਤਾ ਗੁਰੂ ਤੇਗਬਹਾਦੁਰ ਨੂੰ ਧਰਮ ਛੋਨ ਕਰਨ ਲਈ ਵੱਡਾ ਕਸਟ ਦਿੱਤਾ ਸੀ ਚੰਗਾ ਬਦਲਾ ਲੀਤਾ। ਓੜਕ ਨੂੰ ਆਪ ਬੀ ਇੱਕ ਵੈਰੀ ਦੇ ਹੱਥੋਂ ਚਲਾਣਾ ਕੀਤਾ। ਬਹਾਦੁਰਸਾਹ, ਜਹਾਂਦਾਰਸਾਹ, ਅਰ ਫਰਖਸੇਰ ਦੇ ਸਮੇ ਵਿੱਚ ਇੱਕ ਜੋਧਾ ਬੰਦਾ ਨਾਮੇ ਸਿੱਖਾਂ ਦਾ ਗੁਰੂ ਸੀ। ਜਦ ਉਨ੍ਹਾਂ ਪੁਰ ਮੁਸਲਮਾਨ ਮਹਾਂ ਸੰਤਾਪ ਅਰ ਕਸਟ ਦੇਣ ਲੱਗੇ, ਤਦ ਓੜਕ ਨੂੰ ਬਹਾਦੁਰਸਾਹ ਦੇ ਸਮੇ ਉਨ੍ਹਾਂ ਦੇ ਗੁੱਸੇ ਦੀ ਅੱਗ ਬੀ ਭੜਕ ਉੱਠੀ ਅਰ ਵੈਰੀਆਂ ਦੇ ਚੰਗੇ ਦੰਦ ਖੱਟੇ ਕਰਨ ਲੱਗੇ, ਇਸ ਕਾਰਣ ਪਾਤਸਾਹ ਨੇ ਉਨ੍ਹਾਂ ਪੁਰ ਧਾਵਾ ਕੀਤਾ ਅਰ ਆਪਣੀ ਉਮਰ ਦੇ ਅੰਤਲੇ ਬਰਸ ਤੀਕੁ ਪੰਜ ਵਰਹੇ ਉਨ੍ਹਾਂ ਨਾਲ ਲੜਦਾ ਭਿੜਦਾ ਰਿਹਾ। ਸਿੱਖ ਪਾਤਸਾਹੀ ਫੌਜ ਦੀ ਝਾਲ ਨਾ ਝੱਲ ਸੱਕੇ, ਇਸ ਲਈ ਪਹਾੜਾਂ ਨੂੰ ਨੱਠ ਗਏ, ਪਰ ਜਦ ਬਹਾਦੁਰਸਾਹ ਮੋਇਆਂ ਦੀ ਮੰਡੀ ਗਿਆ, ਤਦ ਫੇਰ ਬਦਲਾ ਲੈਣ ਲਈ ਘਮੰਡ ਕਰਨ ਲੱਗੇ, ਓੜਕ ਫਰਖਸੇਰ ਦੇ ਵੇਲੇ ਗੁਰੂ ਬੰਦਾ ਅਰ ਉਸ ਦੇ ਸਾਥੀ ਕੈਦ ਹੋ ਗਏ ਅਰ ਭਾਰੀ ਕਸਟ ਦੇ ਨਾਲ ਮਾਰੇ ਗਏ, ਤਦੋਂ ਇਨ੍ਹਾਂ ਲੋਕਾਂ ਥੋਂ ਮੌਤ ਦੇ ਵੇਲੇ ਅੱਤ ਸੂਰਮਤਾਈ ਪਰਗਟ ਹੋਈ, ਅਰ ਇੱਕ ਨੇ ਬੀ ਆਪਣੇ ਧਰਮ ਥੋਂ ਬੇਮੁਖ ਹੋਕੇ ਆਪਣੀ ਜਾਨ ਬਚਾਉਣੀ ਅੰਗੀਕਾਰ

ਨਾ ਕੀਤੀ। ਫਰਖਸੇਰ ਨੈ ਉਨਾਂ ਨੂੰ ਇਸੇ ਤਰਾਂ ਚੁਣ ਚੁਣਕੇ ਕਤਲ ਕਰਾਇਆ ਕਿ ਮਾਨੋ ਸਿਖਾਂ ਦਾ ਖੁਰਖੋਜ ਬੀ ਬਾਕੀ ਨਾ ਰਿਹਾ ਸੀ, ਪਰ ਉਸ ਸਦੀ ਦੇ ਮੁੱਕਣ ਥੋਂ ਪਹਲੇ ਫੇਰ ਉਨਾਂ ਦੀ ਬਲੀ ਮੰਡਲੀ ਪੱਕੀ ਹੋ ਗਈ। ਸੋ ਇਹ ਕਥਾ ਸੱਤਵੇਂ ਪਰਬ ਦੇ ਚੌਥੇ ਧਿਆਉ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਵਰਣਨ ਵਿੱਚ ਚੰਗੀ ਖੁੱਲ ਜਾਵੇਗੀ॥

ਸੂਬਿਆਂ ਦਾ ਦਿਲੀਓਂ ਅੱਡ ਹੋਣਾ॥

ਮਰਹੱਟਿਆਂ ਦਾ ਰਾਜ ਤਾਂ ਸੁਤੰਤ੍ਰ ਹੀ ਸੀ ਹੋਰ ਕਈ ਸੂਬੇ ਦਿਲੀਓਂ ਅੱਡ ਹੋਕਰ ਆਪਾ ਪੰਥੀ ਬਣ ਗਏ। ਉਨਾਂ ਵਿੱਚੋਂ ਰਾਜਪੂਤਾਨਾ, ਸੂਬਾ ਦੱਖਣ, ਔਧ, ਅਰ ਬੰਗਾਲ ਜੋਰਾਵਰ ਰਾਜ ਸਨ॥

ਜੋਧਪੁਰ ਦਾ ਰਾਜਾ ਜਸਵੰਤ ਸਿੰਘ, ਔਰੰਗਜ਼ੇਬ ਦੇ ਸਮੇ ਇੱਕ ਵੱਡਾ ਪਰਤਾਪਵਾਨ ਰਾਜਾ ਸੀ। ਅਰ ਰਾਜਪੂਤ ਜੋ ਔਰੰਗਜ਼ੇਬ ਨਾਲ ਤੰਗ ਆਏ ਸਨ, ਉਸ ਦਾ ਵੱਡਾ ਕਾਰਣ ਇਹੋ ਸੀ ਕਿ ਜਸਵੰਤਸਿੰਘ ਦੇ ਪੁਤ੍ਰਾਂ ਨੂੰ ਜੋ ਵਡਾ ਸਤਾਇਆ ਗਿਆ ਸੀ, ਉਸ ਦਾ ਉਹ ਬਦਲਾ ਲੈਣਾ ਚਾਹੁੰਦੇ ਸਨ। ਓੜਕ ਜਦ ਸੁਲਹਾ ਹੋਈ ਤਦ ਨਿਯਮਪਤ੍ਰ ਦੀ ਸਭ ਥੋਂ ਵੱਡੀ ਸਰਤ ਇਹ ਠਹਰੀ, ਜੋ ਜਸਵੰਤਸਿੰਘ ਦਾ ਵੱਡਾ ਪੁਤ੍ਰ ਅਜੀਤਸਿੰਘ ਮਾਰਵਾੜ ਦੀ ਗੱਦੀ ਪੁਰ ਥਾਪਿਆ ਜਾਵੇ। ਇਹ ਰਾਜਾ ਵੱਡਾ ਬੁੱਧਵਾਨ ਅਰ ਬਲੀ ਹਾਕਮ ਹੋਇਆ, ਅਰ ਫਰਖਸੇਰ ਨੈ ਉਸ ਦੀ ਧੀ ਨਾਲ ਵਿਆਹ ਕਰਕੇ ਉਸ ਨਾਲ ਮੈਤ੍ਰੀ ਕਰਨੀ ਨਿਆਸਤ ਜਾਣੀ। ਫੇਰ ਮੁਹੰਮਦਸਾਹ ਦੇ ਸਮੇ ਵਿੱਚ ਪਾਤਸਾਹੀ ਸਭਾ ਨੈ ਅਜੀਤਸਿੰਘ ਨੂੰ ਸੁਤੰਤ੍ਰਤਾਈ ਸੌਂਪ ਦਿੱਤੀ, ਸੋ ਇਸ ਵੇਲੇ ਥੋਂ ਰਾਜਪੂਤ ਰਾਜੇ ਮੁਗਲ ਰਾਜ ਥੋਂ ਵੱਖਰੇ ਹੋ ਗਏ॥

ਨਿਜ਼ਾਮੁਲ ਮੁਲਕ ਆਸਫਜਾਹ॥

ਨਿਜ਼ਾਮੁਲ ਮਲਕ ਆਸਫਜਾਹ ਫਰਖਸੇਰ ਦੇ ਸਮੇ ਦੱਖਨ ਦਾ ਸੂਬੇਦਾਰ ਪੱਕਾ ਹੋਇਆ। ਅਰ ਜਦ ਪਾਤਸਾਹੀ ਉਮਰਾਵਾਂ ਨੈ ਸੱਜਦਾਂ ਦੇ ਨਿਸਟ ਪੁੱਟਣ ਲਈ ਏਕਾ ਕਰਕੇ ੧੭੨੦ ਵਿੱਚ ਸਾਹ· ਪੁਰ ਦੇ ਮੈਦਾਨ ਵਿੱਚ ਉਨ੍ਹਾਂ ਦੀ ਸੈਨਾ ਨੂੰ ਹਾਰ ਦਿੱਤੀ, ਅਰ ਉਨ੍ਹਾਂ ਦੇ ਪਰਾਕ੍ਰਮ ਨੂੰ ਮਿੱਟੀ ਵਿੱਚ ਮਿਲਾਇਆ, ਉਸ ਵੇਲੇ ਨਿਜ਼ਾਮੁਲ ਮਲਕ ਹੀ ਇਨ੍ਹਾਂ ਸਭਨਾਂ ਉਮਰਾਵਾਂ ਦੀ ਪੱਗ ਸੀ। ਫੇਰ ਉਹ ਮਹਮਦਸਾਹ ਦਾ ਵਜੀਰ ਬਣ ਗਿਆ, ਪਰ ਓੜਕ ਫੇਰ ਦੱਖਣ ਦੀ ਸੂਬੇਦਾਰੀ ਪੁਰ ਮੁੜ ਗਿਆ ਅਰ ਉਸ ਵੇਲੇ ਥੋਂ ਇਹ ਸੂਬਾ ਸੁਤੰਤ੍ਰ ਹੋ ਗਿਆ, ਨਿਜ਼ਾਮ ਹੈਦਰਾਬਾਦ, ਉਸੇ ਦੀ ਸੰਤਾਨ ਵਿੱਚੋਂ ਹੈ॥

ਸਆਦਤ ਅਲੀਖਾਨ॥

ਸੱਜਦਾਂ ਦੇ ਵਿਰੋਧ ਵਿੱਚ ਨਿਜ਼ਾਮੁਲ ਮਲਕ ਦਾ ਵੱਡਾ ਮਿਤ੍ਰ ਸਆਦਤ ਅਲੀਖਾਨ ਸੀ। ਇਹ ਅਸਲ ਵਿੱਚ ਫਾਰਸ ਦਾ ਇੱਕ ਸੁਦਾਗਰ ਸੀ, ਪਰ ਦਿੱਲੀ ਦੇ ਪਾਤਸਾਹੀ ਦਰਬਾਰ ਵਿੱਚ ਵਧਦੇ ਵਧਦੇ ਔਧ ਦਾ ਸੂਬਾ ਬਣ ਗਿਆ, ਫੇਰ ਉੱਥੇ ਸੁਤੰਤ੍ਰ ਬਣ ਬੈਠਾ। ਔਧ ਦੀ ਹਕੂਮਤ ਜਿਥੋਂ ਤੀਕੁ ਕਿ ੧੮੫੬ ਵਿੱਚ ਅੰਗ੍ਰੇਜ਼ੀ ਪਾਤਸਾਹੀ ਨਾਲ੍ਹ ਮਿਲੀ ਉਸੇ ਦੀ ਉਲਾਦ ਵਿੱਚ ਰਹੀ॥

ਅਲੀਵਰਦੀਖਾਨ ਨਬਾਬ ਬੰਗਾਲ॥

ਮਹਮਦਸਾਹ ਦੇ ਸਮੇ ਬੰਗਾਲ ਦਾ ਸੂਬਾ ਅਸਲ ਵਿੱਚ ਸੁਤੰਤ੍ਰ ਹੋ ਗਿਆ ਸੀ ਕਿਉਂ ਜੋ ਸੁਜਾਅਦੌਲਾ ਜੋ ਮੁਰਸਦ ਕਲੀਬਖਾਨ ਦੇ ਪਿੱਛੋਂ ਬੰਗਾਲ ਦਾ ਸੂਬਾ ਹੋਇਆ ਸੀ, ਜਦ ਉਹ ਨਾਦਰਸਾਹ ਦੇ ਧਾਵੇ ਦੇ ਸਮੇ ਵਿੱਚ ਮਰ ਗਿਆ, ਅਰ ਉਸ ਦਾ ਪੁਤ੍ਰ ਉਸ ਦਾ ਗੱਦੀ ਨਸੀਨ ਹੋਇਆ। ਤਦ ਉਸ ਨੂੰ ਅਲੀਵਰਦੀਖਾਨ ਨੈ

ਜੋ ਸਭ ਉਮਰਾਵਾਂ ਵਿੱਚੋਂ ਰਾਜਨੀਤ ਵਿਚ ਪੱਕਾ ਸੀ, ਰਾਜ ਥੋਂ ਖਾਰਜ ਕਰਕੇ ਆਪ ਬੰਗਾਲ ਦੀ ਗੱਦੀ ਸਾਂਭੀ। ਪਿਛੇ ਮਹਮਦਸਾਹ ਨੈ ਇਸ ਲੁਟੇਰੇ ਨੂੰ ਆਪਣੀ ਵਲੋਂ ਉੱਥੇ ਦਾ ਸੂਬਾ ਥਾਪ ਦਿੱਤਾ, ਪਰ ਅਸਲ ਇਹ ਹੈ ਕਿ ਕੁਛ ਉਹ ਦਿੱਲੀ ਦੇ ਤਾਬੇ ਨਹੀਂ ਸੀ ਆਪਣੇ ਦਿਲ ਦੀ ਸਲਾਹ ਵਰਤਦਾ ਸੀ॥

ਨਾਦਰ ਦਾ ਧਾਵਾ॥

ਮਹਮਦਸਾਹ ਦੇ ਰਾਜ ਵਿਚ ਮੁਗਲਾਂ ਦਾ ਤੇਜ ਬਹੁਤ ਛੀਨ ਹੋ ਗਿਆ। ਕਿਉਂ ਜੋ ਇਕ ਤਾਂ ਮਰਹੱਟਿਆਂ ਦੀ ਲੁੱਟਪੁੱਟ ਨਾਲ ਮੁਲਖ ਵਿੱਚ ਖਟਪਟੀ ਪੈ ਰਹੀ ਸੀ, ਦੂਜੇ ਨਾਦਰਸਾਹ ਬੱਦਲ ਸਮਾਨ ਹਿੰਦ ਪੁਰ ਗਰਜਿਆ। ਇਹ ਬਹਾਦਰ ਮਰਦ ਪਹਲੇ ਗਰੀਬ ਅਯਾਲੀ ਸੀ ਜੋ ਕਸਪੀਯਨ ਸਾਗਰ ਦੇ ਕੰਢੇ ਰਹਿੰਦਾ ਸੀ, ਪਰ ਆਪਣੇ ਪੁਰਖਾਰਥ ਨਾਲ਼ ਨਾਮੀਂ ਪੁਰਖ ਹੋ ਗਿਆ। ਜਦ ਪਠਾਣਾਂ ਨੈ ਈਰਾਨ ਪੁਰ ਧਾਵਾ ਕਰਕੇ ਉਥੇ ਧੂਮ ਮਚਾ ਰਖੀ ਸੀ, ਤਦੋਂ ਨਾਦਰਸਾਹ ਨੈ ਈਰਾਨ ਦੇ ਪਾਤਸਾਹ ਦੇ ਹੇਠ ਹੋਕੇ ਅਫਗਾਨਾਂ ਨਾਲ਼ ਚੰਗਾ ਮੱਥਾ ਲਾਇਆ। ਦੇਸ ਨੂੰ ਉਨ੍ਹਾਂ ਦੇ ਪੰਜਿਓਂ ਛੁਡਾਇਆ, ਪਰ ਪਿਛੇ ਫ਼ਾਰਸ ਦੀ ਪਾਤਸਾਹਤ ਨੂੰ ਆਪ ਹੀ ਚੱਕ ਮਾਰ ਬੈਠਾ, ਅਰ ਪਠਾਣਾਂ ਦੇ ਹੱਲੇ ਦਾ ਬਦਲਾ ਲੈਣ ਵਿੱਚ ਹਿਰਾਤ ਕੰਧਾਰ ਨੂੰ ਬੀ ਜੱਫਾ ਮਾਰਿਆ। ਫੇਰ ਇਸ ਮਕਰ ਨਾਲ਼ ਕਿ ਸਾਡੇ ਵੈਰੀ ਮੁਗਲਾਂ ਦੇ ਰਾਜ ਵਿੱਚ ਲੁਕੇ ਹੋਏ ਹਨ ਪਹਲੇ ਕਾਬਲ ਤੋੜਨੀ ਆਇਆ। ਫੇਰ ਵਧਦੇ ੨ ਅਟਕੋਂ ਪਾਰ ਉੱਤਰ ਆਇਆ। ਤਦੋਂ ਇਕ ਤਾਂ ਦਿੱਲੀ ਦਾ ਪਾਤਸਾਹ ਨਾਦਰ ਦੀ ਫੌਜ ਨੂੰ ਜੋਰਾਵਰ ਨਹੀਂ ਸਮਝਦਾ ਸੀ, ਦੂਜੇ ਉਸ ਦੇ ਸਰਦਾਰ ਨਿਜ਼ਾਮੁਲ ਮਲਕ ਆਸਫਜਾਹ ਅਰ ਸਆਦਤ ਅਲੀਖਾਨ ਲੂਣ ਹਰਾਮ ਸਨ। ਗੱਲ

ਕਾਹਦੀ ਨਾਦਰ ਸਿੱਧੇ ਮੂੰਹ ਚੱਕੀ ਹਿੰਦ ਨੂੰ ਚਲਿਆ ਆਇਆ, ਅੱਗੋਂ ਕਿਸੇ ਹੱਥ ਨਾ ਉਠਾਇਆ। ਜਦ ਦਿੱਲੀ ਦੇ ਕੋਲ ਆ-ਇਆ ਕਰਨਾਲ ਪੁਰ ਪਾਤਸਾਹੀ ਫੌਜਾਂ ਨੈ ਟਾਕਰਾ ਕੀਤਾ ਪਰ ਹਾਰ ਖਾਧੀ। ਹੁਣ ਮਹਮਦਸਾਹ ਨੈ ਡਿੱਠਾ ਭਈ ਨਾਦਰ ਦੀ ਸਰਣ ਬਾਝ ਕੋਈ ਬਚਾਉ ਨਹੀਂ, ਇਸ ਲਈ ਉਸ ਦੀ ਚਰਣੀ ਡਿਗਕੇ ਉਸ ਦੇ ਨਾਲ ਦਿੱਲੀ ਵਿੱਚ ਆਇਆ। ਪਹਲੇ ਤਾਂ ਨਾਦਰ ਮਹਮਦਸਾਹ ਨਾਲ ਘਿਉ ਖਿਚੜੀ ਹੋਇਆ ਰਿਹਾ ਅਤੇ ਪਰਜਾ ਦਾ ਵਾਲ ਵਿੰਗਾ ਨਾ ਕੀਤਾ, ਪਰ ਜਦ ਦਿੱਲੀ ਦੇ ਲੋਕਾਂ ਨੈ ਕੁਛ ਖਰੂਦ ਖੜਾ ਕੀਤਾ ਅਤੇ ਕਈ ਕਜਲਬਾਸ (*) ਨਾਸ ਹੋ ਗਏ, ਤਦ ਨਾਦਰ ਨੈ ਕਤਲ ਦੀ ਆਗਿਆ ਦਿਤੀ, ਸੋ ਇੱਕ ਦਿਨ ਰਾਤ ਤੋੜੂ ਲਹੂ ਦੀ ਨਦੀ ਵੱਗੀ। ਉਪਰੰਦ ਨਾਦਰ ਅਨਗਿਣਤ ਲੁੱਟ ਦਾ ਮਾਲ ਲੁੱਟਪੁੱਟਕੇ ਜਿਸ ਵਿੱਚ ਤਾਊਸ ਤਖਤ ਬੀ ਸੀ ਦਿਲੀਓਂ ਤੁਰਿਆ। ਅਰ ਚੱਲਣ ਥੋਂ ਪਹਲੇ ਮਹਮਦਸਾਹ ਨੂੰ ਫੇਰ ਗੱਦੀ ਪੁਰ ਬੈਠਾ ਦਿੱਤਾ, ਅਰ ਸਾਰੇ ਹਿੰਦ ਦੇ ਰਾਜਿਆਂ ਅਰ ਮਰਹੱਟਿਆਂ ਨੂੰ ਲਿਖ ਘੱਲਿਆ, ਭਈ ਜੇ ਤੁਸੀਂ ਮਹਮਦਸਾਹ ਦੀ ਆਗਿਆ ਨਾ ਮੰਨੋਗੇ, ਆਪ ਜਾਣੋਗੇ, ਮੈਂ ਥੋਂ ਬੁਰਾ ਕੋਈ ਨਹੀਂ ਸਭ ਦੀ ਬੇੜੀ ਡੋਬ ਦੇਵਾਂਗਾ

ਮਹਮਦਸਾਹ ਥੋਂ ਪਿਛੇ ਪਹਲੇਂ ਉਸ ਦਾ ਪੁਤ੍ਰ ਅਹਮਦਸਾਹ ਫੇਰ ਜਹਾਂਦਾਰਸਾਹ ਦਾ ਪੁਤ੍ਰ ਅਜੀਜੁਲਦੀਨ ਆਲਮਗੀਰ ਦੂਜਾ। ਉਪਰੰਦ ਉਸ ਦਾ ਪੁਤ੍ਰ ਆਲੀਗੁਹਰ (੧) ਸਾਹਆਲਮ ਦੂਜਾ ਗੱਦੀ ਪੁਰ ਬੈਠਾ। ਇਸ ਤਰਾਂ ਤਾਂ ਮੁਗਲ ਘਰਾਣੇ ਵਿੱਚ ਪਹਲੇ

(੧) ਇਹ ਪਾਤਸਾਹ ਸਾਹਆਲਮ ਦੂਜਾ, ਇਸ ਲਈ ਕਹਾਉਂਦਾ ਹੈ ਕਿ ਮਹਮਦ ਅਜਮ ਬਹਾਦੁਰਸਾਹ ਔਰੰਗਜੇਬ ਦੇ ਪੁਤ੍ਰ ਦਾ ਬੀ ਇੱਕ ਖਿਤਾਬ ਸਾਹ ਆਲਮ ਹੈ (*) ਪਾਰਸੀ ਸਿਪਾਹੀ ਜੋ ਸੁਰਖ ਕਪੜੇ ਪਹਨਦੇ ਹਨ॥

ਮਹਮਦਸਾਹ ਦੇ ਵੇਲੇ ਹੀ ਕੁਛ ਸਾਹ ਬਾਕੀ ਨਹੀਂ ਰਿਹਾ ਸੀ, ਪਰ ਇਨ੍ਹਾਂ ਪਾਤਸਾਹਾਂ ਦੇ ਸਮੇ ਪਾਤਸਾਹੀ ਦਾ ਰਹਿੰਦਾ ਖੂੰਹਦਾ ਦੀਵਾ ਵੱਡਾ ਹੋ ਗਿਆ। ਪਿਛੋ ਜੋ ਪਾਤਸਾਹ ਹੋਏ ਕਹਣ ਨੂੰ ਹੀ ਸਨ, ਅਸਲ ਵਿੱਚ ਸਰਕਾਰ ਅੰਗ੍ਰੇਜ਼ੀ ਦੇ ਪਿਨਸਨੀਏ ਸਨ॥

ਅਹਮਦਸਾਹ ਅਬਦਾਲੀ ਦੇ ਧਾਵੇ॥

ਜੋ ਪਰਲੋਂ ਹਿੰਦ ਪੁਰ ਨਾਦਰ ਦੀ ਗਰਦੀ ਵਿੱਚ ਆਈ ਸੀ, ਉਹੋ ਇਨ੍ਹਾਂ ਤਿੰਨਾਂ ਪਾਤਸਾਹਾਂ ਦੇ ਵੇਲੇ ਛੀ ਵਾਰ ਅਹਮਦਸਾਹ ਅਬਦਾਲੀ ਦੇ ਧਾਵਿਆਂ ਵਿੱਚ ਪਰਗਟ ਹੋਈ। ਇਹ ਪੁਰਖ ਅਬਦਾਲੀ ਜਾਂ ਦੁਰਾਨੀ ਕੌਮ ਦੇ ਪਠਾਣਾਂ ਦਾ ਮੁਖੀਆ ਸੀ, ਅਰ ਨਾਦਰਸਾਹ ਦਾ ਖਜਾਨਚੀ ਸੀ। ਜਦ ਨਾਦਰ ਦਾ ਦੀਵਾ ਵੱਟੀ ਹੋਇਆ, ਤਦ ਅਹਮਦਸਾਹ ਨੇ ਉਸ ਦਾ ਸਾਰਾ ਗੱਫਾ ਬੀ ਲੁੱਟਿਆ ਅਰ ਕੰਧਾਰ ਪੁਰ ਬੀ ਜੱਫਾ ਮਾਰਿਆ। ਫੇਰ ਪਠਾਣਾਂ ਦੀ ਘਾੜੀ ਫੌਜ ਨਾਲ ਲੈਕੇ ਹਿੰਦ ਪੁਰ ਚੜ੍ਹ ਆਇਆ, ਪਰ ਅਹਮਦ ਸਾਹਜਾਦੇ ਨੇ ਜੋ ਪਿਛੋ ਅਹਮਦ-ਸਾਹ ਪਾਤਸਾਹ ਹੋਇਆ, ਆਪਣੀ ਚਤੁਰਾਈ ਅਰ ਸੂਰਮਤਾਈ ਅਤੇ ਵਜੀਰ ਨਬਾਬ ਕਮਰੁਲਦੀਨ ਦੀ ਕੁੰਮਕ ਨਾਲ, ਉਸ ਨੂੰ ਸਰਹਿੰਦ ਪੁਰ ਭਾਰੀ ਹਾਰ ਦਿੱਤੀ, ਇਸ ਲਈ ਉਹ ਓਦਰਕੇ ਆਪਣੇ ਘਰ ਨੂੰ ਮੁੜ ਗਿਆ। ਮੁਗਲਾਂ ਦੀ ਪਾਤਸਾਹੀ ਦਾ ਇਹ ਛੇਕੜਲਾ ਜੰਗ ਸੀ ਜਿਸ ਵਿੱਚ ਮਹਮਦਸਾਹ ਦੇ ਅੰਤ ਦੇ ਸਮੇ ਕੁਛਕੁ ਜਾਨ ਪੈ ਗਈ ਸੀ। ਪਰ ਦੂਜੇ ਸਾਲ ਅਬਦਾਲੀ ਫੇਰ ਹਿੰਦ ਪੁਰ ਚੜ੍ਹ ਆਇਆ, ਐਤਕੀ ਦੀ ਵਾਰ ਫਤੇ ਪਾਈ, ਅਰ ਆਪਣੇ ਸਿਰ-ਨਾਵੀਏ ਦਿੱਲੀ ਦੇ ਪਾਤਸਾਹ ਨੂੰ ਦਬਾਕੇ ੧੭੪੮ ਈ. ਸੰ. ਵਿੱਚ ਸੂਬਾ ਪੰਜਾਬ ਲੈ ਲੀਤਾ। ਉਸ ਵੇਲੇ ਥੋਂ ਦਿੱਲੀਓਂ ਸੂਬਾ-

ਪੰਜਾਬ ਅੱਡ ਹੋ ਗਿਆ। ਨਿਜ਼ਾਮੁਲ ਮਲਕ ਦਾ ਪੋਤ੍ਰਾ ਨਬਾਬ ਗਾਜ਼ੀਉੱਲਦੀਨਖਾਂ ਜੋ ਆਲਮਗੀਰ ਦੂਜੇ ਦਾ ਵਜ਼ੀਰ ਅਰ ਇੱਕ ਵੱਡਾ ਖਰੂਦੀ ਮਨੁੱਖ ਸੀ। ਉਸ ਨੇ ੧੧੫੧ ਈ. ਸੰ. ਵਿੱਚ ਪੰਜਾਬ ਨੂੰ ਫੇਰ ਦਿੱਲੀ ਨਾਲ਼ ਮੇਲਣ ਦਾ ਦਿਲ ਕੀਤਾ। ਇਸ ਕਾਰਣ ਅਹਮਦਸ਼ਾਹ ਅਬਦਾਲੀ ਨੇ ਖਿਝ੍ਕੇ ਹਿੰਦ ਪੁਰ ਤੀਜੀ ਵਾਰ ਥਰ੍ਥਲ ਪਾਇਆ। ਦਿੱਲੀ ਵਿੱਚ ਧਾੜਾ ਮਾਰਕੇ ਪਿੱਛੋਂ ਨਜੀਬੁੱਲ-ਦੌਲਾ ਨਾਮੇ ਰੁਹੇਲੇ ਪਠਾਣ ਨੂੰ ਰਾਜ ਦਾ ਵਜ਼ੀਰ ਥਾਪਕੇ ਕੰਧਾਰ ਨੂੰ ਮੁੜ ਗਿਆ॥

ਉਪਰੰਦ ਥੋੜ੍ਹੇ ਹੀ ਚਿਰ ਪਿੱਛੋਂ ਨਜੀਬੁੱਲਦੌਲਾ ਨੂੰ ਗਾਜ਼ੀਉੱਲ-ਦੀਨਖਾਂ ਨੇ ਮਰਹੱਟਿਆਂ ਦੇ ਮਾਲ ਨਾਲ਼ ਉੱਥੋਂ ਕੱਢ ਦਿੱਤਾ। ਫੇਰ ਰਘੁਨਾਥਰਾਉ ਨਾਮੇ ਮਰਹੱਟੇ ਨੇ ਪੰਜਾਬ ਪੁਰ ਧਾਵਾ ਕੀਤਾ। ਮਰਹੱਟਿਆਂ ਦੀ ਇਸ ਫੌਜਦਾਰੀ ਥੋਂ ਅਹਮਦਸ਼ਾਹ ਦੁਰਾਨੀ ਨੇ ਚੌਥੀ ਵਾਰ ਦੌੜ ਕੀਤੀ। ਅਰ ਇਸ ਦੌੜ ਵਿੱਚ ਅਬਦਾਲੀ ਨੇ ਦਿੱਲੀ ਚੌੜ ਕਰਕੇ ਕਾਬੂ ਕੀਤੀ, ਅਰ ਮਰਹੱਟਿਆਂ ਨੂੰ ਪਾਣੀਪਤ ਪੁਰ ਅਜੇਹੀ ਭਾਂਜ ਦਿੱਤੀ ਕਿ ਉਨ੍ਹਾਂ ਵਿੱਚ ਸਾਹ ਬਾਕੀ ਨਾ ਰਿਹਾ। ਇਹ ਪਾਣੀਪਤ ਦੀ ਤੀਜੀ ਲੜਾਈ ਸੀ, ਇਸ ਦਾ ਵੇਰਵਾ ਅਗਲੇ ਪਰਬ ਦੇ ਦੂਜੇ ਧਿਆਉ ਵਿੱਚ ਖੋਲ੍ਹਿਆ ਜਾਵੇਗਾ।

### ਸ਼ਾਹਆਲਮ ਦੂਜਾ॥

ਜਿਸ ਵੇਲੇ ਅਹਮਦਸ਼ਾਹ ਦੁਰਾਨੀ ਪਾਣੀਪਤ ਦੇ ਮੈਦਾਨ ਵਿੱਚ ਮਰਹੱਟਿਆਂ ਨੂੰ ਚਣੇ ਚਬਾ ਰਿਹਾ ਸੀ, ਉਸ ਵੇਲੇ ਸ਼ਾਹਆਲਮ ਬਿਹਾਰ ਦੇਸ ਵਿੱਚ ਅੰਗ੍ਰੇਜ਼ਾਂ ਨਾਲ਼ ਜੰਗ ਕਰ ਰਿਹਾ ਸੀ। ਪਰੰਤੁ ਇਸ ਥੋਂ ਉਸ ਨੂੰ ਕੁਛ ਫਲ਼ ਨਾ ਹੋਇਆ। ਓੜਕ ਨੂੰ ਅਧੀਨ ਹੋਕੇ ਪਿਨਸਨ ਲੈਣੀ ਕਬੂਲ ਕੀਤੀ। ਇਸ ਥੋਂ ਪਿਛੇ ਕਈ ਸਾਲ ਅਰਾਮ

ਨਾਲ ਪ੍ਰਯਾਗ ਵਿੱਚ ਰਿਹਾ, ਪਰੰਤੂ ਫੇਰ ਮਰਹੱਟਿਆਂ ਨੇ ਉਸ ਨੂੰ ਪੱਟੀ ਪੜ੍ਹਾਕੇ ਆਪਣੇ ਨਾਲ ਮਿਲਾਇਆ। ਅਰ ਜਾਬਤਾਖਾਨ ਨੂੰ ਜੋ ਆਪਣੇ ਪਿਉ ਨਜੀਬੁੱਲਦੌਲਾ ਦੀ ਥਾਂ ਵਜੀਰ ਸੀ, ਦਿੱਲੀ ਥੋਂ ਕੱਢਣ ਲਈ ਤਿਆਰ ਹੋਏ। ਸੋ ਉਨ੍ਹਾਂ ਦੀ ਇਹ ਤਾਂਘ ਪੂਰੀ ਹੋਈ ਅਰ ਉਸ ਵੇਲੇ ਥੋਂ ੧੮੦੩ ਈ. ਸੰ. ਤੀਕੁ ਜਦ ਅੰਗ੍ਰੇਜਾਂ ਨੇ ਦਿੱਲੀ ਨੂੰ ਫਤੇ ਕੀਤਾ, ਉਥੇ ਮਰਹੱਟਿਆਂ ਦਾ ਭਾਰਾ ਨਗਾਰਾ ਵੱਜਦਾ ਰਿਹਾ। ਇਸ ਸਮੇ ਵਿੱਚ ਈ. ਸੰ. ੧੭੮੮ ਵਿੱਚ ਥੋੜ੍ਹੇ ਦਿਨਾਂ ਦੀ ਲਈ ਪਠਾਣਾਂ ਦਾ ਟੋਲਾ ਫੇਰ ਜਬਰਜੰਗ ਹੋ ਗਿਆ। ਜਿਹਾਕੁ ਥੋੜ੍ਹੇਂ ਚਿਰ ਤੀਕੁ ਦਿੱਲੀ ਰੁਹੇਲਿਆਂ ਦੇ ਪੇਟੇ ਵਿੱਚ ਰਹੀ, ਅਰ ਸਾਹਆ-ਲਮ ਪਾਤਸਾਹ ਨੂੰ ਬੀ ਆਪਣੇ ਵੱਸ ਵਿੱਚ ਕੀਤਾ। ਤਦੋਂ ਰੁਹੇਲਿਆਂ ਦੇ ਸਰਦਾਰ ਜਾਬਤਾਖਾਨ ਦੇ ਪੁਤ੍ਰ ਗੁਲਾਮਕਾਦਰ ਨੇ ਇੱਕ ਵੱਡਾ ਦੁਸਟਪੁਣਾ ਕੀਤਾ। ਪਹਿਲੇ ਤਾਂ ਸਾਹਆਲਮ ਦੇ ਪੁਤ੍ਰਾਂ ਅਰ ਪੋਤ੍ਰਿਆਂ ਨੂੰ ਪਾਤਸਾਹ ਦੀਆਂ ਅੱਖਾਂ ਦੇ ਸਾਹਮਣੇ ਵੱਡੇ ਵੱਡੇ ਕਸਟ ਦਿੱਤੇ। ਫੇਰ ਵਿਚਾਰੇ ਬੁੱਢੇ ਪਾਤਸਾਹ ਦੀਆਂ ਅੱਖਾਂ ਖੰਜਰ ਨਾਲ ਕੱਢ ਲੀਤੀਆਂ। ਪਰ ਥੋੜ੍ਹੇ ਹੀ ਸਮੇ ਵਿੱਚ ਮਰਹੱਟੇ ਆ ਪਹੁਚੇ, ਅਰ ਉਨ੍ਹਾਂ ਨੇ ਪਾਤਸਾਹ ਨੂੰ ਇਸ ਦੁਸਟ ਕਸਾਈ ਦੇ ਹੱਥੋਂ ਛੁਡਾਇਆ, ਪਰ ਪਾਤਸਾਹ ਫੇਰ ਬੀ ਅੱਤ ਦੁਖੀ ਕੰਗਾਲ ਟੁੱਟਾਖੁੱਥਾ ਰਿਹਾ। ਓੜਕ ੧੮੦੩ ਈ. ਸੰ. ਵਿੱਚ ਲਾਰਡ ਲੀਕ ਨੇ ਮਰਹੱਟਿਆਂ ਦੀ ਦੂਜੀ ਲੜਾਈ ਵਿੱਚ ਸਾਹਆਲਮ ਨੂੰ ਉਨ੍ਹਾਂ ਦੇ ਪੰਜਿਓਂ ਕੱਢਕੇ ਅੰਗ੍ਰੇਜਾਂ ਵਲੋਂ ਪਿਨਸਨ ਲਵਾ ਦਿੱਤੀ, ਇਸੇ ਤਰਾਂ ਉਸ ਵੇਲੇ ਥੋਂ ਹਿੰਦ ਦਾ ਰਾਜ ਅੰਗ੍ਰੇਜਾਂ ਦੇ ਹੱਥ ਲੱਗਾ। ਗੁਲਾਮਕਾਦਰ ਨੇ ਜੋ ਪਾਪ ਕੀਤੇ ਸਨ ਫਲ ਪਾਇਆ, ਕਿਉਂ ਜੋ ਸੇਂਧਿਆ ਨੇ ਉਸ ਨੂੰ ਪਕੜਕੇ ਚੀਹੜਾ ਦੁੱਖ ਦਿੱਤਾ। ਓੜਕ

ਸਿਰ ਕੱਟਕੇ ਸ਼ਾਹਆਲਮ ਦੇ ਪੈਰਾਂ ਵਿੱਚ ਰੱਖਣ ਲਈ ਦਿੱਲੀ ਵਿੱਚ ਘੱਲਿਆ ॥

ਤੈਮੂਰੀ ਘਰਾਣੇ ਦੇ ਅੰਤਲੇ ਪਾਤਸ਼ਾਹ ॥

ਸ਼ਾਹਆਲਮ ਥੋਂ ਪਿਛੇ ਉਸ ਦਾ ਪੁਤ੍ਰ ਮੁਅਜਨਦੀਨ ਅਕਬਰ ਸ਼ਾਹ ਦੂਜਾ ਦਿੱਲੀ ਦਾ ਪਾਤਸ਼ਾਹ ਹੋਇਆ, ਅਰ ਆਪਣੇ ਪਿਉ ਵਾਂਙੂ ਅੰਗ੍ਰੇਜ਼ਾਂ ਦੀ ਪਿਨਸਨ ਖਾਂਦਾ ਰਿਹਾ। ਉਸ ਦੇ ਮਗਰੋਂ ਉਸ ਦਾ ਪੁਤ੍ਰ ਸਿਰਾਜੁਲਦੀਨ ਅਬੁਜਫਰ ਬਹਾਦੁਰਸ਼ਾਹ ਉਸ ਦਾ ਗੱਦੀ ਨਸ਼ੀਨ ਹੋਇਆ, ਜਿਸ ਪੁਰ ਤੈਮੂਰੀ ਘਰਾਣੇ ਦਾ ਭੋਗ ਪੈ ਗਿਆ। ਇਹ ੧੮੫੭ ਈ. ਸੰ. ਵਿੱਚ ਸਰਕਾਰ ਅੰਗ੍ਰੇਜ਼ੀ ਦੀ ਆਕੀ ਫੌਜ ਨਾਲ ਮਿਲ ਗਿਆ, ਜਿਹਾ ਜ਼ੁਲਮ ਗੁਲਾਮਕਾਦਰ ਰੁਹੇਲੇ ਨੈ ਉਸ ਦੇ ਦਾਦਾ ਸ਼ਾਹਆਲਮ ਪੁਰ ਦਿੱਲੀ ਦੇ ਕਿਲੇ ਵਿੱਚ ਕੀਤਾ ਸੀ, ਤਿਹਾ ਹੀ ਉਸ ਨੈ ਉਸ ਵੇਲੇ ਬੇਦੇਸ ਅੰਗ੍ਰੇਜ਼ਾਂ ਪੁਰ ਜੋ ਉੱਥੇ ਕੈਦ ਸਨ ਕਰਾਇਆ। ਇਸ ਦੇ ਵੱਟੇ ਵਿਚ ਉਹ ਕੈਦ ਹੋਕਰ ਰੰਗੂਨ ਵਿੱਚ ਜਿਲਾ ਵਤਨ ਕੀਤਾ ਗਿਆ, ਅਰ ਝੋਲੇ ਦੇ ਰੋਗ ਨਾਲ ਮਰਕੇ ਆਪਣਾ ਕੀਤਾ ਪਾਇਆ ॥

---

# ਚੌਥਾ ਪਰਬ ॥

# ਪਹਲਾ ਧਿਆਉ ॥

## ਸੇਵਾਜੀ ਦੀ ਕਥਾ, ਅਰ ਮਰਹੱਟਿਆਂ ਦਾ ਪਰਤਾਪ ॥

ਮਰਹੱਟਿਆਂ ਦਾ ਦੇਸ ਜਿਸ ਨੂੰ ਪਹਲੇ ਮਹਾਰਾਸਟਰ ਕਹੰਦੇ ਸਨ ਉਸ ਵਿੱਚ ਏਹ ਲਾੱਕੇ ਸਨ। ਬੰਬਈ ਹਾਤੇ ਦਾ ਸਾਰਾ ਦੱਖਣੀ ਹਿੱਸਾ—ਅਰ ਮੱਧਸਥ ਸੂਬੇ ਅਰ ਮੱਧਹਿੰਦ ਅਰ ਬਰਾਰ ਦੇਸ। ਇਸ ਦੇਸ ਦੀ ਉੱਤਰੀ ਹੱਦ ਸਤਪੁੜਾ ਪਹਾੜ—ਅਰ ਪੱਛਮੀ ਹੱਦ ਸਮੁੰਦ੍ਰ ਪੂਰਬ ਦੀ ਵਲ ਇਹ ਦੇਸ ਨਾਗਪੁਰ ਦੇ ਪਰੇ ਤੀਕੁ ਫੈਲਿਆ ਹੋਇਆ ਸੀ॥

ਪਹਲੇ ਪਹਲ ਜਦ ਮੁਸਲਮਾਨਾਂ ਨੇ ਮਰਹੱਟਿਆਂ ਪੁਰ ਹੱਲੇ ਕੀਤੇ ਤਦ ਇਹ ਬੀ ਚਿਰ ਤੀਕੁ ਮੱਥਾ ਲਾਉਂਦੇ ਰਹੇ, ਪਰ ਦਿੱਲੀ ਦੇ ਪਠਾਣ ਪਾਤਸਾਹਾਂ ਦੇ ਰਾਜ ਹਟਣ ਥੋਂ ਪਹਲੇ ਹੀ ਅਧੀਨ ਹੋ ਗਏ ਸਨ। ਅਰ ਅਕਬਰ ਦੇ ਸਮੇ ਥੋਂ ਔਰੰਗਜ਼ੇਬ ਤੀਕੁ ਇਨ੍ਹਾਂ ਵਿੱਚੋਂ ਕੁਛ ਮੁਗਲਾਂ ਦੀ ਰੱਯਤ ਕੁਛ ਅਹਮਦਨਗਰ ਅਰ ਬੀਜਾਪੁਰ ਦੀ ਰੱਯਤ ਰਹੀ॥

### ਸੇਵਾਜੀ ਦਾ ਤੇਜ॥

ਮਰਹੱਟਿਆਂ ਦੀ ਪਾਤਸਾਹਤ ਦਾ ਮੁੱਢ ਸੇਵਾਜੀ ੧੬੨੭ ਈ· ਸੰ· ਵਿੱਚ ਜੋ ਸਾਹਜਹਾਂ ਦੇ ਗੱਦੀ ਬੈਠਣ ਦਾ ਪਹਲਾ ਸੰਮਤ ਸੀ, ਰਾਜਪੂਤਾਂ ਦੇ ਇੱਕ ਉੱਚੇ ਘਰਾਣੇ ਵਿੱਚ ਜਿਸ ਦਾ ਨਾਉਂ ਭੋਂਸਲਾ ਸੀ ਉਤਪਤ

ਹੋਇਆ। ਉਸ ਦਾ ਪਿਉ ਸਾਹਜੀ ਪਹਿਲੇ ਅਹਮਦਨਗਰ ਦੇ ਨਾਇਬ ਮਲਕ ਅੰਬਰ ਦੇ ਤਾਬੇ ਇੱਕ ਅਪਸਰ ਰਿਹਾ, ਫੇਰ ਬੀਜਾਪੁਰੀਏ ਰਾਜਾ ਪਾਸ ਨੌਕਰ ਹੋਕੇ ਸਾਹਜਹਾਂ ਅਰ ਮਹਾਬਤਖਾਨ ਨਾਲ ਲੜਦਾ ਰਿਹਾ। ਸਾਹਜੀ ਦੀ ਇੱਕ ਕਹਾਣੀ ਪਰਗਟ ਹੈ, ਜਿਸ ਥੋਂ ਜਾਪਦਾ ਹੈ ਕਿ ਉਸ ਵੇਲੇ ਮਰਹੱਟੇ ਵੱਡੇ ਭੋਲੇਭਾਲੇ ਸਨ। ਲੋਕਾਂ ਵਿੱਚ ਇਹ ਗੱਲ ਉੱਘੀ ਹੋ ਗਈ ਸੀ ਕਿ ਇੱਕ ਦੇਵੀ ਨੈ ਸੁਪਨੇ ਵਿੱਚ ਆਕੇ ਇਹ ਬਚਨ ਸਾਹਜੀ ਨੂੰ ਕੀਤਾ, ਜੋ ਤੇਰੇ ਟੱਬਰ ਵਿੱਚ ਇੱਕ ਰਾਜਾ ਬਣੇਗਾ। ਹਿੰਦੂਆਂ ਦੇ ਧਰਮਸਾਸਤ੍ਰ ਨੂੰ ਨਵੇਂ ਸਿਰੇ ਪਰਵਿਰਤ ਕਰਾਏਗਾ। ਗਊ ਬ੍ਰਾਹਮਣ ਦੀ ਸਹਾਇਤਾ ਕਰੇਗਾ ਅਰ ਉਸ ਦੀ ਕੁਲ ਵਿੱਚ ੨੭ ਰਾਜੇ ਰਾਜ ਕਰਨਗੇ॥

ਮਰਹੱਟਿਆਂ ਵਿੱਚ ਜੋ ਜੋ ਗੁਣ ਸਰਦਾਰਾਂ ਲਈ ਸਿੱਖਣੇ ਜੋਗ ਸਨ ਉਹ ਸਾਰੇ ਸੇਵਾਜੀ ਨੂੰ ਬਾਲਕਪੁਣੇ ਵਿੱਚ ਹੀ ਸਿਖਾਏ ਗਏ, ਪਰ ਲਿਖਣ ਪੜ੍ਹਣ ਵਿੱਚ ਤਾਂ ਉਸ ਨੂੰ ਐੜੇ ਦੀ ਥਾਉਂ ਊੜਾ ਬੀ ਨਹੀਂ ਆਉਂਦਾ ਸੀ। ਦੇਵਤਿਆਂ ਦੀਆਂ ਕਥਾਂ ਉਸ ਦੇ ਚੰਗੀਆਂ ਯਾਦ ਸਨ। ਹਿੰਦੂਆਂ ਦਾ ਮਿਤ੍ਰ ਅਰ ਮੁਸਲਿਆਂ ਦਾ ਮਹਾਂ ਸਤ੍ਰੂ ਸੀ, ਇਸੇ ਲਈ ਸਾਰੀ ਉਮਰ ਔਰੰਗਜ਼ੇਬ ਨਾਲ ਧਰਮ ਦੇ ਕਾਰਣ ਮੱਥਾ ਲਾਈ ਰੱਖਿਆ। ਉੱਨੀਂ ਵਰਿਹਾਂ ਦੀ ਉਮਰ ਵਿੱਚ ਹੀ ਤੂਰਨਿਆਂ ਦੇ ਪਹਾੜੀ ਕਿਲੇ ਪੁਰ ਜੋ ਪੂਨੇ ਥੋਂ ੨੦.ਮੀਲ ਹੈ, ਅਧਿਕਾਰ ਕਰ ਲੀਤਾ। ਉਸ ਕਿਲੇ ਦੇ ਕੋਲ ਇੱਕ ਖੋਲੇ ਵਿੱਚੋਂ ਭਾਰੀ ਖਜ਼ਾਨਾ ਹੱਥ ਲਗ ਗਿਆ। ਉਸ ਨਾਲ ਇੱਕ ਹੋਰ ਕਿਲਾ ਚੱਕ ਬਣਵਾਇਆ, ਉਸ ਦਾ ਨਾਉਂ ਰਾਜਗੜ੍ਹ ਰੱਖਿਆ॥

ਇਸ ਥੋਂ ਪਿਛੋ ਉਸ ਦੇ ਭਾਗ ਦਾ ਤਾਰਾ ਭਾਰਾ ਚਮਕਣ ਲੱਗਾ। ਪਹਿਲੇ ਗੋਡਵਾਨੇ ਨੂੰ ਜਿੱਤਿਆ, ਫੇਰ ਸੂਪਾ ਅਰ ਪੁਰੰਦਰ ਨੂੰ ਫਤੇ ਕੀਤਾ, ਅਰ ਬੀਜਾਪੁਰ ਦੇ ਅਹਲਕਾਰਾਂ ਨੂੰ ਬੀ ਦਮ ਦਿੰਦਾ ਰਿਹਾ।

ਉਹ ਇਸ ਭੁਲਾਵੇ ਰਹੇ ਕਿ ਅਸੀਂ ਜਦੋਂ ਚਾਹਾਂਗੇ ਸੇਵਾਜੀ ਦਾ ਕੰਘਾ ਕਰ ਦਿਆਂਗੇ। ਪਰ ਜਦ ਸੇਵਾਜੀ ਖੁਲੇ ਦਿਲ ਲੰਮੇ ਲੰਮੇ ਹੱਥ ਮਾਰਨ ਲੱਗਾ, ਤਦ ਮਹਮਦ ਆਦਲਸਾਹ ਦੇ ਕੰਨ ਖੜੇ ਹੋ ਗਏ, ਉਸ ਨੈ ਸਾਹਜੀ ਨੂੰ ਬੁਲਾਕੇ ਇੱਕ ਸੰਗੀਨ ਕੋਠੜੀ ਵਿੱਚ ਇੱਕ ਨਿੱਕਾ ਜਿਹਾ ਛੇਕ ਰਖਾਕੇ ਕੈਦ ਕਰ ਦਿੱਤਾ, ਅਤੇ ਇਹ ਬਚਨ ਕੀਤਾ ਭਈ ਜੇਕਰ ਸੇਵਾਜੀ ਆਪਣੇ ਆਪ ਨੂੰ ਇਤਨੇ ਚਿਰ ਵਿੱਚ ਨਾ ਹਵਾਲੇ ਕਰੇਗਾ, ਤਦ ਇਹ ਛੇਕ ਬੀ ਬੰਦ ਕੀਤਾ ਜਾਵੇਗਾ। ਇਸ ਪੁਰ ਸੇਵਾਜੀ ਨੈ ਚਤੁਰਾਈ ਕਰਕੇ ਸਾਹਜਹਾਂ ਨਾਲ ਬੇਧੜਕ ਲਿਖਤ ਪੜ੍ਹਤ ਅਰੰਭ ਦਿੱਤੀ, ਅਰ ਆਪਣੇ ਮਕਰ ਅਰ ਵਲਛਲ ਨਾਲ ਅਜਿਹਾ ਆਪਣੀ ਵਲ ਪਾਤਸਾਹ ਨੂੰ ਕੀਤਾ, ਜੋ ਉਸ ਨੈ ਸਾਹਜੀ ਦੀ ਭੁੱਲ ਬਖਸ ਦਿੱਤੀ, ਜੋ ਉਸ ਕੋਲੋਂ ਪਾਤਸਾਹੀ ਫੋਜ ਨਾਲ ਸਾਹਮਣਾ ਕਰਨ ਥੋਂ ਵਿੱਦਮਾਨ ਹੋਈ ਸੀ, ਅਰ ਉਸ ਨੂੰ ਇੱਕ ਨੌਕਰੀ ਦੇਣ ਦਾ ਸੁਖਨ ਕਰਕੇ, ਬੀਜਾਪੁਰ ਦੇ ਪਾਤਸਾਹ ਪਾਸੋਂ ਉਸ ਦੀ ਜਾਨ ਬਖਸਾਉਣ ਦੀ ਸੁਪਾਰਸ ਕੀਤੀ। ਅਤੇ ਇਸ ਥੋਂ ਵਧੀਕ ਸੇਵਾਜੀ ਨੂੰ ਬੀ ਪੰਜ ਹਜਾਰੀ ਦਾ ਹੁੱਦਾ ਬਖਸਿਆ। ਇਸ ਪਰਕਾਰ ਸਾਹਜੀ ਦੀ ਜਾਨ ਤਾਂ ਬਖਸੀ ਗਈ, ਪਰ ਚਾਰ ਸਾਲ ਤੀਕੁ ਨਜਰਬੰਦ ਰਿਹਾ ॥

ਅਫਜ਼ਲਖਾਨ ਦਾ ਕਤਲ ਹੋਣਾ।

ਬੀਜਾਪੁਰ ਦਾ ਵਾਲੀ ਸੇਵਾਜੀ ਦੇ ਨਿਸਟ ਪੁੱਟਣ ਵਿੱਚ ਫੇਰ ਤਿਆਰ ਹੋਇਆ, ਪਰ ਸੇਵਾਜੀ ਨੈ ਅਜਿਹਾ ਦਾਉ ਖੇਡਿਆ ਜੋ ਉਸ ਦਾ ਸਾਰਾ ਉਪਾਉ ਮਿੱਟੀ ਵਿੱਚ ਮਿਲ ਗਿਆ, ਇਸ ਦਾ ਵੇਰਵਾ ਇਹ ਹੈ ਕਿ ਸੇਵਾਜੀ ਨੈ ਬੀਜਾਪੁਰ ਦੇ ਸਰਦਾਰ ਅਫਜ਼ਲਖਾਨ ਨਾਲ ਲੱਲੇ ਪੱਤੇ ਕਰਕੇ ਮਿਲਾਪ ਕਰਨ ਪੁਰ ਰਾਜੀ ਕਰ ਲੀਤਾ। ਅਰ ਜਦ ਉਥੇ ਗਿਆ ਤਦ ਇੱਕ ਹਥਿਆਰ ਬਾਹੁਲੀ

ਵਿੱਚ ਲੁਕਾਕੇ ਲਈ ਗਿਆ, ਅਰ ਗਲਵੱਕੜੀ ਦੇ ਵੇਲੇ ਚੱਟਪੱਟ ਉਸ ਨੂੰ ਚੰਡੇਗਾਟੇ ਕਰ ਦਿੱਤਾ। ਇਹ ਵੇਖਕੇ ਅਫਜਲਖਾਨ ਦੀ ਸੈਨਾ ਦੀ ਖਾਨਿਓਂ ਗਈ, ਇਸ ਲਈ ਕੁਛ ਤਾਂ ਕੱਟੇ ਵੱਢੇ ਗਏ, ਕੁਛ ਕੈਦ ਹੋ ਗਏ। ਸੇਵਾਜੀ ਦੀ ਇਹ ਫੁਰਤੀ ਮਰਹੱਟਿਆਂ ਵਿੱਚ ਵੱਡੀ ਉੱਘੀ ਹੈ। ਇਸ ਥੋਂ ਸੇਵਾਜੀ ਨੂੰ ਵੱਡਾ ਲਾਭ ਹੋਇਆ ਅਰ ਉਸ ਦੀ ਸਕਤ ਵਧ ਗਈ, ਕਿਉਂ ਜੋ ਇਸ ਥੋਂ ਪਿਛੇ ਉਸ ਨੈ ਕਈ ਲੜਾਈਆਂ ਜਿੱਤੀਆਂ॥

ਕਈ ਵਰਿਹਾਂ ਪਿਛੇ ਜਦ ਦਿੱਲੀ ਦੇ ਪਾਤਸਾਹ ਦੀ ਵਲੋਂ ਸਾਇ-ਸਤਾਖਾਨ ਦੱਖਲ ਦਾ ਸੂਬਾ ਸੀ, ਅਰ ਸੇਵਾਜੀ ਦੀ ਬੀਜਾਪੁਰ ਦੇ ਵਾਲੀ ਨਾਲ ਸੁਲਹਾ ਸੀ, ਤਦੋਂ ਸੇਵਾਜੀ ਨੈ ਮੁਗਲਾਂ ਦੇ ਦਲ ਪੁਰ ਹੱਲਾ ਕੀਤਾ ਅਤੇ ਔਰੰਗਾਬਾਦ ਨੂੰ (ਜਿਸ ਵਿੱਚ ਮੁਗਲਾਂ ਦਾ ਨਾਇਬ ਸਾਇਸਤਾਖਾਨ ਰਹੰਦਾ ਸੀ) ਲੁੱਟ ਲੀਤਾ। ਇਸ ਚਿੱਪ ਦੇ ਮਾਰੇ ਸਾਇਸਤਾਖਾਨ ਨੈ ਦੱਖਲ ਵਲ ਵਧਕੇ ਪਹਲੇ ਚਾਕਨ ਫਤੇ ਕੀਤਾ। ਫੇਰ ਪੂਨੇ ਵਿੱਚ ਪਹੁੰਚਕੇ ਖਾਸ ਉਸ ਵਾਸ ਵਿੱਚ ਨਿਵਾਸ ਕੀਤਾ ਜਿੱਥੇ ਸੇਵਾਜੀ ਪਲਿਆ ਸੀ। ਸੇਵਾਜੀ ਵਿੱਚ ਇਹ ਸਹਾਰਾ ਕਿਥੇ ਸੀ ਜੋ ਵੇਖਕੇ ਚੁਪਚੁਪਾਤਾ ਰਹੇ। ਇੱਕ ਵਾਰ ਤਕਾਲ੍ਹਾਂ ਦੇ ਵੇਲੇ ਕੁਛ ਜੁਆਨ ਨਾਲ ਲੈਕੇ ਜੰਞ ਦਾ ਸਾਥੀ ਹੋ ਗਿਆ। ਅੱਖ ਬਚਾਕੇ ਸਹਰ ਵਿੱਚ ਜਾ ਵੜਿਆ, ਅਰ ਉਸ ਘਰ ਵਿੱਚ ਜਿੱਥੇ ਸਾਇਸਤਾਖਾਨ ਟੰਗਤੇਟੰਗ ਧਰ ਨਿਸਲ ਹੋਇਆ ਹੋਇਆ ਸੀ ਬਾਹਰਲੇ ਦਰਿਆਂ ਥੋਂ ਟਪਕੇ ਸਪਾਸੱਪ ਉਸ ਨੂੰ ਨੱਪ ਲੀਤਾ। ਉਸ ਵੇਲੇ ਖਾਨ ਦੀਆਂ ਦੋ ਉਂਗਲੀਆਂ ਖੰਜਰ ਨਾਲ ਵੱਢੀਆਂ ਗਈਆਂ ਅਰ ਮਸੇ ਕਿਵੇਂ ਉੱਥੋਂ ਨੱਠ ਗਿਆ, ਪਰ ਉਸ ਦੇ ਪੁਤ੍ਰ ਅਰ ਸਾਥੀਆਂ ਦਾ ਕੱਖ ਨਾ ਬਚਿਆ। ਹੁਲ ਸੇਵਾਜੀ ਆਪਣਾ ਕੰਮ ਕੱਢਕੇ ਉੱਥੋਂ ਧੱੜਾ ਹੋਇਆ ਅਰ ਬੇਧੜਕ ਆਪਣੇ ਪਹਾੜੀ

ਕਿਲੇ ਸੰਗਗੜ੍ਹ ਪੁਰ ਜੋ ਉੱਥੋਂ ਬਾਰਾਂ ਮੀਲ ਸੀ, ਜਾ ਚੜ੍ਹਿਆ। ਇਸ ਦੜ੍ਹਕੇ ਫੜ੍ਹਕੇ ਵਿੱਚ ਹੋਰ ਤਾਂ ਕੁਛ ਨਹੀਂ, ਪਰ ਉਸ ਦੀ ਚਮੁੰਦੀ ਚੋਪ ਵਧ ਗਈ, ਅਰ ਪਾਤਸ਼ਾਹੀ ਦਲ ਨੂੰ ਕੱਖੋਂ ਹਲਕਾ ਜਾਲਨ ਲੱਗੀ। ਇਸ ਥੋਂ ਪਿਛੇ ਸੇਵਾਜੀ ਨੈ ਸੂਰਤ ਨੂੰ ਜਾ ਲੁੱਟਿਆ। ਅੰਗ੍ਰੇਜਾਂ ਦੀ ਕੋਠੀ ਥੋਂ ਬਾਝ ਕੋਈ ਥਾਉਂ ਲੁਟੋਂ ਖਾਲੀ ਨਾ ਰਿਹਾ। ਇਹ ਕੋਠੀ ਬੀ ਇਸ ਲਈ ਬਚੀ ਜੋ ਇਨ੍ਹਾਂ ਲੋਕਾਂ ਨੈ ਚੋਕਸੀ ਨਾਲ੍ਹ ਉਸ ਨੂੰ ਚੰਗਾ ਟਕਾ ਦਿੱਤਾ। ਜਦ ਔਰੰਗਜ਼ੇਬ ਨੂੰ ਸੂਰਤ ਲੁਟੇ ਜਾਣ ਦੀ ਖਬਰ ਪਹੁੰਚੀ, ਤਦ ਗੁੱਸੇ ਨਾਲ੍ਹ ਉਸ ਦੀ ਸੂਰਤ ਲਾਲ ਹੋ ਗਈ, ਕਿੰਉ ਜੋ ਜੋ ਮੁਸਲਮਾਨ ਹੱਜ ਜਾਂਦੇ ਸਨ ਸੂਰਤ ਥੋਂ ਹੀ ਸਵਾਰ ਹੁੰਦੇ ਸਨ, ਇਸੇ ਲਈ ਉਸ ਦਾ ਨਾਉਂ ਬਾਬਲ ਮੱਕਾ ਪੈ ਗਿਆ ਸੀ। ਉਪਰੰਦ ੧੬੬੪ ਈ· ਸੰ· ਵਿੱਚ ਸੇਵਾਜੀ ਨੈ ਰਾਜੇ ਦੀ ਪਦਵੀ ਲੈਕੇ, ਆਪਣੇ ਨਾਉਂ ਦਾ ਸਿੱਕਾ ਬੀ ਤੋਰਿਆ। ਫੇਰ ਜਹਾਜਾਂ ਦਾ ਇੱਕ ਬੇੜ੍ਹਾ ਤਯਾਰ ਕਰਕੇ, ਦੱਖਣੀ ਕੰਢੇ ਕੰਢੇ ਜਾਕਰ ਬਾਲਾਸੋਰ ਨੂੰ ਲੁੱਟਿਆ, ਅਰ ਉਸ ਦੇ ਆਸਪਾਸ ਵਡੀ ਮਾਰ ਧਾੜ੍ਹ ਕੀਤੀ, ਅਰ ਕਈ ਬੇੜ੍ਹੀਆਂ ਪੁਰ ਮੁਸਲਮਾਨ ਮੱਕੇ ਨੂੰ ਤਿਆਰ ਸਨ, ਉਨ੍ਹਾਂ ਦਾ ਬੀ ਫੱਕਾ ਨਾ ਛੱਡਿਆ, ਇਸ ਲਈ ਔਰੰਗਜ਼ੇਬ ਜੋ ਮੁਹੰਮਦੀਨ ਦੀਨ ਦਾ ਵੱਡਾ ਪਿਆਰਾ ਸੀ, ਸੜ੍ਹਬਲਕੇ ਅੰਗਾਰਾ ਹੋ ਗਿਆ॥

### ਔਰੰਗਜ਼ੇਬ ਨਾਲ੍ਹ ਸੇਵਾਜੀ ਦਾ ਜੁੱਧ॥

ਹੁਣ ਪਾਤਸ਼ਾਹ ਨੈ ਸੇਵਾਜੀ ਦੇ ਕੰਨ ਮਰੋੜ੍ਹਨ ਲਈ ਵੱਡੀ ਫੌਜ ਘੱਲੀ, ਅਰ ਮਿਰਜਾ ਰਾਜਾ ਨੂੰ ਜੋ ਵੱਡਾ ਜੰਗੀ ਸੀ ਉਸ ਦਾ ਸਰਦਾਰ ਥਾਪਿਆ। ਹੁਣ ਸੇਵਾਜੀ ਦੇ ਹੱਥੋਂ ਕਿਲੇ ਪੁਰ ਕਿਲਾ ਜਾਣ ਲੱਗਾ। ਓੜਕ ਇਹ ਹੋਇਆ ਕਿ ਉਹ ਪੁਰੰਦਰ ਦੇ ਪੱਕੇ ਕਿਲੇ

ਅੰਦਰ ਘੇਰਿਆ ਗਿਆ ਅਰ ਉਸ ਨੂੰ ਪਾਤਸਾਹ ਨਾਲ ਸੁਲਹਾ ਹੀ ਕਰਨੀ ਪਈ। ਸੋ ਪੁਰੰਦਰ ਦੇ ਅੰਦਰ ਇੱਕ ਨਿਯਮ ਪਤ੍ਰ ਹੋਇ-ਆ, ਜਿਸ ਵਿੱਚ ਉਸ ਨੈ ਵੀਹ ਕਿਲੇ ਤਾਂ ਪਾਤਸਾਹ ਦੇ ਹਵਾਲੇ ਕੀਤੇ, ਅਰ ਬਾਰਹ ਆਪਣੇ ਪਾਸ ਰੱਖੇ, ਅਰ ਇਹ ਬੀ ਜਗੀਰ ਦੀ ਤਰਾਂ ਉਸ ਕੋਲ ਰਹੇ। ਪਾਤਸਾਹ ਦੀ ਵਲੋਂ ਇਹ ਗੱਲ ਠਹਰੀ ਜੋ ਸੇਵਾਜੀ ਦਾ ਪੁਤ੍ਰ ਸੰਭਾਜੀ ਪੰਜ ਹਜਾਰੀ ਥਾਪਿਆ ਜਾਵੇ, ਅਰ ਬੀਜਾਪੁਰ ਦੇ ਬਾਜ਼ੇ ਜਿਲਿਆਂ ਵਿੱਚ ਸੇਵਾਜੀ ਨੂੰ ਚੌਥਾਈ (੧) ਅਰ ਦਸਵੰਧ (੨) ਲੈਣ ਦੀ ਆਗਿਆ ਦਿੱਤੀ ਜਾਵੇ। ਮਰਹੱਟਿਆਂ ਨੈ ਇਸ ਸਰਤ ਥੋਂ ਭੂਹੇ ਹੋਕੇ ਅੱਗੇ ਦੀ ਲਈ ਹਰ ਥਾਉਂ ਮੁਗਲ ਰੱਜਤ ਵਿੱਚ ਲੁੱਟ ਮਾਰ ਕੀਤੀ ਅਰ ਸੂਲ ਸਾਥ ਮਸੂਲ ਉਗਰਾਹੁਣ ਲੱਗੇ। ਇਸ ਸੁਲਹਾ ਦੇ ਪਿਛੇ ਸੇਵਾਜੀ ਨੈ ਪਾਤਸਾਹੀ ਫੌਜ ਦੇ ਨਾਲ ਹੋਕੇ ਬੀਜਾਪੁਰ ਦੇ ਸੰਗ੍ਰਾਮ ਵਿੱਚ ਉਹ ਨਾਮ ਪਾਇਆ, ਕਿ ਪਾਤਸਾਹ ਨੈ ਪਰਸਿੰਨ ਹੋਕੇ ਉਸ ਨੂੰ ਧੰਨ ਧੰਨ ਲਿਖਿਆ, ਅਰ ਦਿੱਲੀ ਸੱਦ ਘੱਲਿਆ। ਸੇਵਾਜੀ ਆਪਣੇ ਪੁਤ੍ਰ ਸੰਭਾਜੀ ਨੂੰ ਨਾਲ ਲੈਕੇ, ਲਿਖੇ ਅਨੁਸਾਰ ਦਿੱਲੀ ਆਇਆ। ਪਰੰਤੂ ਔਰੰਗਜ਼ੇਬ ਉਸ ਨੂੰ ਸਿੱਧੀ ਤਰਾਂ ਨਾ ਮਿਲਿਆ। ਜਦ ਸੇਵਾਜੀ ਨੈ ਦੇਖਿਆ, ਕਿ ਇੱਕ ਤਾਂ ਨਿਰਾਦਰੀ ਹੋਈ, ਦੂਜਾ ਕੈਦੀ ਬਣਨਾ ਪਿਆ, ਤਦ ਇੱਕ ਅਜਿਹਾ ਚੌਰੰਗ ਖੇਡਿਆ, ਜੋ ਪੁਤ੍ਰ ਸਮੇਤ ਰੰਗ ਨਾਲ ਰਾਇਗੜ੍ਹ ਵਿੱਚ ਪਹੁੰਚ ਗਿਆ, ਪਾਤਸਾਹ ਨੂੰ ਵੱਡੀ ਚੋਭ ਹੋਈ, ਕਿ ਉਸ ਨੈ ਅਜਿਹੇ ਵੈਰੀ ਨੂੰ ਆਪਣਾ ਪੱਕਾ ਮਿਤ੍ਰ ਬਣਾਉਣ ਦਾ ਵੇਲਾ ਹੱਥੋਂ ਗੁਆ ਦਿੱਤਾ। ਸੇਵਾਜੀ ਹੁਣ ਫੇਰ ਕੁਛ ਚਿਰ ਤੀਕੁ ਖੁਲੇ ਹੋਕੇ, ਪਾਤਸਾਹ ਨਾਲ ਮੱਥਾ ਲਾਈ ਰਖਿਆ। ਪਰ ਜਸਵੰਤਸਿੰਘ ਨੈ ਵਿਚੋਲੇ ਹੋਕੇ, ਔਰੰਗਜ਼ੇਬ ਨਾਲ ਉਸ ਦੀ ਮਨਮੰਨੀ ਸਫਾਈ

(੧) ਫੀ ਸੈਂਕੜਾ ਪੰਝੀ ਰੁਪਯੇ॥ (੨) ਫੀ ਸੈਕੜਾ ਦਸ ਰੁਪਯੇ॥

ਕਰ ਦਿੱਤੀ। ਅਸਲ ਵਿੱਚ ਪਾਤਸਾਹ ਦੀ ਭਾਉਣੀ ਸੀ, ਕਿ ਜਦੋਂ ਦਾਉ ਲੱਗੇ ਇਸ ਦੀ ਜੜ੍ਹ ਪੁੱਟੇ। ਪਰ ਤਦੋਂ ਉਸ ਨੂੰ ਸੁਤੰਤ੍ਰ ਛੱਡਣ ਦੀ ਹੀ ਸਲਾਹ ਠਹਰੀ॥

ਸੇਵਾਜੀ ਰਾਜਾ ਤਾਂ ਪਹਲੇ ਬਲਕੇ ਆਪਣਾ ਸਿੱਕਾ ਬੀ ਤੋਰ ਬੈਠਾ ਸੀ, ਹੁਣ ਰਾਇਗੜ੍ਹ ਵਿੱਚ ਉਸ ਨੈ ਵਡੀ ਧੱਕਚੱਕ ਨਾਲ ਗੱਦੀ ਬੈਠਣ ਦਾ ਜਲਸਾ ਕੀਤਾ। ਉਸ ਵੇਲੇ ਸੋਨੇ ਦਾ ਤੁਲਾ ਦਾਨ ਕਰਕੇ ਸੈਲਾਂ ਹਜਾਰ ਹੁਨੀਆਂ ਬ੍ਰਾਹਮਣਾਂ ਮੁਨੀਆਂ (੧) ਨੂੰ ਦਿੱਤੀਆਂ ਅਰ ਆਪਣਾ ਨਾਉਂ ਲੰਮਾ ਚੌੜਾ ਰਖਾਇਆ, ਹਰੇਕ ਗੱਲ ਵਿੱਚ ਝਲਮਲ ਪਾਤਸਾਹਾਂ ਨਾਲੋਂ ਵਧਾਉਣ ਲੱਗਾ।

ਸੇਵਾਜੀ ਦਾ ਰਾਜ ਹੁਣ ਵਧ ਬੀ ਗਿਆ ਅਰ ਦਿੜ੍ਹ ਹੋ ਗਿਆ ਸੀ, ਅਰ ਮਰਹੱਟਿਆਂ ਨੂੰ ਲੁੱਟ ਮਾਰ ਦੇ ਜੋ ਦਾਉ ਯਾਦ ਸਨ, ਉਸ ਕਰਕੇ ਮਾਯਾ ਦੀ ਬੀ ਕੋਈ ਕਮੀ ਨਾ ਰਹੀ, ਫੇਰ ਉਸ ਨੈ ਕਰਨਾਟਕ ਪੁਰ ਵੱਡੀ ਫਤੇ ਨਾਲ ਮੁਹਿੰਮ ਕਰਕੇ, ਆਪਣੇ ਰਾਜ ਭਾਗ ਨੂੰ ਹੋਰ ਬੀ ਸੁਭਾਯਮਾਨ ਕੀਤਾ। ਪਰ ਉਸ ਦੇ ਪੁਤ੍ਰ ਸੰਭਾਜੀ ਦੇ ਮੰਦ ਕਰਮਾਂ ਦੇ ਕਾਰਣ, ਬੁਢਾਪੇ ਵਿੱਚ ਉਸ ਦੇ ਮਨ ਨੂੰ ਇੱਕ ਵੱਡਾ ਦਾਗ ਲੱਗਾ। ਇਹ ਜੁਆਨ ਵੱਡਾ ਕ੍ਰੋਧੀ ਅਰ ਵਿਖਯੀ ਸੀ, ਇੱਕ ਵਾਰੀ ਪਿਉ ਨੈ ਇੱਕ ਵਿਗਾੜ੍ਹ ਦੇ ਕਾਰਣ, ਤਾੱਢੀ ਤਾੜਨਾ ਕੀਤੀ, ਤਦ ਉਹ ਨੱਠਕੇ ਮੁਗਲਾਂ ਨੂੰ ਜਾ ਮਿਲਿਆ॥

### ਸੇਵਾਜੀ ਦਾ ਚਲਾਣਾ॥

ਓੜਕ ਸੇਵਾਜੀ ਦੀ ਉਮਰ ਦੀ ਪਾਈ ਭਰੀ ਗਈ। ਕੁਛ ਦਿਨਾਂ ਤੋਕੂ ਉਸ ਦੇ ਗੋਡਿਆਂ ਪੁਰ ਫੋੜਾ ਹੋ ਗਿਆ ਸੀ, ਉਸ ਦੇ ਕਾਰਣ ਉਸ ਨੂੰ ਤਪ ਆਉਣ ਲੱਗਾ, ਅਰ ਓੜਕ ਉਹ ਇਸੇ ਦੁੱਖ ਨਾਲ ੧੬੮੦

(੧) ਸੰਤਾਂ ਨੂੰ॥

ਸੰ· ਵਿੱਚ ਰਾਇਗੜ੍ਹ ਵਿੱਚ ਕਾਲਵਸ ਹੋਇਆ। ਸੇਵਾਜੀ ਵਡਾ ਬਲੀ ਸੈਨਾਪਤੀ ਲਾਇਕ ਸੀ, ਇਸ ਵਿੱਚ ਸੰਸਾ ਨਹੀਂ ਜੋ ਉਸ ਦੀ ਮਾਰਧਾੜ ਨਾਲ ਪਰਜਾ ਪੀੜਤ ਹੋਈ, ਪਰ ਉਹ ਜਥਾਸਕਤ ਰੱਯਤ ਨੂੰ ਸੁਖੀ ਰਖਣਾ ਹੀ ਚਾਹੁੰਦਾ ਸੀ। ਕਦੀਕੂ ਆਪਣੇ ਪ੍ਰਯੋ-ਜਨ ਪੂਰੇ ਕਰਨ ਲਈ ਧੋਹ ਅਤੇ ਬੇਤਰਸੀ ਕਰ ਬੈਠਦਾ ਸੀ, ਜਿਹਾਕੂ ਅਫਜਲਖਾਨ ਦੇ ਕਤਲ ਦੇ ਵਿਖੇ ਹੋਇਆ ਸੀ, ਪਰ ਉਹ ਬਿਨ ਛੇੜੇ ਕਦੇ ਕਿਸੇ ਨੂੰ ਦੁਖਾਉਂਦਾ ਨਹੀਂ ਸੀ, ਪਰ ਧਰਮੀ ਜੋਸ਼ ਉਸ ਵਿੱਚ ਬਹੁਤ ਸੀ, ਇਸ ਲਈ ਸਾਰੇ ਹਿੰਦੂ ਜੋ ਮੁਗਲਾਂ ਥੋਂ ਤੰਗ ਸਨ ਸਾਰੇ ਮਰਹੱਟਿਆਂ ਦੀ ਵਲ ਹੋ ਗਏ॥

---

## ਸੇਵਾਜੀ ਦਾ ਪੀਹੜੀਨਾਮਾ॥

ਸੇਵਾਜੀ
- ਸੰਭਾਜੀ।
  - ਸਾਹੂ।
- ਰਾਜਾਰਾਮ ਜਿਸ ਦੀ ਰਾਣੀ ਤਾਰਾਬਾਈ।
  - ਸੇਵਾਜੀ ਸਤਾਰਾ ਪਤੀ।
  - ਸੰਭਾਜੀ ਕੋਲਾਪੁਰ ਦਾ ਪਤੀ।

# ਦੂਜਾ ਧਿਆਉ॥

ਮਰਹੱਟਿਆਂ ਦੇ ਰਾਜ ਦਾ ਵਧਣਾ ਅਤੇ ਘਟਣਾ॥

ਸੇਵਾਜੀ ਦੇ ਪੁਤ੍ਰ ਸੰਭਾਜੀ ਨੈ ਚਿਰ ਤੀਕੂ ਰਾਜ ਨਹੀਂ ਕੀਤਾ, ਉਸ ਦੀ ਸਾਰੀ ਉਮਰ ਪੋਰਟਗੇਜਾਂ ਅਰ ਮੁਸਲਮਾਨਾਂ ਨਾਲ਼ ਮੱਥਾ ਮਾਰਦੇ ਬੀਤੀ। ਓੜਕ ਔਰੰਗਜ਼ੇਬ ਨੈ ਉਸ ਨੂੰ ਕੈਦ ਕਰ ਲੀਤਾ ਅਰ ਵੱਡਾ ਤੰਗ ਕਰਕੇ ਮਰਵਾ ਦਿੱਤਾ। ਸੇਵਾਜੀ ਦਾ ਪੋਤ੍ਰਾ (ਜੋ ਉਸ ਵੇਲੇ ਛੀ ਸਾਲ ਦਾ ਸੀ) ਉਹ ਬੀ ਕੈਦੀ ਹੋਕੇ ਕਈ ਸਾਲ ਪਾਤਸਾਹ ਦੀ ਕੈਦ ਵਿੱਚ ਰਿਹਾ। ਔਰੰਗਜ਼ੇਬ ਨੈ ਉਸ ਦੀ ਠੱਠੇ ਨਾਲ਼ ਅੱਲ ਸਾਹੂ (ਅਰਥਾਤ ਚੋਰ) ਪਾ ਰੱਖੀ ਸੀ, ਇਸੇ ਲਈ ਇਹੋ ਨਾਉਂ ਉੱਘਾ ਹੋ ਗਿਆ। ਜਿਸ ਲਈ ਉਸ ਨੈ ਪਾਤਸਾਹੀ ਮਹਲਾਂ ਵਿੱਚ ਗਹਰੇ ਗੱਫੇ ਛਕੇ ਸਨ, ਇਸ ਲਈ ਵੱਡਾ ਢਿੱਲਾ ਅਤੇ ਮੌਜੀ ਹੋ ਗਿਆ। ਔਰੰਗਜ਼ੇਬ ਦੇ ਚਲਾਣੇ ਪਿੱਛੇ ਜਦ ਉਸ ਨੈ ਕੈਦੋਂ ਛੁਟੀ ਪਾਈ, ਤਦ ਪਰਸਿੰਨਤਾਈ ਨਾਲ਼ ਮੁਗਲਾਂ ਦਾ ਤਾਬੇਦਾਰ ਰਿਹਾ, ਅਰ ਮਰਹੱਟਿਆਂ ਦੇ ਰਾਜ ਦਾ ਸਾਰਾ ਕੰਮਧੰਦਾ ਆਪਣੇ ਵਜ਼ੀਰ ਬਾਲਾਜੀ ਬਿਸਨਾਥ ਦੇ ਹੱਥ ਸੌਂਪ ਦਿੱਤਾ॥

ਬਾਲਾਜੀ ਬਿਸਨਾਥ ਪੇਸਵਾ ੧॥

ਬਾਲਾਜੀ ਬਿਸਨਾਥ ਜੋ ਵੱਡਾ ਲਾਇਕ ਅਰ ਪਰਬੀਨ ਬ੍ਰਾਹਮਣ ਸੀ, ੧੭੧੨ ਈ· ਸੰ· ਦੇ ਲਗਭਗ ਸਾਹੂ ਦਾ ਸੇਵਕ ਹੋਕੇ, ਪੇਸਵਾ ਅਰਥਾਤ ਵਜ਼ੀਰੀ ਦੀ ਪਦਵੀ ਪਾਈ। ਥੋੜ੍ਹੇ ਦਿਨਾਂ ਵਿੱਚ ਆਪਣੇ ਗੁਣਾਂ ਦੇ ਕਾਰਣ ਇੰਡਾ ਵਧਿਆ, ਕਿ ਉਸ ਦੇ ਸਾਹਮਣੇ ਰਾਜਗੱਦੀ

ਬੀ ਕੁਛ ਗੱਲ ਨਹੀਂ ਸੀ। ਇਹ ਪਦਵੀ ਬਾਲਾਜੀ ਦੇ ਘਰਾਣੇ ਵਿੱਚ ਪੀਹੜੀ ਬਪੀਹੜੀ ਹੋ ਗਈ॥

## ਮਰਹੱਟੇ ਪੇਸਵਾਓਂ ਦਾ ਪੀਹੜੀ ਨਾਮਾ॥

ਬਾਲਾ ਜੀ ਬਿਸਨਾਥ ਪਹਲਾ ਪੇਸਵਾ

ਬਾਜੀ ਰਾਇ (੨) ਪੇਸਵਾ,

ਬਾਲਾਜੀ ਬਾਜੀਰਾਇ (੩) ਪੇਸਵਾ, — ਰਾਘੋਨਾਥ,

ਬਾਲਾਜੀ ਬਾਜੀਰਾਇ ਦੇ ਪੁੱਤ੍ਰ: ਵਿਸਵਾਸ ਰਾਉ - ਪਾਣੀਪਤ ਕਤਲ ਹੋਇਆ — ਮਾਧੋਰਾਇ (੪) ਪੇਸਵਾ — ਨਰਾਇਨਰਾਉ (੫) ਪੇਸਵਾ

ਨਰਾਇਨਰਾਉ ਥੋਂ: ਮਾਧੋਰਾਇ ਨਰਾਇਨ (੬) ਪੇਸਵਾ

ਰਾਘੋਨਾਥ ਥੋਂ: ਬਾਜੀਰਾਉ ਦੂਜਾ (੧) ਪੇਸਵਾ

ਤੀਜੇ ਪਰਬ ਦੇ ਪੰਜਵੇ ਧਿਆਉ ਵਿੱਚ ਸੱਜਦਾਂ ਅਤੇ ਨਿਜ਼ਾਮੁਲ ਮਲਕ ਦੀ ਆਪੋ ਵਿੱਚ ਦੰਗੇ ਬਖੇੜੇ ਦੀ ਕਥਾ ਆ ਚੁੱਕੀ ਹੈ। ਇਹ ਪੁਆੜਾ ਤਾਂ ਓੜਕ ਨੂੰ ਸਾਹਪੁਰ ਦੀ ਲੜਾਈ ਥੋਂ ਮੁੱਕ ਚੁੱਕਾ, ਪਰੰਤੂ ਉਸ ਥੋਂ ਪੇਸਵਾ ਨੂੰ ਦਿੱਲੀ ਦੇ ਦਰਬਾਰੀ ਕਾਰੋਬਾਰ ਵਿੱਚ ਖੁੱਲ ਹੋ ਗਈ। ਕਿੰਉ ਜੋ ਮਰਹੱਟਿਆਂ ਦੀ ਫੌਜ ਲੈਕੇ ਪੇਸਵਾ ਸੱਜਦ ਹੁਸੈਨਅਲੀ ਦੀ ਕੁੰਮਕ ਨੂੰ ਦਿੱਲੀ ਆਇਆ, ਅਰ ਇੱਥੇ ੧੭੨੦ ਈ. ਸੰ. ਵਿੱਚ ਮਹਮਦਸਾਹ ਥੋਂ ਨਿਜਮਪਤ੍ਰ ਪੁਰ ਮੁਹਰ ਕਰਾਈ, ਜਿਸ ਥੋਂ ਮਰਹੱਟਿਆਂ ਨੂੰ ਦੱਖਣ ਦੀ ਆਮਦਨੀ ਦੀ ਚੁਹਾਰਮ ਅਰ ਦਸਵੰਧ, ਅਰਥਾਤ ਦਸਵੇ ਹਿੱਸੇ ਦਾ ਹੱਕ ਅਤੇ ਪੂਨਾ ਅਰ ਸਤਾਰਾ ਦੇ ਗਭੇ ਦੇ ਜਿਲਿਆਂ ਪੁਰ ਪੂਰਾ ਬਸੀਕਾਰ ਮਿਲ ਗਿਆ॥

ਬਾਜੀਰਾਇ ਪੇਸਵਾ ੨ ॥

ਇਸ ਨਿਜਮਪੜ ਥੋਂ ਥੁਹੜੇ ਦਿਨ ਪਿਛੇ ਬਾਲਾਜੀ ਦਾ ਚਲਾਣਾ ਹੋਇਆ। ਉਸ ਦੀ ਥਾਉਂ ਉਸ ਦਾ ਵੱਡਾ ਪੁਤ੍ਰ ਬਾਜੀਰਾਇ ਪੇਸਵਾ ਹੋਇਆ। ਇਹ ਸਾਰਿਆਂ ਪੇਸਵਾਂ ਵਿੱਚੋਂ ਲਾਇਕ ਅਤੇ ਨਾਮੀਂ ਹੋਇਆ ਹੈ। ਇਸ ਨੈ ੧੭੨੯ ਈ·ਸੰ· ਥੋਂ ਪਹਲੇ ਪਹਲ ਦਿੱਲੀ ਦੇ ਪਾਤਸਾਹਾਂ ਥੋਂ ਮਾਲਵਾ ਅਰ ਨਰਬਦਾ ਅਰ ਚੰਬਲ ਦੇ ਲਾਂਕਿਆਂ ਨੂੰ ਜਿੱਤ ਲੀਤਾ, ਅਰ ਇਸੇ ਸਾਲ ਜਦ ਨਿਜਾਮੁਲ ਮਲਕ ਦੱਖਲੋਂ ਪਾਤਸਾਹ ਦੀ ਕੁੰਮਕ ਨੂੰ ਫੌਜ ਲੈਕੇ ਆਇਆ, ਤਦ ਭੂਪਾਲ ਦੇ ਨੇੜੇ ਬਾਜੀਰਾਇ ਨਾਲ ਟਾਕਰਾ ਹੋਇਆ। ਨਿਜਾਮੁਲ ਮਲਕ ਘੇਰਿਆ ਗਿਆ, ਅਰ ਉਸ ਨੈ ਨੱਕਜਿੰਦ ਆਕੇ ਇੱਕ ਕਰਾਰ ਨਾਮਾਂ ਲਿਖਕੇ ਉਹ ਸਾਰਾ ਦੇਸ ਬਾਜੀਰਾਇ ਨੂੰ ਦੇ ਦਿੱਤਾ, ਅਰ ਜੰਗ ਦੇ ਖਰਚ ਦਾ ਪੰਜਾਹ ਲੱਖ ਰੁਪਯਾ ਪਾਤਸਾਹ ਪਾਸੋਂ ਦਿਵਾਉਣ ਦਾ ਨੇਮ ਕੀਤਾ॥

ਪੱਛਮੀ ਕੰਢੇ ਜੋ ਪੋਰਤਗੇਜਾਂ ਦੀਆਂ ਬਸਤੀਆਂ ਸਨ, ਬਾਜੀ-ਰਾਇ ਨੈ ਉਨ੍ਹਾਂ ਪੁਰ ਬੀ ਘੋਲ ਨਾਲ਼ ਬੋਲਬਾਲਾ ਪਾਇਆ। ਅਤੇ ਬਸੀਨ ਨਾਮੇ ਕਿਲੇ ਨੂੰ ਪੋਰਤਗੇਜਾਂ ਥੋਂ ਛੀਨ ਲੀਤਾ। ਫੁਰ ਬਾਜੀ-ਰਾਇ ਦੇ ਮਨ ਵਿੱਚ ਆਈ, ਕਿ ਸਾਰੇ ਦੱਖਣ ਨੂੰ ਹੱਥਾਂ ਹੇਠ ਕਰੀਏ। ਪਹਲੇ ਨਿਜਾਮਰਾਜ ਪੁਰ ਹੱਥ ਮਾਰਿਆ, ਪਰੰਤੂ ਕੁਛ ਨਾ ਸਵਰਿਆ, ਥੋੜ੍ਹੇ ਹੀ ਚਿਰ ਪਿਛੇ ਨਾਸਰਜੰਗ ਨਾਲ਼ ਜੋ ਉਸ ਵੇਲੇ ਔਰੰਗਾਬਾਦ ਵਿੱਚ ਨਿਜਾਮੁਲ ਮਲਕ ਦਾ ਨਾਇਬ ਸੀ ਸੁਲਹਾ ਕਰ ਲੈਣੀ ਪਈ, ਇਸ ਥੋਂ ਪਿਛੇ ੧੭੪੦ ਈ· ਸੰ· ਵਿਚ ਕਾਲ ਦਾ ਚਬੀਣਾ ਹੋ ਗਿਆ॥

ਤੀਜੇ ਪੇਸਵਾ ਦੇ ਸਮੇ ਮਰਹੱਟਿਆਂ ਦੇ ਰਾਜ ਨੂੰ ਰੰਗਣ ਚੰਗੀ ਚੜ੍ਹ ਗਈ ਸੀ, ਪਰ ਫੇਰ ਬੀ ਉਸ ਵੇਲੇ ਉਨ੍ਹਾਂ ਦੇ ਜਥਿਆਂ ਵਿੱਚ ਫੁੱਟ ਪੈਣ ਦੀਆਂ ਨਿਸਾਨੀਆਂ ਦਿੱਸਣ ਲੱਗੀਆਂ ਸਨ। ਉਨ੍ਹਾਂ

ਨੈ ਅਜੇਹੀ ਮੁੱਠ ਚਲਾਈ, ਜੋ ਮਰਹੱਟਿਆਂ ਦੀ ਹਕੂਮਤ ਮਿੱਟੀ ਵਿੱਚ ਮਿਲ ਗਈ, ਕਿੰਉ ਜੋ ਸੇਵਾਜੀ ਦੇ ਬੰਸ ਵਿੱਚ ਤਾ ਨਾਉਂਮਾਤ੍ਰ ਹੀ ਰਾਜੇ ਰਹ ਗਏ ਸਨ, ਬਸੀਕਾਰ ਜਿਸ ਨੂੰ ਆਖਦੇ ਹਨ, ਉਹ ਕੁਛ ਬੀ ਨਹੀਂ ਰਿਹਾ ਸੀ। ਪੇਸ਼ਵਾ ਜੋ ਰਾਜ ਦੀ ਥਾਂ ਕੁੱਲ ਮਾਲਕ ਹੁੰਦਾ ਸੀ, ਉਸ ਦਾ ਬੀ ਕੁਛ ਤਲਕ ਨਾ ਰਿਹਾ। ਪਰੰਤੂ ਕਈ ਮਰਹੱਟੇ ਸਰਦਾਰਾਂ ਦਾ ਇੱਕ ਝੁੰਡ ਉਤਪਤ ਹੋ ਗਿਆ ਸੀ। ਇਸ ਦਾ ਬਿਰਤੰਤ ਇਹ ਹੈ, ਕਿ ਜਦ ਪੇਸ਼ਵਾ ਨੂੰ ਬਲੀ ਵੇਖਦੇ ਸਨ, ਤਦ ਉਸ ਦੀ ਆਗਿਆ ਵਿੱਚ ਚਲਦੇ ਸਨ, ਨਹੀਂ ਤਾਂ ਸੁਤੰਤ੍ਰ ਹੋ ਜਾਂਦੇ ਸਨ, ਇਸ ਵੇਲੇ ਮਰਹੱਟਿਆਂ ਦੇ ਅੱਤ ਨਾਮੀ ਸਰਦਾਰ ਏਹ ਸਨ। ਪਹਲੇ ਸਾਹੂ ਸਤਾਰਾ ਦਾ ਰਾਜਾ ਜੋ ਸੇਵਾਜੀ ਦੀ ਗੱਦੀ ਪੁਰ ਵਿੱਦਮਾਨ ਸੀ। ਦੂਜਾ ਸੰਭਾਜੀ ਕੋਲਾਪੁਰ ਦਾ ਰਾਜਾ ਜੋ ਸਾਹੂ ਦਾ ਵਿਰੋਧੀ ਸੀ, ਇਹ ਬੀ ਸੇਵਾਜੀ ਦੀ ਸੰਤਾਨ ਵਿੱਚੋਂ ਸੀ, ਪਰ ਇਨ੍ਹਾਂ ਦੂਹਾਂ ਦਾ ਛੋਟਾ ਹੀ ਰਾਜ ਸੀ। ਤੀਜੇ ਸੇਧਿਆ ਜਿਸ ਨੈ ਆਪਣਾ ਰਾਜ ਮਾਲਵੇ ਦੇ ਉੱਤਰ ਪੂਰਬ ਬਣਾ ਲੀਤਾ ਸੀ, ਇਸ ਦੀ ਸੰਤਾਨ ਮਰਹੱਟਿਆਂ ਵਿੱਚੋਂ ਮਹਾਨ ਬਲਵਾਨ ਰਹੀ ਹੈ, ਸਭ ਦਾ ਨਾਉਂ ਸੇਧਿਆ ਹੀ ਚਲਿਆ ਆਇਆ ਹੈ। ਭਾਵੇਂ ਇਸ ਘਰਾਣੇ ਦੇ ਸਰਦਾਰ ਸਰਕਾਰ ਅੰਗ੍ਰੇਜੀ ਨਾਲ਼ ਖਰੂਦ ਕਰਦੇ ਰਹੇ, ਪਰ ਹੁਣ ਮਹਾਰਾਜਾ ਸੇਧਿਆ ਗੁਆਲੀਅਰ ਦਾ ਸੁਆਮੀ, ਟਕੇ ਭਰਣਵਾਲਿਆਂ ਰਈਸਾਂ ਵਿੱਚੋਂ ਵੱਡਾ ਸੱਚਾ ਸਰਕਾਰ ਦਾ ਦਰਦੀ ਹੈ। ਚੌਥਾ ਮਲਹਾਰ ਰਾਉ ਹੁਲਕਰ ਉਸ ਨੈ ਬੀ ਆਪਣਾ ਰਾਜ ਮਾਲਵੇ ਵਿੱਚ ਮੱਲਿਆ, ਇਸ ਦੀ ਰਾਜਧਾਨੀ ਇੰਦੌਰ ਹੈ, ਇਸ ਘਰਾਣੇ ਦਾ ਨਾਉਂ ਸਦਾ ਹੁਲਕਰ ਚਲਿਆ ਆਇਆ ਹੈ। ਪੰਜਮ ਰਾਘੋਜੀ ਭੋਸਲਾ, ਬਰਾਰ ਦਾ ਰਾਜਾ ਹੈ। ਇਸ ਦੇ ਘਰਾਣੇ ਨੈ ਕਟਕ ਅਰ ਸਾਰੇ ਉਡੀਸੇ ਨੂੰ ਬੰਗਾਲ ਦੇ ਨਬਾਬ ਥੋਂ ਖੋਹਕੇ

ਆਪਣੀ ਹਕੂਮਤ ਬੰਗਾਲ ਖਲੀਜ ਤੀਕ ਫੈਲਾ ਲੀਤੀ ਸੀ, ਪਰੰਤੂ ਅੰਗ੍ਰੇਜਾਂ ਨੈ ੧੮੦੩ ਈ· ਵਿੱਚ ਮਰਹੱਟਿਆਂ ਦੀ ਦੂਜੀ ਲੜਾਈ ਵਿੱਚ ਇਹ ਪੂਰਬੀ ਲਾੱਕੇ ਭੋਸਲੇ ਘਰਾਣੇ ਥੋਂ ਛੀਨ ਲੀਤੇ। ਓੜਕ ਰਾਜਾ ਬਰਾਰ ਦਾ ਰਾਜ ਲਾਰਡ ਡਲਹੌਜੀ ਗਵਰਨਰ ਜਨਰਲ ਦੇ ਸਮੇ ੧੮੫੩ ਈ· ਵਿੱਚ ਅੰਗ੍ਰੇਜੀ ਪਾਤਸਾਹਤ ਨਾਲ ਮਿਲ ਗਿਆ। ਛੀਵਾਂ ਦਾਮਾਜੀ ਗਾਇਕਵਾੜ ਬੜੌਦੇ ਦਾ ਰਾਜਾ ਹੈ, ਇਸ ਸਰਦਾਰ ਦੀ ਪੀਹੜੀ ਜਿਸ ਨੂੰ ਗਾਇਕਵਾੜ ਕਹੰਦੇ ਹਨ, ਹੁਣ ਤੀਕੁ ਗੁਜਰਾਤ ਸੂਬੇ ਵਿੱਚ ਰਾਜ ਕਰਦੀ ਚਲੀ ਆਉਂਦੀ ਹੈ, ਅਰ ਸਰਕਾਰ ਅੰਗ੍ਰੇਜੀ ਦੀ ਟਕੇ ਭਰ ਲਹਾਰ ਹੈ। ਇਨ੍ਹਾਂ ਥੋਂ ਵਧੀਕ ਇੱਕ ਵੱਡਾ ਹਾਕਮ ਪੇਸਵਾ ਬੀ ਸੀ, ਜੋ ਇਸ ਸਾਰੇ ਜੱਥੇ ਦਾ ਸਿਰੋਮਣੀ ਸਮਝਿਆ ਜਾਂਦਾ ਸੀ, ਇਸ ਦੀ ਰਾਜਧਾਨੀ ਇਸ ਵੇਲੇ ਥੋਂ ਪੂਨਾ ਨਗਰ ਪਰਗਟ ਹੋਇਆ॥

ਬਾਲਾਜੀ ਬਾਜੀਰਾਇ ਪੇਸਵਾ ੩॥

ਹੁਣ ਅਸੀਂ ਬਾਲਾਜੀ ਬਾਜੀਰਾਇ ਤੀਜੇ ਪੇਸਵਾ ਦੀ ਕੁਛ ਚਰਚਾ ਕਰਦੇ ਹਾਂ। ਇਹ ਪੇਸਵਾ ਬਾਜੀਰਾਇ ਦਾ ਵੱਡਾ ਪੁਤ੍ਰ ਸੀ, ਅਰ ਉਸ ਦੇ ਛੋਟੇ ਭਿਰਾਉ ਦਾ ਨਾਉਂ ਰਘੁਨਾਥ ਰਾਉ ਸੀ। ਬਾਲਾਜੀ ਬਾਜੀਰਾਇ ੧੭੪੦ ਈ· ਵਿੱਚ ਗੱਦੀ ਪੁਰ ਬੈਠਾ, ਅਰ ਇੱਕੀ ਵਰਹੇ ਤੀਕੁ ਰਾਜ ਕੀਤਾ। ਇਸ ਦੇ ਵੇਲੇ ਵਿੱਚ ਵੱਡੇ ਵੱਡੇ ਸਮਾਚਾਰ ਹੋਏ, ਜਿਨ੍ਹਾਂ ਵਿੱਚੋਂ ਏਹ ਤਿੰਨ ਸਮਾਚਾਰ ਬਹੁਤ ਪਰਗਟ ਹਨ। ਅਰਥਾਤ ਮੁਗਲਾਂ ਦੇ ਵੱਡੇ ਸਰਦਾਰ ਨਿਜਾਮ ਹੈਦਰਾਬਾਦ ਨਾਲ ਦੋ ਵਾਰ ਕਰੜੀ ਮੁਠਭੇੜ ਹੋਈ, ਅਰ ਅਹਮਦਸਾਹ ਅਬਦਾਲੀ ਜੋ ਅਫਗਾਨਸਤਾਨੋਂ ਹਿੰਦ ਪੁਰ ਚੜ੍ਹ ਆਇਆ ਸੀ, ਉਸ ਥੋਂ ਮਰਹੱਟਿਆਂ ਨੈ ਚੰਗੇ ਦੰਦ ਭਨਾਏ।

ਰਾਜਪੁਰ ਦੀ ੧ ਲੜਾਈ ॥

ਮਰਹੱਟੇ ਅਰ ਨਿਜ਼ਾਮ ਹੈਦਰਾਬਾਦ ਦਾ ਪਹਲਾ ਘਮਸਾਨ ੧੭੫੧ ਈ. ਸੰ. ਵਿੱਚ ਰਾਜਾਪੁਰ ਪਰ ਹੋਇਆ। ਉਸ ਵਿੱਚ ਫਰਾਂਸੀਸੀ ਫੌਜ ਦਾ ਸਿਰੋਮਣ ਬੋਸੇ ਸਲਾਬਤਜੰਗ ਨਿਜ਼ਾਮ ਹੈਦਰਾਬਾਦ ਦੀ ਪਿੱਠ ਸੀ, ਜਿਹਾਕੁ ਇਸ ਦੀ ਚਤੁਰਾਈ ਨਾਲ ਪੇਸਵਾ ਨੈ ਪਿੱਠ ਦਿਖਾਈ; ਪਰ ਫੇਰ ਬੀ ਉਸ ਨੈ ਥੋੜ੍ਹੇ ਚਿਰ ਪਿੱਛੋਂ ਨਿਜ਼ਾਮ ਪਾਸੋਂ ਇੱਕ ਵੱਡਾ ਲਾਂਬਾ ਲੈ ਲੀਤਾ ॥

ਉੱਦਗਿਰ ਦੀ ੨ ਲੜਾਈ ॥

ਫੇਰ ਦੂਜੀ ਲੜਾਈ ੧੭੬੦ ਈ. ਸੰ. ਵਿੱਚ ਹੋਈ। ਇਸ ਦਾ ਕਾਰਣ ਇਹ ਹੈ, ਕਿ ਪੇਸਵਾ ਨੈ ਅਹਮਦ ਨਗਰ ਪੁਰ ਹੱਥ ਮਾਰ ਲੀਤਾ ਸੀ, ਇਸ ਲਈ ਸਲਾਬਤਜੰਗ ਨੈ ਜੰਗ ਦੀ ਤਿਆਰੀ ਕੀਤੀ, ਅਰ ਓੜਕ ਪੇਸਵਾ ਨੂੰ ਉੱਦਗਿਰਪੁਰ ਪੂਰੀ ਫਤੇ ਮਿਲੀ, ਅਰ ਨਿਜ਼ਾਮ ਨੂੰ ਆਪਣੇ ਰਾਜ ਦੇ ਸਾਰੇ ਪੱਛਮੋਤਰੀ ਹਿੱਸੇ ਮਰਹੱਟਿਆਂ ਦੀ ਨਜ਼ਰ ਕਰਨੇ ਪਏ ॥

ਪਾਣੀਪਤ ਦੀ ੩ ਲੜਾਈ॥

ਅਹਮਦਸਾਹ ਅਬਦਾਲੀ ਨਾਲ ਮਰਹੱਟਿਆਂ ਦੇ ਘੋਲ ਦਾ ਇਹ ਕਾਰਣ ਹੋਇਆ, ਕਿ ੧੭੫੮ ਪੇਸਵਾ ਦੇ ਭਿਰਾਉ ਰਘੋਨਾਥ ਰਾਉ ਨੈ ਧੂੜਮਤ ਨਾਲ ਪੰਜਾਬ ਪੁਰ ਤਦੂੜ ਪਾਇਆ ਸੀ। ਇਹ ਉਹ ਦੇਸ ਸੀ ਜਿਸ ਨੂੰ ਅਹਮਦਸਾਹ ਅਬਦਾਲੀ ਅਫ਼ਗਾਨਸਤਾਨ ਦੇ ਵਾਲੀ ਨੈ ਦਿੱਲੀ ਦੇ ਪਾਤਸਾਹ ਪਾਸੋਂ ਖੋਹਕੇ ਆਪਣੇ ਰਾਜ ਨਾਲ ਮਿਲਾ ਲਾਤਾ ਸੀ। ਉਸ ਵੇਲੇ ਰੁਹੇਲਿਆਂ ਦਾ ਸਰਦਾਰ ਨਜੀਬੁੱਲਦੌਲਾ ਜਿਸ ਨੂੰ ਅਬਦਾਲੀ ਆਪਣੀ ਵਲੋਂ ਦਿੱਲੀ ਛੱਡ ਗਿਆ ਸੀ, ਅਰ ਔਧ ਦਾ ਨਬਾਬ ਮਰਹੱਟਿਆਂ ਦੇ ਵਿਰੋਧੀ ਹੋ

ਗਏ। ਇਸ ਥੋਂ ਥੋੜ੍ਹੇ ਦਿਨ ਪਿਛੇ ਅਬਦਾਲੀ ਕਾਬਲੋਂ ਆਪ ਬੀ ਹਿੰਦ ਪੁਰ ਚੜ੍ਹ ਆਇਆ। ਉਸ ਵੇਲੇ ਪੇਸਵਾ ਆਪ ਹੈਦਰਾਬਾਦੀ ਨਿਜਾਮ ਦੇ ਹਰਾਉਣ ਵਿਚ ਗਲਤਾਨ ਸੀ। ਇਸ ਲਈ ਅਫਗਾਨਾਂ ਦਾ ਪਹਲੇ ਸਿੰਧਿਆ ਅਰ ਹੁਲਕਰ ਨਾਲ ਮੱਥਾ ਲੱਗਾ। ਪਰ ਉਨ੍ਹਾਂ ਨੈ ਦੋ ਵਾਰ ਪਿਠ ਦਿਖਾਈ, ਅਰ ਬਾਹਲੇ ਮਰਹੱਟੇ ਕੱਟੇ ਵੱਢੇ ਗਏ॥

ਓੜਕ ਪੇਸਵਾ ਦਾ ਪੁਤ੍ਰ ਵਿਸਵਾਸ ਰਾਉ ਅਰ ਚਚੇਰਾ ਭਿਰਾਉ ਸਿਵਦਾਸ ਰਾਉ ਭਾਉ ਜੋ ਮਰਹੱਟਿਆਂ ਦਾ ਚੁਲਿਆ ਹੋਇਆ ਸਰਦਾਰ ਸੀ, ਉੱਤਰ ਨੂੰ ਤੁਰੇ। ਇਸ ਲਈ ਜੋ ਹੁਲਕਰ ਅਰ ਸਿੰਧਿਆ ਦੇ ਹਾਰੇ ਜਾਣ ਥੋਂ ਮਰਹੱਟਿਆਂ ਦੇ ਨਾਉਂ ਨੂੰ ਕਾਲਖ ਲੱਗੀ ਸੀ, ਉਸ ਨੂੰ ਧੋਣ, ਅਰ ਅਫਗਾਨਾਂ ਦੇ ਕਟਕ ਨੂੰ ਅਟਕੋਂ ਪਾਰ ਕਰਨ। ਉਨ੍ਹਾਂ ਦੇ ਇਸ ਗੁਮਾਨ ਦਾ ਕਾਰਣ ਇਹ ਸੀ, ਜੋ ਉਹ ਉਦਗਿਰ ਪੁਰ ਨਿਜਾਮ ਦੀ ਫੌਜ ਨੂੰ ਹਾਰ ਦੇਕੇ ਉਹ ਬਾਹਲੇ ਮੱਛਰ ਗਏ ਸਨ। ਇਸ ਵੇਲੇ ਮਰਹੱਟੇ ਵੱਡੀ ਆਕੜ੍ਹਸਾਕੜ੍ਹ ਨਾਲ ਲੜਾਈ ਨੂੰ ਚੜ੍ਹੇ, ਅਰ ਇਹੋ ਉਨ੍ਹਾਂ ਦੇ ਥੋੜੇ ਦਿਨਾਂ ਦੇ ਲੱਛਣ ਸਨ। ਸਾਰੇ ਮਰਹੱਟੇ ਸਰਦਾਰਾਂ ਨੂੰ ਹੁਕਮ ਹੋਇਆ, ਜੋ ਸੰਗ ਚੱਲਣ, ਇਸ ਲਈ ਇਸ ਜੰਗ ਵਿਚ ੫੫ ਹਜਾਰ ਸਵਾਰ, ੧੫ ਹਜਾਰ ਪਜਾਦੇ, ੨ ਲੱਖ ਪਿੰਡਾਰੇ, ਅਰ ਫਾਲਤੂ ਲੋਕ, ਅਰ ੨ ਸੈ ਤੋਪਾਂ ਸਨ। ਮੁਸਲਮਾਨਾਂ ਨਾਲ ੪੬ ਹਜਾਰ ਸਵਾਰ, ੩੮ ਹਜਾਰ ਪੈਦਲ, ੭੦ ਤੋਪਾਂ ਸਨ। ਅਬਦਾਲੀ ਨੈ ਇਕੋ ਵਾਰੀ ਗੱਡਕੇ ਲੜਨਾ ਨਾ ਮੰਨਿਆ, ਇਸ ਲਈ ੨੮ ਅਕਤੂਬਰੋਂ ੬ ਜਨਵਰੀ ੧੭੬੧ ਈ. ਸੰ. ਤੀਕੁ ਬਰਾਬਰ ਨਿੱਕੀਆਂ ਨਿੱਕੀਆਂ ਲੜਾਈਆਂ ਹੁੰਦੀਆਂ ਰਹੀਆਂ। ਮਰਹੱਟੇ ਪਰਣਾਮ ਨਹੀਂ ਵਿਚਾਰਦੇ ਸਨ, ਇਸ ਲਈ ਉਨ੍ਹਾਂ ਪਾਸ ਆਟਾ ਦੋਟਾ ਅਰ ਰੁਪਯਾ ਮੁੱਕ ਗਿਆ ਸੀ, ਓੜਕ ਨੂੰ ਚਾਰੇ ਪਾਸਿਓਂ ਘੇਰੇ ਗਏ॥

ਔਧ ਦੇ ਨਬਾਬ ਸੁਜਾਉਦੌਲਾ ਦੀ ਮਰਜੀ ਸੀ ਭਈ ਕਿਸੇ ਬਿਧ

ਮਰਹੱਟੇ ਅਰ ਅਬਦਾਲੀ ਵਿੱਚ ਸੁਲਹਾ ਹੋ ਜਾਵੇ, ਪਰ ਅਬਦਾਲੀ ਨੈ ਇਹ ਗੱਲ ਨਾ ਮੰਨੀ, ਕਿਉਂ ਜੋ ਉਸ ਦਾ ਪੜ੍ਹਾ ਮਰਹੱਟਿਆਂ ਥੋਂ ਭਾਰਾ ਸੀ। ਓੜਕ ੭ ਜਨਵਰੀ ਨੂੰ ਭਾਊ ਨੈ ਸੁਜਾਜਦੌਲਾ ਨੂੰ ਇਹ ਲਿਖਿਆ ਕਿ ਪ੍ਯਾਲਾ ਪਯਾਲਾਪੁਰ ਹੈ ਅਰ ਇੱਕ ਬੂੰਦ ਦੀ ਬੀ ਸਮਾਈ ਨਹੀਂ। ਇਸ ਥੋਂ ਪਿਛੇ ਮਰਹੱਟਿਆਂ ਦਾ ਸਾਰਾ ਕਟਕ, ਮਰਨ ਮਾਰਨ ਮੰਡਕੇ ਅਬਦਾਲੀ ਦੇ ਦਲ ਪੁਰ ਧੁਮ ਧੁਮਾ ਪਿਆ। ਰਾੜ ਦੇ ਦੇ ਵਜੇ ਤਰਵਾਰ ਚਮਕੀ। ਇੱਕ ਵਲ ਹਰਹਰ ਮਹਾਦੇਵ ਦੂਜੀ ਵਲ ਅਲਹ ਅਕਬਰ ਦੀ ਹੀ ਗਰਜ ਹੋ ਰਹੀ ਸੀ। ਅਫਗਾਨੀ ਮਰਹੱਟਿਆਂ ਨਾਲੋਂ ਰਿਸਟ ਪੁਸਟ ਸਨ, ਇਸ ਲਈ ਜੇਤ ਵਿੱਚ ਰਹੇ। ਓੜਕ ਦਿਨ ਦੇ ਦੋ ਬਜੇ ਵਿਸਵਾਸਰਾਇ ਦਾ ਸੁਰਗਵਾਸ ਹੋਇਆ। ਇਸ ਪੁਰ ਭਾਊ ਨਿਰਾਸ ਹੋਕਰ ਆਪਣੇ ਹਾਥੀਓਂ ਉੱਤਰ ਪਿਆ, ਘੋੜੇ ਪੁਰ ਚੜ੍ਹਕੇ ਜੰਗ ਵਿੱਚ ਨਿਸੰਗ ਜਾ ਘੁਸਿਆ, ਫੇਰ ਉਸ ਦਾ ਪਤਾ ਨਾ ਮਿਲਿਆ। ਹੁਲਕਰ ਮੈਦਾਨ ਥੋਂ ਪਹਲੇ ਹੀ ਤਿਲਕ ਗਿਆ ਸੀ, ਇਸ ਲਈ ਉਸ ਪੁਰ ਲੂਣਹਰਾਮੀ ਦਾ ਦੋਖ ਲੱਗਾ। ਗੱਲ ਕਾਹਦੀ, ਇਸ ਕਟਾਵੱਢ ਵਿਚ ਹਜਾਰ ਮਰਹੱਟੇ ਗਰਦ ਹੋਏ, ਜੋ ਬਚੇ ਘਿਰਕਰ ਕੈਦ ਹੋਏ, ਦੂਜੇ ਦਿਨ ਬੇਤਰਸੀ ਨਾਲ ਉਨ੍ਹਾਂ ਦੇ ਸਿਰ ਕਟਾਏ ਗਏ॥

ਪੇਸਵਾ ਇਹ ਹਾਰ ਦੀ ਖਬਰ ਸੁਣਕਰ ਹਾਹੁਕੇ ਨਾਲ ਹੀ ਮਰ ਗਿਆ। ਹੁਣ ਮਰਹੱਟਿਆਂ ਨੈ ਅਜੇਹੀ ਹਾਰ ਖਾਧੀ, ਕਿ ਉਨ੍ਹਾਂ ਦੀ ਹਿੰਦ ਦੇ ਚੱਕ੍ਰਵਰਤੀ ਰਾਜ ਕਰਨ ਦੀ ਆਸ ਦਾ ਨਾਸ ਤਾਂ ਨਹੀਂ ਹੋਇਆ, ਪਰ ਉਸ ਦੇ ਨਿਰਬਲ ਹੋ ਜਾਣ ਵਿੱਚ ਰਤੀ ਸੰਸਾ ਨਹੀਂ ਰਿਹਾ॥

ਮਾਧੋਰਾਇ ਪੇਸਵਾ ੪॥

ਜਦ ਬਾਲਾਜੀ ਬਾਜੀਰਾਇ ਪਰਲੋਕ ਗਿਆ, ਤਦ ਉਸ ਦੀ

ਥਾਉਂ ਉਸ ਦਾ ਪੁਤ੍ਰ ਮਾਧੋਰਾਇ ਜੋ ਸਤਾਰਾਂ ਵਰਹੇ ਦਾਸੀ ਪੇਸਵਾ ਥਾਪਿਆ ਗਿਆ। ਇਹ ਸਾਰੇ ਪੇਸਵਾਂ ਵਿੱਚੋਂ ਸੂਰਮਾ ਗਿਣਿਆ ਹੈ। ਉਸ ਦੇ ਬਾਲਕਪੁਣੇ ਵਿੱਚ ਉਸ ਦਾ ਚਾਚਾ ਰਘੁਨਾਥਰਾਇ ਜੋ ਇੱਕ ਚਤੁਰ ਅਰ ਬੁਧਮਾਨ ਸੀ, ਰੱਛਕ ਸੀ। ਰਾਮ ਨਾਮੇ ਸਾਸਤ੍ਰੀ ਜੋ ਮਰਹੱਟਾ ਬ੍ਰਾਹਮਣ ਸੀ, ਉਸ ਦਾ ਗੁਰੂ ਅਰ ਪਾਧਾਂ ਠਹਰਾਇਆ ਗਿਆ। ਇਹ ਬ੍ਰਾਹਮਣ ਨਿਰਾ ਪੰਡਿਤ ਹੀ ਨਹੀਂ ਸੀ, ਪਰੰਤੁ ਸਚਿ-ਆਈ ਅਰ ਦਨਾਈ ਦਾ ਬੀ ਠੀਕ ਨਮੂਨਾ ਸੀ। ਜੋ ਦੁਸਟਤਾਈ ਕਰਦਾ ਸੀ, ਭਾਵੇਂ ਕਿਡਾ ਰਾਣੀਖਾਂ ਹੋਵੇ, ਉਸ ਨੂੰ ਡੰਨ ਦਿੱਤੇ ਬਾਝ ਨਹੀਂ ਛੱਡਦਾ ਸੀ। ਉਸ ਨੈ ਵੱਡੇ ਵੱਡੇ ਆਪ ਹੁਦਰੇ ਲੁੱਚੇ ਸਿੱਧੇ ਕੀਤੇ ਸਨ। ਉਹ ਰਾਜ ਦਾ ਵੱਡਾ ਦਰਦੀ ਅਤੇ ਮਿਹਨਤੀ ਸੀ। ਮਰਹੱਟੇ ਹੁਣ ਤੀਕੁ ਉਸ ਦਾ ਨਾਉਂ ਆਦਰ ਨਾਲ ਲੈਂਦੇ ਹਨ। ਮਾਧੋਰਾਇ ਦੇ ਸਮੇ ਨਿਜਾਮ ਹੈਦਰਾਬਾਦ ਅਰ ਬਰਾਰ ਦੇ ਵਾਲੀ ਅਰ ਮੈਸੂਰ ਦੇ ਨਵੇਂ ਸੁਲਤਾਨ ਹੈਦਰਅਲੀ ਨਾਲ ਮਰਹੱਟਿਆਂ ਦੇ ਪੁਆੜੇ ਗਾੜ੍ਹੇ ਰਹੇ। ਇਨ੍ਹਾਂ ਵਿੱਚੋਂ ਮਰਹੱਟੇ ਜੇਤ ਵਿੱਚ ਹੀ ਰਹੇ॥

## ਅਹਲਿਜਾ ਬਾਈ॥

ਇੰਦੌਰ ਦੇ ਰਈਸ ਹੁਲਕਰ ਦੇ ਕੋੜਮੇ ਵਿੱਚ ਅਹਲਿਜਾ ਬਾਈ ਨਾਮੇ ਇੱਕ ਤ੍ਰੀਮਤ ਮਰਹੱਟਿਆਂ ਵਿੱਚੋਂ ਵੱਡੀ ਸ੍ਰੇਸਟ ਰਾਣੀ ਹੋਈ ਹੈ। ਜਦ ਮਲਹਾਰ ਰਾਉ ਹੁਲਕਰ ਮਰਹੱਟਿਆਂ ਵਿੱਚ ਬਤਾਲੀ ਸਾਲ ਵਿੱਚ ਰਾਜ ਕਰਕੇ ਪੂਰਾ ਹੋ ਗਿਆ, ਤਦ ਉਸ ਦੇ ਮਗਰੋਂ ਉਸ ਦਾ ਪੋਤ੍ਰਾ ਗੱਦੀ ਨਸੀਨ ਹੋਇਆ, ਕਿੰਉ ਜੋ ਉਸ ਦਾ ਪੁਤ੍ਰ ਇੱਕੋ ਸੀ, ਜੋ ਪਹਲੇ ਹੀ ਮਰ ਚੁੱਕਿਆ ਸੀ। ਪਰ ਪੋਤ੍ਰੇ ਦੀ ਉਮਰ ਨੈ ਬੀ ਪਹਰਾ ਨਾ ਦਿੱਤਾ, ਇਹ ਬੀ ਥੋੜ੍ਹੇ ਦਿਨਾਂ ਵਿਚ ਕੂਚ ਕਰ ਗਿਆ। ਉਪਰੰਤ ਮਲਹਾਰ ਰਾਇ ਦੀ ਨੋਂਹ ਅਹਲਿਜਾ ਬਾਈ ਰਾਜ ਕਰਨ

ਲੱਗੀ। ਇਸ ਇਸਤ੍ਰੀ ਦੇ ਸਮਾਨ ਉਹੋ ਸੀ। ਪੇਸਵਾ ਦੀ ਸਲਾਹ ਨਾਲ ਉਸ ਨੈ ਇੱਕ ਚੁਣੇ ਹੋਏ ਸਪਾਹੀ ਟੁਕਾਜੀ ਹੁਲਕਰ ਨੂੰ ਜੋ ਉਸ ਦੇ ਕੋੜਮੇ ਵਿੱਚੋਂ ਨਹੀਂ ਸੀ, ਲੈਪਾਲਕ ਕਰ ਲੀਤਾ। ਇਸ ਟੁਕਾਜੀ ਦੀ ਸੰਤਾਨ ਹੁਣ ਤੋੜੀ ਇੰਦੌਰ ਵਿੱਚ ਰਾਜ ਕਰਦੀ ਹੈ, ਜਦ ਅਹਲਿਯਾ ਬਾਈ ਨੈ ਟੁਕਾਜੀ ਨੂੰ ਲੈਪਾਲਕ ਬਣਾਇਆ, ਤਦ ਉਸ ਨੈ ਫੌਜੀ ਕੰਮ ਨੂੰ ਸਮ੍ਹਾਲਿਆ, ਅਰ ਅਹਲਿਯਾ ਬਾਈ ਨੈ ਦੇਸ ਪਰਬੰਧ ਨੂੰ। ਟੁਕਾਜੀ ਅਹਲਿਯਾ ਬਾਈ ਦੀ ਅਜੇਹੀ ਮਾਨਤਾ ਅਰ ਸਤਕਾਰ ਕਰਦਾ ਰਿਹਾ ਜਿਹਾਕੁ ਸੁਪੁਤ੍ਰ ਕਰਦੇ ਹਨ। ਅਹਲਿਯਾ ਬਾਈ ਵੱਡੀ ਭਗਤਣੀ ਅਰ ਕੋਮਲ ਮਨ ਅਤੇ ਮਿਹਨਤਣ ਸੀ। ਇੰਦੌਰ ਹਿਕੇ ਨਿੱਕਾ ਜਿਹਾ ਕਸਬਾ ਸੀ, ਉਸ ਦੇ ਜਤਨ ਨਾਲ ਮਾਯਾ ਦੀ ਖਾਣ ਬਣ ਗਿਆ, ਇਹ ਰਾਣੀ ਵਿਦ੍ਯਾ ਵਿੱਚ ਪਰਬੀਣ ਅਰ ਚਤੁਰਾਈ ਵਿੱਚ ਬੀ ਹੀਨ ਨਹੀਂ ਸੀ। ਜਦ ਵਿਧਵਾ ਹੋਈ, ਵੀਹ ਵਰਹੇ ਦੀ ਸੀ, ਫੇਰ ਥੋੜ੍ਹੇ ਚਿਰ ਪਿਛੋ ਉਸ ਦਾ ਪੁਤ੍ਰ ਸੌਦਾਈ ਹੋਕੇ ਮਰ ਗਿਆ, ਪਰ ਰੱਬ ਦੇ ਭਾਣੇ ਪੁਰ ਸਾਕਰ ਰਹੀ। ਇੱਕ ਗੱਲ ਉਸ ਵਿੱਚ ਅਜਿਹੀ ਸੀ ਕਿ ਇੰਗਲਿਸਤਾਨ ਦੀ ਮਹਾਰਾਣੀ ਇਲਜਬਤ ਵਿੱਚ ਬੀ ਨਹੀਂ ਸੀ, ਅਰਥਾਤ ਉਸ ਦੇ ਪਾਸ ਕੁਸਾਮਤੀਆਂ ਦੀ ਦਾਲ ਨਹੀਂ ਗਲਦੀ ਸੀ। ਉਹ ਜੀਉਣ ਭਰ ਸੁਭ ਕਰਮ ਅਰ ਧਰਮ ਨਾਲ ਰਾਜ ਕਰਦੀ ਰਹੀ, ਹੁਣ ਮਾਲਵੇ ਵਿੱਚ ਲੋਕ ਉਸ ਦੀ ਔਤਾਰ ਮੰਨਕੇ ਪੂਜਾ ਕਰਦੇ ਹਨ॥

### ਨਰਾਯਨ ਰਾਇ ਪੇਸਵਾ ੫॥

ਮਾਧੋਰਾਇ ਪੇਸਵਾ ਅਠਾਈ ਵਰਹੇ ਦਾ ਹੋਕੇ ਮਰ ਗਿਆ। ਉਸ ਥੋਂ ਪਿਛੋ ਉਸ ਦਾ ਛੋਟਾ ਭਿਰਾਉ ਨਰਾਯਨ ਰਾਇ ਪੇਸਵਾ ਹੋਇਆ। ਉਸ ਦਾ ਚਾਚਾ ਰਘੁਨਾਥ ਰਾਉ ਇਸੇ ਦਾ ਬੀ ਰੱਛਕ

ਰਿਹਾ। ਪਰ ਥੋੜ੍ਹੇ ਚਿਰ ਪਿਛੇ ਉਸ ਦੀ ਥੋਟੀ ਰਾਣੀ ਅਨੰਦਬਾਈ ਨੈ ਬਾਜੇ ਲੋਕਾਂ ਨਾਲ਼ ਮੇਲ ਕਰਕੇ ਇਸ ਛੋਟੀ ਉਮਰਵਾਲੇ ਪੇਸਵਾ ਨੂੰ ਪਾਰ ਬੁਲਾ ਦਿੱਤਾ, ਇਸ ਵੇਲੇ ਮਰਹੱਟਿਆਂ ਦੀ ਫੌਜ ਨੈ ਫੇਰ ਇੱਕ ਵਾਰੀ ਹਿੰਦੁਸਤਾਨ ਨੂੰ ਲੁੱਟ ਪੁੱਟਕੇ ਦਿੱਲੀ ਮੱਲ ਲੀਤੀ। ਸਾਹਆਲਮ ਦੂਜੇ ਨੂੰ ਆਪਣੇ ਵੱਸ ਵਿੱਚ ਕੀਤਾ। ਪੇਸਵਾ ਦੇ ਦਰਬਾਰ ਵਿੱਚ ਇਸ ਵੇਲੇ ਨਾਨਾ ਫਰਨਵੀਸ ਇੱਕ ਵੱਡਾ ਥੰਮ ਅਰ ਚਤੁਰ ਅਹਲਕਾਰ ਸੀ॥

ਰਘੁਨਾਥਰਾਇ॥

ਜਦ ਨਰਾਜਨ ਰਾਇ ਮਾਰਿਆ ਗਿਆ, ਤਦ ਰਘੁਨਾਥ ਰਾਇ ਪੇਸਵਾ ਤਾਂ ਬਣਿ ਬੈਠਾ। ਪਰ ਇਸ ਨੂੰ ਕੁਛ ਲਾਭ ਨਾ ਹੱਥ ਲੱਗਾ। ਕਿੰਉ ਜੋ ਪਹਲੇ ਤਾਂ ਨਰਾਜਨ ਰਾਇ ਪੇਸਵਾ ਦੇ ਘਰ ਉਸ ਦੇ ਮੋਏ ਪਿਛੇ ਪੁਤ੍ਰ ਜੰਮਿਆ, ਦੂਜੇ ਨਾਨਾ ਫਰਨਵੀਸ ਅਰ ਹੋਰ ਸਾਰੇ ਵੱਡੇ ਵੱਡੇ ਮਰਹੱਟੇ ਸਰਦਾਰ ਰਘੁਨਾਥ ਰਾਇ ਦੇ ਘਾਤ ਵਿੱਚ ਇੱਕ ਮੁੱਠ ਹੋ ਗਏ॥

ਅੰਗਰੇਜਾਂ ਦੀ ਮਰਹੱਟਿਆਂ ਨਾਲ਼ ੧ ਲੜਾਈ॥

ਨਰਾਜਨ ਰਾਇ ਪੰਜਵੇਂ ਪੇਸਵਾ ਦੇ ਮੋਏ ਪਿਛੇ ਇੱਕ ਪੁਤ੍ਰ ਜੰਮਿਆ ਜਿਸ ਦਾ ਨਾਉਂ ਮਾਧੋਰਾਇ ਨਰਾਜਨ ਰੱਖਿਆ ਗਿਆ। ਇਸ ਪੁਰ ਰਘੁਨਾਥਰਾਇ ਨੈ ਆਪਣੇ ਪੈਰ ਜਮਾਉਣ ਲਈ ਧੁਮਾ ਦਿੱਤਾ, ਕਿ ਇਹ ਨਰਾਜਨ ਰਾਇ ਦਾ ਪੁਤ੍ਰ ਹੀ ਨਹੀਂ ਹੈ, ਅਰ ਅੰਗ੍ਰੇਜਾਂ ਨੂੰ ਕਹ ਸੁਣਕੇ ਆਪਣੇ ਪੱਖੀ ਕਰ ਲੀਤਾ, ਇਸ ਲਈ ਕਿ ਉਹ ਉਸ ਨੂੰ ਪੇਸਵਾ ਬਣਾਈ ਰੱਖਣ। ਉਸ ਵੇਲੇ ਹਿੰਦ ਦਾ ਗਵਰਨਰ ਜਨਰਲ ਵਾਰਨ ਹੇਸਟਿੰਗ ਸੀ। ਉਸ ਨੈ ਪਹਲੇ ਤਾਂ ਰਾਘੋਨਾਥ ਰਾਇ ਦੀ ਕੁੰਮਕ ਕਰਨ ਨੂੰ ਸਿਰ ਫੇਰਿਆ, ਪਰ ਜਦ ਦੇਖਿਆ ਕਿ ਅੰਗ੍ਰੇਜਾਂ ਦਾ ਵੱਡਾ ਵੈਰੀ ਨਾਨਾ ਫਰਨਵੀਸ ਫਰਾਂਸੀਸੀਆਂ ਨਾਲ਼ ਜੋੜ ਰਖਦਾ

ਹੈ, ਤਦ ਵਾਰਨਹੇਸਟਿੰਗ ਨੇ ਰਘਨਾਥਰਾਉ ਨੂੰ ਕੁੰਮਕ ਦੇਣੋਂ ਮੋੜ ਨਾ ਕੀਤੀ। ਇਸ ਕਾਰਨ ਅੰਗ੍ਰੇਜ਼ਾਂ ਅਰ ਮਰਹੱਟਿਆਂ ਵਿੱਚ ਲੜਾਈ ਹੋਈ, ਇਹ ਪਹਲੀ ਲੜਾਈ ਕਹਾਉਂਦੀ ਹੈ। ਅੰਗ੍ਰੇਜ਼ਾਂ ਨੇ ਜਦ ਲੜਾਈ ਲਈ ਲੱਕ ਬੱਧਾ, ਤਦ ਉਹ ਘੜੀ ਚੰਗੀ ਨਹੀਂ ਸੀ ਕਿਉਂ ਜੋ ਹੈਦਰਅਲੀ ਨਾਮੇ ਸੁਲਤਾਨ ਮੈਸੂਰ, ਅਰ ਨਿਜ਼ਾਮਹੈਦ-ਰਾਬਾਦ, ਅਰ ਸਿੰਧਿਆ, ਅਤੇ ਮਰਹੱਟੇ ਸਰਦਾਰਾਂ ਨੇ ਉਨ੍ਹਾਂ ਪੁਰ ਇੱਕ ਮੁੱਠ ਹੋਕੇ ਧਾਵਾ ਕੀਤਾ॥

ਇਸ ਲੜਾਈ ਦੇ ਸਮਾਚਾਰ ਏਹ ਹਨ। ਪਹਲਾ—ਕਰਨੈਲ ਗਾਡਰਡ ਇੱਕ ਥੋੜ੍ਹੀ ਜਿਹੀ ਅੰਗ੍ਰੇਜ਼ੀ ਫੌਜ ਨਾਲ਼ ਲੈਕੇ ਕਲਕੱਤਿਓਂ ਤੁਰਿਆ, ਅਰ ਪੜਾਉ ਪੜਾਉ ਚੱਲਕੇ ਸੂਰਤ ਪਹੁੰਚਿਆ। ਫੇਰ ਸਿੰਧਿਆ ਅਰ ਹੁਲਕਰ ਦੁਹਾਂ ਦੀ ਸੈਨਾ ਨੂੰ ਮੈਦਾਨੋਂ ਨਠਾ ਦਿੱਤਾ। ਉਪਰੰਦ ਬਸੀਨ ਨਾਮੇ ਕਿਲੇ ਨੂੰ ਹੱਲੇ ਨਾਲ਼ ਅਧੀਨ ਕਰ ਲੀਤਾ॥

ਦੂਜੇ—ਵਰਗਾਮ ਪੁਰ ੧੭੭੯ ਈ. ਸੰ. ਵਿੱਚ ਇੱਕ ਹਤਕੀ ਕਰਾਰ ਨਾਮਾ ਲਿਖਿਆ ਗਿਆ, ਜਿਸ ਦੇ ਦਵਾਰਾ ਬੰਬਈ ਹਾਤੇ ਦੀ ਥੋੜ੍ਹੀ ਜਿਹੀ ਫੌਜ ਨੇ ਮਰਹੱਟਿਆਂ ਦੇ ਘੇਰੇ ਥੋਂ ਖਲਾਸੀ ਪਾਈ॥

ਮਰਹੱਟਿਆਂ ਦੀ ਇਸ ਲੜਾਈ ਦੇ ਮੁੱਕਣ ਪੁਰ ੧੭੮੨ ਈ. ਸੰ. ਵਿੱਚ ਅੰਗ੍ਰੇਜ਼ ਅਰ ਮਰਹੱਟਿਆਂ ਵਿੱਚ ਸਿਬਲੀ ਥਾਉਂ ਪੁਰ ਕਰਾਰ ਨਾਮਾ ਹੋਇਆ। ਜਿਸ ਵਿੱਚ ਮਰਹੱਟਿਆਂ ਦਾ ਕੌਲ ਇਹ ਸੀ, ਜੋ ਪੋਰਟਗੇਜ਼ਾਂ ਬਾਝ੍ਹ ਹੋਰ ਫਿਰੰਗੀ ਅਤੇ ਫਰਾਂਸੀਸੀ ਆਦਿ ਕੋਈ ਯੂਰਪੀ ਲੋਕ ਮਰਹੱਟਿਆਂ ਦੇ ਲਾੱਕੇ ਵਿੱਚ ਰਹਣਾ ਨਾ ਪਾਉਣਗੇ। ਅਰ ਹੈਦਰਅਲੀ ਨੇ ਜੋ ਥੋੜ੍ਹਾ ਜਿਹਾ ਅੰਗ੍ਰੇਜ਼ਾਂ ਦਾ ਦੇਸ ਜਿੱਤ ਲੀਤਾ ਹੈ, ਉਹ ਇਸ ਥੋਂ ਫੇਰ ਮੁੜਾਇਆ ਜਾਵੇਗਾ। ਅਰ ਅੰਗ੍ਰੇਜ਼ਾਂ ਨੇ ਇਹ ਕੌਲ ਲਿਖਿਆ ਕਿ ਜੇਕਰ ਮਰਹੱਟੇ ਰਾਘੋਨਾਥ ਦੀ ਪਿਨ-ਸਨ ਲਾ ਦੇਣ, ਅਰ ਜਿਥੇ ਚਾਹੇ ਉਸ ਨੂੰ ਰਹਣ ਦੀ ਛੁੱਟੀ

ਦੇਲਗੇ, ਤਦ ਅਸੀਂ ਬਾਲਕ ਮਾਧੋਰਾਇ ਨਰਾਯਨ ਨੂੰ ਪੇਸਵਾ ਮੰਨਾਂਗੇ ॥

ਇਸ ਪੇਸਵਾ ਦੇ ਰਾਜ ਵਿੱਚ ਇੱਕ ਇਹ ਗੱਲ ਪਰਗਟ ਹੈ। ਕਿ ਮਹਾਦਾਜੀ ਸਿੰਧਿਆ ਦਾ ਬਸੀਕਾਰ ਬਹੁਤ ਵਧ ਗਿਆ, ਅਰ ਉਸ ਨੇ ਦਿੱਲੀ ਵਿੱਚ ਅਜਿਹਾ ਪਰਤਾਪ ਜਮਾਇਆ, ਕਿ ਕੋਈ ਉਸ ਦੇ ਅੱਗੇ ਹੂੰ ਨਹੀਂ ਕਰ ਸਕਦਾ ਸੀ। ਫੇਰ ਹੁੰਦੇ੨ ਸਾਰੇ ਮਰਹੱਟੇ ਸਰਦਾਰਾਂ ਵਿੱਚ ਬੀ ਵਡਾ ਬਲੀ ਅਰ ਸੁਤੰਤ੍ਰ ਹੋ ਗਿਆ, ਅਰ ਪੇਸਵਾ ਦੀ ਈਨ ਨਾ ਮੰਨੀ। ਫੇਰ ਜਦ ਮਹਾਦਾਜੀ ਮਰ ਗਿਆ, ਤਦ ਪੇਸਵਾ ਦੇ ਵਜੀਰ ਨਾਨਾ ਫਰਨਵੀਸ ਨੂੰ ਮਰਹੱਟਿਆਂ ਵਿੱਚ ਵੱਡਾ ਮਰਤਬਾ ਮਿਲਿਆ, ਇਸ ਨੇ ਥੋੜ੍ਹੇ ਹੀ ਸਮੇ ਪਿੱਛੇ ਨਿਜਾਮ-ਹੈਦਰਾਬਾਦ ਨਾਲ ਇਸ ਨੀਉਂ ਪੁਰ ਲੜਾਈ ਛੇੜੀ, ਕਿ ਉਦ-ਗੀਰ ਦੀ ਲੜਾਈ ਦੇ ਪਿੱਛੋਂ ਜੋ ਮਸੂਲ ਉਸ ਨੇ ਦੇਣਾ ਮੰਨਿਆ ਸੀ, ਉਹ ਬਰਾਬਰ ਨਹੀਂ ਭਰਿਆ। ਇਸ ਲੜਾਈ ਵਿੱਚ ਮਰਹੱਟੇ ਸਾਰੇ ਸਰਦਾਰ ਪੇਸਵਾ ਦੇ ਝੰਡੇ ਹੇਠ ਹਾਜਰ ਸਨ, ਫੇਰ ਇਸ ਥੋਂ ਪਿੱਛੇ ਇਹੋ ਜੇਹਾ ਮੇਲ ਕਦੇ ਨਹੀਂ ਹੋਇਆ। ਗੱਲ ਕਾਹਦੀ, ਕਰੇਲਾ ਦੇ ਮੈਦਾਨ ਵਿੱਚ ਮਰਹੱਟਿਆਂ ਨੇ ੧੭੯੫ ਈ. ਸੰ. ਵਿਖੇ ਨਿਜਾਮ ਪੁਰ ਫਤੇ ਪਾਈ, ਪਰ ਇਹ ਜਿੱਤ ਮਰਹੱਟਿਆਂ ਦੀ ਕੁਛ ਸੂਰਮਤਾਈ ਦੀ ਵਡਿਆਈ ਨਹੀਂ ਸੀ, ਨਿਜਾਮ ਦੀ ਫੌਜ ਵਿੱਚ ਕੁਛ ਅਜੇਹੀ ਹਲ-ਚਲੀ ਮਚ ਗਈ, ਕਿ ਆਪ ਥੋਂ ਆਪ ਮੈਦਾਨ ਵਿੱਚ ਪੈਰ ਉੱਖੜ ਗਏ। ਨਿਜਾਮ ਨੂੰ ਚਾਰੇ ਬੰਨੇ ਮਰਹੱਟਿਆਂ ਨਾਲ ਸੁਲਹਾ ਕਰਨੀ ਬਣੀ, ਅਰ ਆਪਣੇ ਇੱਕ ਅਹਲਕਾਰ ਮਆਸਰ ਅਲਮਲਕ ਨੂੰ ਜੋ ਮਰਹੱਟਿਆਂ ਦੇ ਦਾਵੇ ਨੂੰ ਰੋਕਦਾ ਸੀ, ਉਨ੍ਹਾਂ ਦੇ ਹਵਾਲੇ ਕਰਨਾ ਪਿਆ। ਇਸ ਜਿੱਤ ਥੋਂ ਪਿੱਛੇ ਪੇਸਵਾ ਕੁਛ ਉਦਾਸ ਨਜਰ ਆ-ਇਆ। ਜਦ ਨਾਨਾ ਫਰਨਵੀਸ ਨੇ ਇਸ ਦਾ ਕਾਰਣ ਪੁੱਛਿਆ,

ਤਦ ਭਾਵੇਂ ਪੇਸਵਾ ੨੧ ਵਰਹੇ ਦਾ ਸੀ ਪਰ ਉਸ ਨੈ ਉੱਤਰ ਵੱਡਾ ਉਚਿੱਤ ਦਿੱਤਾ, ਕਿ ਮੈ ਨੂੰ ਦੁਹਾਂ ਦੀ ਬੇ ਅਬਰੂਈ ਪੁਰ ਹਮਸੋਸ ਹੈ, ਕਿ ਉੱਧਰ ਤਾਂ ਨਿਜ਼ਾਮ ਨੈ ਆਪਣੇ ਆਪ ਹੀ ਕਾਇਰਪੁਣੇ ਨਾਲ ਹਾਰ ਮੰਨ ਲੀਤੀ, ਅਰ ਇੱਧਰ ਸਾਡੇ ਸਰਦਾਰ ਅਜੇ ਉਨ੍ਹਾਂ ਪਾਸੋਂ ਕੁਛ ਸੂਰਮਤਾਈ ਨੈ ਵਿਖਾਈ ਨਹੀਂ ਦਿੱਤੀ, ਡੇਢ ਚਾਉਲ ਦੀ ਖਿਚੜੀ ਪਕਾਉਂਦੇ ਅਤੇ ਫੁੱਲੇ ਨਹੀਂ ਮਾਉਂਦੇ ਹਨ॥

ਮਾਧੋਰਾਇ ਨਰਾਯਣ ਦਾ ਅੰਤਕਾਲ॥

ਇਸ ਲੜਾਈਓਂ ਥੋੜ੍ਹੇ ਦਿਨ ਪਿਛੇ ਪੇਸਵਾ ਨੈ ਸ਼੍ਰੰਖਲ ਵਿੱਚ ਆਕਰ ਆਪਣਾ ਘਾਤ ਕੀਤਾ। ਇਸ ਦਾ ਕਾਰਣ ਇਹ ਕਿ ਉਸ ਨੌਜੁਆਨ ਪੇਸਵਾ ਦੀ ਰਘੁਨਾਥਰਾਇ ਦੇ ਪੁਤ੍ਰ ਬਾਜੀਰਾਇ ਨਾਲ ਵੱਡੀ ਡੂੰਘੀ ਪ੍ਰੀਤ ਸੀ, ਅਰ ਨਾਨਾ ਫਰਨਵੀਸ ਨੂੰ ਜੋ ਉਸ ਵੇਲੇ ਨਿਰਾ ਪੂਰਾ ਮਾਲਕ ਸੀ, ਇਨ੍ਹਾਂ ਦੁਹਾਂ ਦੀ ਪ੍ਰੀਤ ਨੂੰ ਬੁਰਾ ਮੰਨਦਾ ਸੀ, ਇਸ ਲਈ ਉਸ ਨੈ ਪੇਸਵਾ ਦਾ ਬਾਜੀਰਾਇ ਨਾਲ ਮੇਲਗੇਲ ਹਟਾ ਦਿੱਤਾ, ਇਸ ਪੁਰ ਪੇਸਵਾ ਮਹਲ ਦੀ ਛੱਤੋਂ ਡਿਗਕੇ ਪਾਰ ਬੋਲਿਆ॥

ਬਾਜੀਰਾਇ ਦੂਜਾ, ਪੇਸਵਾ ਛੇਕੜਲਾ॥

ਜਦ ਮਾਧੋਰਾਇ ਨਰਾਯਣ ਛੀਵਾਂ ਪੇਸਵਾ ਚੜ੍ਹ ਗਿਆ, ਤਦ ਵੱਡੇ ਝਗੜੇ ਪੁਆੜਿਆਂ ਦੇ ਪਿੱਛੋਂ ਰਘੁਨਾਥ ਰਾਇ ਦਾ ਪੁਤ੍ਰ ਬਾਜੀਰਾਇ ਪੇਸਵਾ ਹੋਇਆ। ਇਸੇ ਸਾਲ ਤੁਕਾਜੀ ਹੁਲਕਰ ਦਾ ਪੁਤ੍ਰ ਜਸਵੰਤਰਾਇ ਇੰਦੌਰ ਦੀ ਗੱਦੀ ਪੁਰ ਬੈਠਾ। ਇਸ ਦਾ ਦੌਲਤਰਾਇ ਸਿੰਧਿਆ ਅਰ ਪੇਸਵਾ ਨਾਲ ਚਿਰ ਤੀਕੁ ਵੈਰ ਰਿਹਾ। ਓੜਕ ਉਸ ਨੈ ਪੇਸਵਾ ਨੂੰ ਅਜਿਹਾ ਨੱਕਜਿੰਦ ਕੀਤਾ, ਕਿ ਪੇਸਵਾ ਨੈ ਨੱਠਕੇ ਅੰਗ੍ਰੇਜ਼ਾਂ ਦੀ ਸਰਣ ਲੀਤੀ, ਅਰ ਫੇਰ ੧੮੦੨ ਈ· ਸੰ· ਵਿੱਚ ਉਸ ਦੇ ਅਰ ਅੰਗ੍ਰੇਜ਼ਾਂ ਦੇ ਵਿੱਚ ਇੱਕ

ਕਰਾਰ ਨਾਮਾ ਹੋਇਆ, ਜੋ ਬਸੀਨ ਦਾ ਕਰਾਰ ਨਾਮਾ ਕਹਾਉਂਦਾ ਹੈ। ਇਸ ਥੋਂ ਅੰਗ੍ਰੇਜ਼ਾਂ ਦੀ ਸਿੰਧਿਆ ਅਰ ਰਾਜਾ ਬਰਾਰ ਨਾਲ਼ ਲੜਾਈ ਅਰੰਭ ਹੋਈ। ਇਹ ਮਰਹੱਟਿਆਂ ਦੀ ਦੂਜੀ ਲੜਾਈ ਸੀ। ਬਾਜੀਰਾਇ ਨੈ ਬਸੀਨ ਦੇ ਕਰਾਰ ਨਾਮੇ ਵਿੱਚ ਇਹ ਸਰਤਾਂ ਮੰਨੀਆਂ। ਪਹਲੀ, ਮੈਂ ਆਪਣੇ ਲਾਕੇ ਵਿੱਚ ਉਸ ਦੀ ਰਛਾ ਲਈ ਇੱਕ ਅੰਗ੍ਰੇਜ਼ੀ ਫੌਜ ਰੱਖਾਂਗਾ, ਅਰ ਉਸ ਦੇ ਖਰਚ ਲਈ ੨੬ ਲੱਖ ਰੁਪਯਾ ਵਰਹੇ ਪਿਛੇ ਭਰਾਂਗਾ। ਦੂਜੇ, ਕਿਸੇ ਫਰੰਗੀ ਨੂੰ ਜੋ ਅੰਗ੍ਰੇਜ਼ਾਂ ਦਾ ਵੈਰੀ ਹੋਵੇਗਾ, ਆਪਣੇ ਰਾਜ ਵਿਚ ਪੈਰ ਨਾ ਰੱਖਣ ਦੇਵਾਂਗਾ। ਤੀਜੇ, ਸੂਰਤ ਪੁਰ ਜੋ ਕੁਛ ਮੈ ਨੂੰ ਦਾਵਾ ਹੈ ਉਸ ਥੋਂ ਹੱਥ ਧੋ ਛਡਾਂਗਾ, ਨਿਜਾਮ ਅਰ ਗਾਇਕਵਾੜ ਨਾਲ਼ ਜੋ ਮੇਰਾ ਪੁਆੜਾ ਹੈ, ਉਹ ਅੰਗ੍ਰੇਜ਼ ਜਿੱਕੁਰ ਮੁਕਾਉਣ ਮੇਰੇ ਸਿਰਮੱਥੇ ਹੈ। ਚੌਥੇ, ਸਰਕਾਰ ਇੰਗਲੀਸੀਆ ਦੀ ਨਿਮਕ ਹਲਾਲੀ ਅਰ ਮਿਤ੍ਰਾਚਾਰੀ ਥੋਂ ਕਦੀ ਪੈਰ ਬਾਹਰ ਨਾ ਕਰਾਂਗਾ। ਇਨ੍ਹਾਂ ਸਾਰੀਆਂ ਸਰਤਾਂ ਦੇ ਵੱਟੇ ਸਰਕਾਰ ਨੈ ਉਸ ਨੂੰ ਦਿਲਾਸਾ ਦਿੱਤਾ, ਕਿ ਤੁਹਾਡੇ ਰਾਜ ਭਾਗ ਦੇ ਅਟੱਲ ਰੱਖਣ ਲਈ ਹਰੇਕ ਤਰਾਂ ਦੀ ਕੁੰਮਕ ਦਿੱਤੀ ਜਾਵੇਗੀ॥

### ਮਰਹੱਟਿਆਂ ਨਾਲ਼ ਅੰਗਰੇਜ਼ੀ ਲੜਾਈ ੨॥

ਜਦੋਂ ਮਰਹੱਟਿਆਂ ਦੀ ਦੂਜੀ ਲੜਾਈ ਮੁੱਢ ਹੋਈ, ਤਦੋਂ ਹਿੰਦ ਦਾ ਗਵਰਨਰ ਜਨਰਲ ਇੱਕ ਵੱਡਾ ਲਾਇਕ ਅੰਗ੍ਰੇਜ਼ ਸੀ, ਜਿਸ ਦਾ ਨਾਉਂ ਲਾਰਡ ਵਲਜ਼ਲੀ ਸੀ, ਅਰ ਦੋ ਵੱਡੇ ਲਾਇਕ ਸੈਨਾਪਤੀ ਉਸ ਦੇ ਨਾਇਬ ਸਨ। ਉਨ੍ਹਾਂ ਵਿੱਚੋਂ ਇੱਕ ਤਾਂ ਉਸ ਦਾ ਭਿਰਾਉ ਜਰਨੈਲ ਵਲਜ਼ਲੀ ਸੀ, ਜਿਸ ਨੈ ਪਿਛੇ ਡਯੂਕ ਅਫ ਵੈਲੰਗਟਨ ਦਾ ਹੁੱਦਾ ਪਾਇਆ, ਦੂਜਾ ਲਾਰਡ ਲੀਕ ਸਾਹਿਬ ਸੀ। ਅਰ ਇਨ੍ਹਾਂ ਦੇ ਵੈਰੀ ਦੌਲਤਰਾਇ ਸਿੰਧਿਆ ਅਤੇ ਰਾਘੋਜੀ ਭੋਸਲਾ ਬਰਾਰ ਦੇ ਰਾਜੇ ਸਨ।

ਇਸ ਘਮਸਾਨ ਵਿੱਚ ਪਹਲੇ ਵੱਡਾ ਮੈਦਾਨ ਜੋ ਜਰਨੈਲ ਵਲਜਲੀ ਨੈ ਜਿੱਤਿਆ ਓਹ ਆਸੋ ਦਾ ਮੈਦਾਨ ਸੀ। ਇਹ ਥਾਉਂ ਬਰਾਰ ਅਰ ਖਾਨਦੇਸ ਦੀਆਂ ਹੱਦਾਂ ਵਿਖੇ ਵਿੱਦਮਾਨ ਹੈ। ਸਿੰਧਿਆ ਅਰ ਰਾਘੋਜੀ ਭੋਸਲਾ ਦੋਵੇਂ ਅੰਗ੍ਰੇਜੀ ਦਲ ਦੇ ਸਾਹਮਲੇ ਤੇਜ ਨਾ ਝੱਲਕੇ ਨੱਠ ਗਏ। ਅੰਗ੍ਰੇਜਾਂ ਦੀ ਇੱਕ ਤਿਹਾਈ ਫੌਜ ਤਾਂ ਜਰੂਰ ਇਸ ਲੜਾਈ ਵਿੱਚ ਕੰਮ ਆਈ, ਪਰ ਉਨਾਂ ਨੈ ਪੂਰੀ ਫਤੇ ਪਾਈ।

### ਲਾਰਡ ਲੀਕ ਦਾ ਦਿੱਲੀ ਫਤੇ ਕਰਨਾ।

ਇਸ ਜੰਗ ਵਿੱਚ ਅੰਗ੍ਰੇਜਾਂ ਨੈ ਮਰਹੱਟਿਆਂ ਥੋਂ ਬਾਹਲੇ ਕਿਲੇ ਨਗਰ ਤਲਵਾਰ ਦੀ ਧਾਰ ਨਾਲ ਜਿੱਤ ਲੀਤੇ। ਪਰੰਤੂ ਇੱਥੇ ਅਸੀਂ ਨਿਰੇ ਦੋ ਜੰਗਾਂ ਦਾ ਪਰਸੰਗ ਕਹੰਦੇ ਹਾਂ, ਜੋ ਦਿੱਲੀ ਅਰ ਲਸਵਾਰੀ ਪੁਰ ਹੋਏ, ਅਰ ਏਹ ਦੋਵੇਂ ਹੀ ਲਾਰਡ ਲੀਕ ਨੈ ਜਿੱਤੇ। ਦਿੱਲੀ ਦੀ ਲੜਾ-ਈ ਵਿੱਚ ਸਿੰਧਿਆ ਦਾ ਫਰਾਂਸੀਸੀ ਜਰਨੈਲ ਬੇਰਕੀਨ ਨਾਮੇ ਟਾਕਰੇ ਪੁਰ ਸੀ। ਲਾਰਡ ਲੀਕ ਨੈ ਈ. ਸੰ. ੧੮੦੩ ਵਿੱਚ ਉਸ ਨੂੰ ਭਜਾ ਦਿੱਤਾ, ਅਰ ਦਿੱਲੀ ਫਤੇ ਕਰਕੇ ਸਾਹਆਲਮ ਦਿੱਲੀ ਦੇ ਪਾਤਸਾਹ ਨੂੰ ਜੋ ਚਿਰ ਥੋਂ ਮਰਹੱਟਿਆਂ ਦੇ ਪੰਜਿਆਂ ਵਿੱਚ ਫਸਿਆ ਹੋਇਆ ਸੀ, ਆਪਣੀ ਸਰਣ ਵਿੱਚ ਲੈ ਲੀਤਾ। ਇਸ ਸਾਲ ਲਾਰਡ ਲੀਕ ਨੈ ਲਸਵਾਰੀ ਦੇ ਮੈਦਾਨ ਪੁਰ ਮਰਹੱਟਿਆਂ ਦੇ ਕਟਕ ਨੂੰ ਇੱਕ ਹੋਰ ਭਾਰੀ ਭਾਂਜ ਦਿੱਤੀ। ਇਸ ਲਈ ਸਾਲ ਮੁੱਕਣ ਥੋਂ ਪਹਲੇ ਸਿੰਧਿਆ ਅਰ ਰਾਜਾ ਬਰਾਰ ਦੂਹਾਂ ਨੈ ਅੰਗ੍ਰੇਜਾਂ ਅੱਗੇ ਸਸਤ੍ਰ ਸਿੱਟ ਦਿੱਤੇ, ਅਰ ਆਪਣਾ ਬਾਹਲਾ ਲਾੱਕਾ ਭੇਟ ਕੀਤਾ॥

ਅੰਗ੍ਰੇਜਾਂ ਅਰ ਮਰਹੱਟਿਆਂ ਵਿੱਚ ਜੋ ਦੂਜਾ ਜੰਗ ਹੋਇਆ, ਉਸ ਵਿੱਚ ਜਸਵੰਤਰਾਇ ਹੁਲਕਰ ਸਰੀਕ ਨਹੀਂ ਸੀ। ਪਰ ਦੂਜੇ ਵਰਹੇ ਉਸ ਨੈ ਭੀ ਦੰਗੇ ਪੁਰ ਲੱਕ ਬੱਧਾ। ਇਸ ਲਈ ੧੮੦੪ ਈ. ਸੰ.

ਵਿਚ ਮਰਹੱਟਿਆਂ ਦਾ ਤੀਜਾ ਜੰਗ ਅਰੰਭ ਹੋਇਆ। ਇਸ ਵਿਚ ਬੀ ਅੰਗ੍ਰੇਜ਼ੀ ਫੌਜ ਨੈ ਕਈ ਕਿਲਿਆਂ ਪੁਰ ਹੱਥ ਮਾਰਿਆ। ਇੱਕ ਭਰਤਪੁਰ ਦੇ ਕਿਲੇ ਪੁਰ ਦਾਉ ਨਾ ਲੱਗਾ, ਪਰ ਫੇਰ ਬੀ ਉੱਥੋਂ ਦੇ ਰਾਜਾ ਪੁਰ ਅੰਗ੍ਰੇਜ਼ਾਂ ਦਾ ਅਜਿਹਾ ਡਰ ਛਾਇਆ, ਕਿ ਉਸ ਨੈ ਅੰਗ੍ਰੇਜ਼ਾਂ ਨਾਲ਼ ਕੌਲ ਕਰਾਰ ਕਰਕੇ ਹੁਲਕਰ ਦਾ ਸੰਗ ਤਜ ਦਿੱਤਾ, ਅਰ ੨੦ ਲੱਖ ਰੁਪਯਾ ਨਜ਼ਰਾਨਾ ਦਿੱਤਾ। ਓੜਕ ਹੁਲਕਰ ਆਪ ਪੰਜਾਬ ਦੀ ਵਲ ਨੱਠ ਆਇਆ, ਅਰ ਫੇਰ ਅੰਗ੍ਰੇਜ਼ਾਂ ਦੀ ਉਸ ਨਾਲ਼ ਸੁਲਹਾ ਹੋ ਗਈ, ਇਸ ਲੜਾਈ ਵਿੱਚ ਜੋ ਡੇਕ ਨਾਮ ਕਿਲੇ ਪੁਰ ਜੋ ਜੰਗ ਹੋਇਆ ਅੱਤ ਪਰਗਟ ਹੈ। ਉਸ ਵਿੱਚ ਅੰਗ੍ਰੇਜ਼ਾਂ ਨੂੰ ਪੂਰੀ ਫਤੇ ਹੱਥ ਲੱਗੀ, ਅਰ ਬਾਹਲ਼ੀਆਂ ਤੋਪਾਂ ਹੱਥ ਲਗੀਆਂ। ਪਰ ਉਨ੍ਹਾਂ ਦਾ ਬਹਾਦੁਰ ਜਰਨੈਲ ਫਰੇਜ਼ੁਰ ਕੰਮ ਆਇਆ॥

ਮਰਹੱਟਿਆਂ ਦਾ ਜੋ ਹਾਲ ਉੱਤੇ ਲਿਖ ਆਏ ਹਾਂ, ਉਸ ਥੋਂ ਸਬੂਤ ਹੈ ਕਿ ਅੰਗ੍ਰੇਜ਼ਾਂ ਨੈ ਉਨ੍ਹਾਂ ਦੇ ਸਾਰੇ ਵੱਡੇ ਵੱਡੇ ਸਰਦਾਰਾਂ ਨੂੰ ਕਿਸ ਤਰਾਂ ਖ੍ਵਾਰ ਕਰਕੇ ਅਧੀਨ ਕੀਤਾ। ਉਨ੍ਹਾਂਦਾ ਅਰ ਬਾਕੀ ਦਾ ਹਾਲ ਹਿੰਦ ਦੇ ਗਵਰਨਰ ਜਨਰਲਾਂ ਦੇ ਨਾਲ਼ ਅੰਤ ਵਿੱਚ ਕਿਹਾ ਜਾਵੇਗਾ, ਇੱਥੇ ਨਿਰਾ ਇਤਨਾ ਹੋਰ ਵਰਨਨ ਕੀਤਾ ਜਾਂਦਾ ਹੈ, ਕਿ ਮਰਹੱਟਿਆਂ ਦੇ ਰਾਜ ਵਿੱਚ ਕਿਨ੍ਹਾਂ ਕਾਰਨਾਂ ਨਾਲ਼ ਟੋਟਾ ਆਇਆ। ਪਹਲਾ ਕਾਰਨ ਤਾਂ ਇਹ ਕਿ ਮਹਾਦਾਜੀ ਸਿੰਧਿਆ ਨੂੰ ਇਤਨੀ ਬੱਡਪਨ ਅਰ ਪਰਤਾਪ ਹੱਥ ਲੱਗਾ, ਕਿ ਉਹ ਪੇਸ਼ਵਾ ਦੀ ਤਾਬੇਦਾਰੀ ਨੂੰ ਤਰਕ ਕਰਕੇ ਸਤੂ ਬਲ ਬੈਠਾ। ਦੂਜਾ ਨਰਾਯਨਰਾਇ ਪੇਸ਼ਵਾ ਦੇ ਮੋਏ ਪਿਛੇ ਮਰਹੱਟਿਆਂ ਦਾ ਸੁਝ ਨਾ ਰਿਹਾ, ਅਤੇ ਰਘੁਨਾਥਰਾਇ—ਨਾਨਾ ਫਰਨਵੀਸ—ਬਾਜੀਰਾਇ ਦੂਜਾ—ਜਸਵੰਤਰਾਇ ਹੁਲਕਰ—ਅਰ ਦੌਲਤਰਾਇ ਸਿੰਧਿਆ ਦੇ ਲੜਾਈ ਝਗੜਿਆਂ ਥੋਂ ਮਰਹੱਟਿਆਂ ਦਾ ਟੋਲਾ ਟੁੱਟਫੁਟ ਗਿਆ। ਤੀਜੇ ਇਸੇ ਟੋਲੇ ਵਿੱਚ ਅਜੇਹੀ

ਗੱਲ ਪਰਗਟ ਸੀ, ਜਿਸ ਥੋਂ ਉਨਾਂ ਦੇ ਟੁੱਟਣ ਗੰਢਣ ਵਿੱਚ ਕੁਛ ਅਚੰਭੇ ਦੀ ਗੱਲ ਨਹੀਂ ਸੀ, ਕਿੰਉ ਜੋ ਪੇਸ਼ਵਾ ਅਰ ਉਸ ਦੇ ਮੁਸਾਹਬ ਤਾਂ ਜਾਤ ਦੇ ਬ੍ਰਾਹਮਣ ਸਨ। ਅਰ ਸਿੰਧਿਆ ਅਰ ਹੁਲਕਰ ਅਰ ਰਾਘੋਜੀ ਭੋਸਲਾ ਨੀਚ ਕੋਮ ਦੇ ਮਰਹੱਟੇ ਸਨ। ਚੌਥੇ ਸਾਹਆਲਮ ਦੂਜਾ ਹੁਣ ਅੰਗ੍ਰੇਜਾਂ ਦੀ ਹਿਮਾਇਤ ਵਿੱਚ ਸੀ। ਅਰ ਉਨਾਂ ਦੇ ਸਮੇ ਵਿੱਚ ਕਦੇ ਹੋਣਹਾਰ ਨਹੀਂ ਸੀ ਕਿ ਉਹ ਖਰਾਬੀਆਂ ਅਰ ਵਿਗਾੜ ਜਿਨਾਂ ਥੋਂ ਮਰਹੱਟੇ ਵਧ ਗਏ ਸਨ ਪਰਗਟ ਹੋਵਣ॥

---

# ਪੰਜਵਾਂ ਪਰਬ ॥

## ਅੰਗ੍ਰੇਜ਼ਾਂ ਦੇ ਮੁੱਢਲੇ ਕੰਮ ॥

### ਯੂਰਪੀ ਕੌਮਾਂ, ਜਿਨ੍ਹਾਂ ਨੈ ਹਿੰਦ ਵਿੱਚ ਵਪਾਰ ਲਈ ਬਸਤੀਆਂ ਬਣਾਈਆਂ ॥

ਯੂਰਪ ਦੀਆਂ ਕੌਮਾਂ ਨੈ ਭਿੰਨ ਭਿੰਨ ਸਮੇ ਵਿੱਚ ਹਿੰਦ ਦੇ ਅੰਦਰ ਬਸਤੀਆਂ ਬਣਾਕਰ ਆਪਣਾ ਪੈਰ ਪੱਕਾ ਜਮਾਇਆ—ਪਹਲੇ ਪੋਰਟਗਾਲੀ—ਦੂਜੇ ਡੱਚ ਅਰਥਾਤ ਹਾਲੈਂਡੀ—ਤੀਜੇ ਡੈਨਮਾਰਕੀ ਇੰਗਲਿੰਸ—ਅਤੇ ਫਰਾਂਸੀਸੀ। ਇਨਾਂ ਵਿੱਚੋਂ ਪੋਰਟਗਾਲੀ ਅਰ ਫਰਾਂਸੀਸੀ ਅੰਗ੍ਰੇਜ਼ਾਂ ਤਰਾਂ ਵੱਡੇ ਵਧੇ, ਪਰ ਅਗ੍ਰੇਜ ਹੀ ਓੜਕ ਨੂੰ ਇਥੋਂ ਦੇ ਪਾਤਸਾਹ ਹੋਏ। ਪਹਲੇ ਪਹਲ ਇਨਾਂ ਸਾਰੀਆਂ ਕੌਮਾਂ ਨੈ ਨਿਰੇ ਵਪਾਰ ਕਰਨ ਲਈ ਹੀ ਬਸਤੀਆਂ ਬਣਾਈਆਂ, ਪਰ ਥੋੜ੍ਹੇ ਹੀ ਦਿਨਾਂ ਪਿੱਛੇ ਪੋਰਟਗਾਲੀਆਂ ਨੈ ਚਾਹਿਆ ਜੋ ਅਸੀਂ ਆਪਣੀ ਪਾਤਸਾਹੀ ਥਾਪੀਏ ॥

ਅੱਠਵੀਂ ਸਦੀ ਥੋਂ ਪੰਦ੍ਰਵੀਂ ਸਦੀ ਤੀਕ, ਯੂਰਪ ਦੀ ਹਿੰਦ ਨਾਲ ਇਸ ਤਰਾਂ ਸੁਦਾਗਰੀ ਰਹੀ ਕਿ ਰੂਮ ਸਾਗਰ ਦੇ ਕੰਢੇ ਜਿਹੜੀਆਂ ਕੌਮਾਂ ਵਸਦੀਆਂ ਸਨ, ਉਹ ਮਿਸਰ ਅਰ ਸ਼ਾਮ ਦੇ ਬੰਦਰਾਂ ਵਿੱਚ ਆਕਰ ਹਿੰਦ ਦੀਆਂ ਜਿਨਸਾਂ ਜੋ ਫਾਰਸ ਜਾਂ ਲਾਲ ਸਾਗਰ ਦੇ ਰਸਤਿਓਂ ਉੱਥੇ ਆਉਂਦੀਆਂ ਸਨ, ਖਰੀਦਕੇ ਲੈ ਜਾਂਦੀਆਂ ਸਨ। ਉਨਾਂ ਕੌਮਾਂ ਵਿੱਚੋਂ ਵੇਨਸ ਅਰ ਜਿਨੋਵਾ ਦੇ ਲੋਕ ਵਡੇ ਤੇਜ ਰਹੇ। ਪਰ ਪੰਦ੍ਰਵੀਂ ਸਦੀ ਵਿੱਚ ਪੋਰਟਗੀਜ ਜਹਾਜ ਚਲਾਉਣ ਦੀ ਵਿੱਦਯਾ ਵਿੱਚ ਵਧ ਗਏ। ਈ. ਸੰ. ੧੪੯੮ ਵਿੱਚ ਉਨ੍ਹਾਂ ਵਿੱਚੋਂ ਇੱਕ ਵਾਸਕੋਡੀ-ਗਾਮਾ ਨਾਮੇ ਮਲਾਹ ਨੈ ਅਫਰੀਕਾ ਦੇ ਗਿਰਦ ਹੋਕਰ ਹਿੰਦ ਦਾ

ਸਮੁੰਦ੍ਰੀ ਰਾਹ ਲੱਭਿਆ, ਕੁਲ ਜਿਤਨੀਕੁ ਸੁਦਾਗਰੀ ਏਸ਼ਿਆ ਅਰ ਯੂਰਪ ਵਿੱਚ ਹੁੰਦੀ ਸੀ, ਉਹ ਸਾਰੀ ਪੋਰਟਗੀਜ਼ਾਂ ਦੇ ਹੱਥ ਆਈ, ਅਰ ਬਹੁਤ ਚਿਰ ਤੀਕੁ ਉਨ੍ਹਾਂ ਹੀ ਦੇ ਪੇਟੇ ਰਹੀ। ਵਾਸਕੋਡੀਗਾਮਾ ਹਿੰਦ ਵਿੱਚ ਪਹਲੇ ਕਲੀਕੋਟ ਪੁਰ ਪਹੁੰਚਿਆ, ਜੋ ਗੋਵਾ ਅਰ ਕੋਚੀਨ ਦੇ ਗੋਡੇ ਮਾਲਾਬਾਰ ਦੇ ਕੰਢੇ ਜ਼ਾਮਰਨ ਨਾਮੇ ਛੋਟੇ ਰਈਸ ਦੇ ਰਾਜ ਨਾਲ ਮਿਲਦਾ ਸੀ। ਪੋਰਟਗੀਜ਼ਾਂ ਨੈ ਪਹਲੇ ਆਪਣੀਆਂ ਬਸਤੀਆਂ ਉਸੇ ਕਿਨਾਰੇ ਪੁਰ ਬਣਾਉਣੀਆਂ ਅਰੰਭ ਕੀਤੀਆਂ, ਹਿੰਦ ਦੇ ਰਾਜਿਆਂ ਨੈ ਬਥੇਰੀ ਰੋਕ ਟੋਕ ਕੀਤੀ, ਪਰ ਉਨ੍ਹਾਂ ਦਾ ਵਾਲ ਵਿੰਗਾ ਨਾ ਹੋਇਆ॥

ਅਲਬੂਕਰਕ॥

ਜਦ ਪੋਰਤਗੇਜ਼ਾਂ ਦੀਆਂ ਬਸਤੀਆਂ ਬਹੁਤ ਵਧ ਗਈਆਂ, ਤਦ ਪੋਰਟਗਾਲ ਦੇ ਪਾਤਸ਼ਾਹ ਨੈ ਦੂਜਾ ਨਾਇਬ ਅਲਬੁਕਰਕ ੧੫੦੮ ਈ. ਸੰ. ਵਿੱਚ ਘੱਲਿਆ, ਇਸ ਲਈ ਜੋ ਬਸਤੀਆਂ ਦੀ ਰਾਖੀ ਅਰ ਵੈਰੀ-ਆਂ ਦਾ ਨਾਸ ਕਰੇ। ਉਸ ਨੈ ਆਉਂਦੇ ਹੀ ਗੋਵਾ ਜਿੱਤ ਲੀਤਾ, (ਜੋ ਹੁਣ ਤੀਕੁ ਉਨ੍ਹਾਂ ਦੇ ਪਾਸ ਹੈ) ਹੋਰ ਬਹੁਤੀਆਂ ਫਤੇ ਪਾਈਆਂ, ਪਰ ਪੋਰਟਗਾਲ ਦੇ ਸ਼ਾਹ ਨੈ ਉਹ ਦਾ ਪੰਨ ਨਾ ਮੰਨਕੇ ਬੁਢਾਪੇ ਵਿੱਚ ਉਸ ਨੂੰ ਇਸ ਪਦਵੀਓਂ ਹਟਾ ਦਿੱਤਾ॥

ਪੋਰਟਗਾਲੀ ਰਾਜ ਦਾ ਵਿਸਥਾਰ॥

ਅਲਬੁਕਰਕ ਦੇ ਵੇਲੇ ਰਾਜ ਵਿੱਚ ਸਭ ਥੋਂ ਵਧੀਕ ਰੌਣਕ ਰਹੀ। ਪਾਤਸ਼ਾਹ ਨੈ ਉਸ ਸਰਦਾਰ ਦੀ ਜੀਉਂਦਿਆਂ ਤਾਂ ਕੁਛ ਕਦਰ ਨਾ ਕੀਤੀ, ਪਰ ਮੋਏ ਪਿਛੇ ਉਸ ਦੀਆਂ ਨੇਕੀਆਂ ਯਾਦ ਕਰਕੇ ਅਲ-ਬੁਕਰਕ ਆਜ਼ਮ ਉਸ ਦੀ ਪਦਵੀ ਵਧਾ ਦਿੱਤੀ, ਅਲਬੁਕਰਕ ਦੇ ਪਿੱਛੋਂ ਸੱਤਰ ਵਰਿਹਾਂ ਵਿੱਚ ਹੋਰ ਕਈ ਬਸਤੀਆਂ ਵਧ ਗਈਆਂ,

ਪਰ ਕੁਛ ਲਾਭਵੰਦ ਨਹੀਂ ਸਨ। ਯਾਦ ਰਖਣਾ ਚਾਹੀਏ, ਪੋਰਤਗੇਜ਼ਾਂ ਦਾ ਰਾਜ ਸਮੁੰਦ੍ਰੀ ਸੀ, ਅਰਥਾਤ ਹਿੰਦ ਦੇ ਸਾਗਰਾਂ ਦੇ ਸੁਆਮੀ ਸਨ, ਉਨਾਂ ਦੇ ਬੇੜਿਆਂ ਨੂੰ ਕੋਈ ਅੱਖ ਪੱਟਕੇ ਤੱਕ ਨਹੀਂ ਸਕਦਾ ਸੀ, ਅਤੇ ਵੱਡੇ ਵੱਡੇ ਬੰਦਰਗਾਹ ਪੇਟੇ ਸਨ, ਜਿੱਥੋਂ ਉਹ ਦੂਰ ਦੂਰ ਦੀ ਸੁਦਾਗਰੀ ਭੁਗਤਾਉਂਦੇ ਸਨ। ਅਫਰੀਕਾ ਦੇ ਪੂਰਬੀ ਕੰਢੇ ਅਤੇ ਆਰਮਜ਼ ਨਾਮੇ ਟਾਪੂ ਥੋਂ ਲੈਕੇ ਮਲਕਾ ਪ੍ਰਾਯਦੀਪ ਅਤੇ ਪੂਰਬੀ ਦੀਪ ਸਮੂਹ ਤੀਕੁ ਉਨਾਂ ਦੇ ਬੰਦਰ ਫੈਲ ਰਹੇ ਸਨ। ਜਦ ਸੋਲਵੀਂ ਸਦੀ ਵਿੱਚ ਉਨਾਂ ਦਾ ਪਰਤਾਪ ਘਟਣ ਲੱਗਾ, ਉਸ ਵੇਲੇ ਇਹ ਲਾੱਕੇ ਸਨ—ਗੋਵਾ, ਹਿੰਦ ਦੇ ਪੱਛਮੀ ਕੰਢੇ ਪੁਰ—ਸਿੰਗਲਦੀਪ—ਮਲਾਯਾ ਪ੍ਰਾਯਦੀਪ ਵਿੱਚ ਮਲਕਾ। ਗੁਜਰਾਤ ਵਿੱਚ ਦਿਯੂ ਇਤ ਆਦਕ, ਹੋਰ ਭੀ ਕਈ ਥਾਵਾਂ ਪੋਰਤਗੇਜ਼ਾਂ ਦੇ ਪੇਟੇ ਸਨ, ਗੱਲ ਕਾਹਦੀ, ਉਨਾਂ ਦਾ ਰਾਜ ਸੁਦਾਗਰੀ ਕੋਠੀਆਂ ਦੇ ਆਲੇ ਦੁਆਲੇ ਦੇ ਲਾੱਕਿਆਂ ਵਿੱਚ, ਕੁਛਕ ਕੋਹਾਂ ਥੋਂ ਵਧੀਕ ਨਹੀਂ ਸੀ॥

ਹਾਲੰਡੀਆਂ ਦਾ ਹਿੰਦ ਵਿੱਚ ਆਉਣਾ॥

ਸੋਲਵੀਂ ਸਦੀ ਦੇ ਛੇਕੜ ਹਾਲੰਡ ਦੇ ਹਿੰਮਤੀ ਮਲਾਹਾਂ ਨੂੰ ਬੀ ਇਹ ਉਮੰਗ ਹੋਈ, ਕਿ ਹਿੰਦ ਦੀ ਸੁਦਾਗਰੀ ਨਾਲ ਪੋਰਤਗੇਜ਼ ਪੂਰਨ ਹੋ ਰਹੇ ਹਨ, ਆਓ ਹੁਣ ਅਸੀਂ ਬੀ ਲੱਕ ਬੰਨੀਏ, ਅਤੇ ਉਸ ਦੇਸ ਦੇ ਵਪਾਰ ਨਾਲ ਹੱਥ ਰੰਗੀਏ। ਇਹ ਗੁਰਮਤਾ ਬੰਨਕੇ ਹਿੰਦ ਨੂੰ ਆਏ ਅਰ ਪੰਜਾਹ ਵਰਿਹਾਂ ਵਿੱਚ ਉਨਾਂ ਨੈ ਪੋਰਤਗੇਜ਼ਾਂ ਕੋਲੋਂ ਕਈ ਬਸਤੀਆਂ ਖੋਹੀਆਂ। ਜਿਕੇਤਾ ਪੋਰਤਗੇਜ਼ ਹਿੰਦ ਮਹਾਸਾਗਰ ਦੇ ਕੰਢੇ ਹੁਕਮ ਕਰਦੇ ਸਨ, ਜਿਕੇ ਹਾਲੈਂਡੀਆਂ ਦਾ ਸਮੁੰਦ੍ਰੀ ਬਲ ਸਭਨਾਂ ਦੇ ਸਿਰਾਂ ਪੁਰ ਗਰਜਿਆ। ਬੰਗਾਲੇ ਵਿੱਚ ਚਿਨਸਰਾ ਨਾਮੇ ਇੱਕ ਥਾਉਂ ਹੈ, ਉਹ ਉਨਾਂ ਲੋਕਾਂ ਦੇ ਰਾਜ ਗ੍ਰਹ ਦੀ ਜਗਾ ਸੀ। ਪਰ ਉਨਾਂ ਦਾ ਪਰਤਾਪ ਥੋੜੇ ਸਮੇ ਦਾ ਪਰਾਹੁਣਾ ਸੀ, ਹੁਣ ਉਨਾਂ ਨੂੰ ਅਜੇਹੀ

ਕੌਮ ਨਾਲ ਵਾਹ ਪਿਆ, ਜੋ ਪੋਰਤਗੇਜ਼ ਉਨ੍ਹਾਂ ਅੱਗੇ ਕੀ ਗੱਲ ਸਨ—ਅਰਥਾਤ ਅੰਗ੍ਰੇਜ਼ਾਂ ਨਾਲ ਮੁਠ ਭੇੜ ਹੋਈ, ਕਿਉਂ ਜੋ ਕਈ ਦਿਨਾਂ ਥੋਂ ਉਹ ਬੀ ਹਿੰਦ ਵਿੱਚ ਪੈਰ ਜਮਾਉਣ ਲੱਗੇ ਸਨ।

ਅੰਗਰੇਜ਼ੀ ਮੁਹਿੰਮਾਂ॥

ਜਿਹਾਕੁ ਡੱਚ ਲੋਕਾਂ ਨੈ ਪਹਲੇ ਪਹਲ ਉੱਤਰ ਪੂਰਬੀ ਰਾਹੋਂ ਉੱਤਰੀ ਮਹਾਸਾਗਰ ਵਿੱਚ ਹੋਕਰ, ਜਾਂ ਪੱਛਮੋਤਰੀ ਰਸਤਿਓਂ ਅਮਰੀਕਾ ਦੇ ਉੱਤਰੀ ਕੰਢੇ ੨ ਹਿੰਦ ਨੂੰ ਆਉਣਾ ਚਾਹਿਆ ਸੀ, ਤਿਵੇਂ ਅੰਗ੍ਰੇਜ਼ਾਂ ਨੈ ਬੀ ਕੀਤਾ, ਕਈ ਵਾਰੀ ਉਨ੍ਹਾਂ ਦੇ ਜਹਾਜ਼ ਇੱਧਰ ਨੂੰ ਚੱਲੇ, ਜਾਨਾਂ ਦੀ ਹਾਨ ਬੀ ਹੋਈ, ਪੈਸਾ ਬੀ ਲੱਗਾ, ਫੇਰ ਬੀ ਉਨ੍ਹਾਂ ਮੁਹਿੰਮਾਂ ਥੋਂ ਕੁਛ ਮਨੋਰਥ ਨਾ ਸਵਰਿਆ॥

ਇਸ ਥੋਂ ਪਿਛੇ ਉਤਮਾਸਾ ਅੰਤ੍ਰੀਪ ਦੇ ਸਿੱਧੇ ਰਸਤਿਓਂ ਅੰਗ੍ਰੇਜ਼ਾਂ ਦਾ ਪਹਲਾ ਬੇੜਾ ਹਿੰਦ ਦੀ ਵਲ ੧੫੯੧ ਈ. ਸੰ. ਵਿੱਚ ਚੱਲਿਆ। ਇਸ ਦਾ ਸਿਰੋਮਣੀ ਲੈਂਕਾਸਟਰ ਸੀ, ਪਰ ਇਸ ਬੇੜੇ ਥੋਂ ਬੀ ਕੁਛ ਫਲ ਨਾ ਹੋਇਆ, ਸਗੋਂ ਉਸ ਨੈ ਆਪਣੇ ਅਸਲੀ ਮਨੋਰਥੋਂ ਉਲਟੇ ਹੋਕਰ ਸਮੁੰਦ੍ਰ ਵਿੱਚ ਲੁੱਟ ਮਾਰ ਅਰੰਭ ਕੀਤੀ, ਅਰ ਇਸ ਜਾੜ੍ਹਾ ਦਾ ਓੜਕ ਖੋਟਾ ਹੋਇਆ, ਸਾਰੇ ਜਹਾਜ਼ ਇੱਕ ਇੱਕ ਕਰਕੇ ਜਾਂ ਨਾਸ ਹੋ ਗਏ, ਜਾਂ ਉਨ੍ਹਾਂ ਦੇ ਲੋਕ ਛੱਡ ਛੱਡਕੇ ਭੱਜ ਗਏ। ਪਰ ਇਸ ਘਾਟੇ ਪੁਰ ਬੀ ਅੰਗ੍ਰੇਜ਼ਾਂ ਦੀ ਹਿੰਮਤ ਨਾ ਘਟੀ, ਅਰ ਈ. ਸੰ. ੧੬੦੦ ਵਿੱਚ ਇੰਗਲਿਸਤਾਨ ਦੀ ਪਟਰਾਣੀ ਇਲਜ਼ਬਥ ਦੀ ਆਗਿਆ ਨਾਲ, ਅੰਗ੍ਰੇਜ਼ਾਂ ਦੀ ਪੂਰਬੀ ਹਿੰਦਕੰਪਨੀ(੧) ਨਵੀਂ ਹੋਈ। ਫੇਰ ਇਸ

(੧) ਪੂਰਬੀ ਹਿੰਦਕੰਪਨੀ-ਇੰਗਲਿਸਤਾਨ ਦੇ ਸੁਦਾਗਰਾਂ ਅਰ ਸਾਹੂਕਾਰਾਂ ਦੇ ਉਸ ਟੋਲੇ ਦਾ ਨਾਉਂ ਹੈ, ਜਿਨ੍ਹਾਂ ਨੈ ਮਲਕਾ ਇਲਜ਼ਬਥ ਥੋਂ ਹਿੰਦ ਦੇ ਵਪਾਰ ਲਈ ਆਗਯਾ ਲੀਤੀ ਸੀ, ਇਨ੍ਹਾਂ ਥੋਂ ਬਾਝ ਹੋਰ ਕੋਈ ਅੰਗਰੇਜ਼ ਹਿੰਦ ਵਿਚ ਵਪਾਰ ਨਹੀਂ ਕਰ ਸਕਦਾ ਸੀ॥

ਥੋਂ ਅਠਾਨਵੇਂ ਵਰਹੇ ਪਿਛੇ ਇੱਕ ਹੋਰ ਕੰਪਨੀ ਖੜੀ ਹੋਈ, ਪਰ ਦਸ ਵਰਹੇ ਪਿੱਛੋਂ ਦੋਵੇਂ ਮਿਲਕੇ ਇੱਕ ਬਨ ਗਈ। ਅੰਗ੍ਰੇਜੀ ਪੂਰਬੀ ਹਿੰਦ ਕੰਪਨੀ ਨੈ ਬੀ ਆਪਣਾ ਪਹਲਾ ਬੇੜਾ ਉਸੇ ਲੈਂਕਾਸਟਰ ਦੇ ਹੁਕਮ ਵਿੱਚ ਹਿੰਦ ਨੂੰ ਘੱਲਿਆ, ਇਸ ਜਾੜ੍ਹਾ ਥੋਂ ਵੱਡਾ ਲਾਭ ਪਾਇਆ, ਅਰ ਇਸ ਥੋਂ ਪਿਛੇ ਕੰਪਨੀ ਨੈ ਕਈ ਬੇੜੇ ਹਿੰਦ ਨੂੰ ਘੱਲੇ॥

ਅੰਗਰੇਜੀ ਰਾਜ ਦਾ ਵਾਧਾ॥

ਫੇਰ ਜਹਾਂਗੀਰ ਪਾਤਸਾਹ ਨੈ ਅੰਗ੍ਰੇਜਾਂ ਨੂੰ ਆਪਣੇ ਦੇਸ ਵਿੱਚ ਚਾਰ ਕੋਠੀਆਂ ਬਣਾਉਣ ਦਾ ਹੁਕਮ ਬਖਸਿਆ, ਅਰ ਸਰ ਟਾਮਸਰੋ ਦੀ ਵਕੀਲਗਰੀ ਥੋਂ ਅੰਗ੍ਰੇਜੀ ਸੁਦਾਗਰੀ ਦੇ ਖਰੇ ਪੈਰ ਜਮ ਗਏ। ਅਰ ਸੂਰਤ ਵਿੱਚ ਚਿਰ ਤੀਕੁ ਵਪਾਰ ਰਿਹਾ॥

ਫੇਰ ੧੬੩੮ ਈ. ਸੰ. ਵਿੱਚ ਸਾਹਜਹਾਂ ਨੈ ਇੱਕ ਅੰਗ੍ਰੇਜੀ ਡਾਕਦਾਰ ਜਿਸ ਦਾ ਨਾਉਂ ਬਾਟਨ ਸੀ, ਆਪਣੀ ਪੁਤ੍ਰੀ ਦੇ ਇਲਾਜ ਲਈ ਸੂਰਤ ਥੋਂ ਸੱਦਵਾਇਆ, ਪਰਮੇਸੁਰ ਦੇ ਭਾਣੇ ਨਾਲ ਉਹ ਦੇ ਹੱਥੋਂ ਰਾਜੀ ਹੋ ਗਈ, ਉਸ ਦੇ ਬਦਲੇ ਪਾਤਸਾਹ ਨੈ ਬਾਟਨ ਨੂੰ ਕੰਪਨੀ ਦੀ ਲਈ ਵੱਡੇ ੨ ਸੁਦਾਗਰੀ ਦੇ ਹੱਕ ਬਖਸੇ। ਫੇਰ ਉਸ ਨੈ ਬੰਗਾਲ ਦੇ ਸੂਬੇਦਾਰ ਨੂੰ ਆਪਣਾ ਗੁਣ ਦਿਖਾਕੇ ਉਸ ਥੋਂ ਬੀ ਬਾਹਲਾ ਇਨਾਮ ਪਾਇਆ। ਅਰ ਬੀਜਾਨਗਰ ਦੇ ਮਾਲਕ ਰਾਮ ਰਾਜਾ ਦੇ ਭਿਰਾਉ ਨੈ ਉਹ ਥਾਉਂ ਦਿੱਤੀ, ਜਿਥੇ ਹੁਣ ਮਦਰਾਸ ਵਿੱਦਮਾਨ ਹੈ। ਫੇਰ ਚਾਰਲਸ ਪਹਲੇ ਪਾਤਸਾਹ ਦੀ ਆਗਿਆ ਨਾਲ ਉੱਥੇ ਇੱਕ ਕਿਲਾ ਬਣਿਆ, ਜਿਸ ਦਾ ਨਾਉਂ ਸੈਂਟ ਜਾਰਜ ਰੱਖਿਆ ਗਿਆ। ਕੁਛ ਚਿਰ ਪਿਛੇ ਇਹ ਥਾਉਂ ਕਾਰੂਮੰਡਲ ਦੇ ਲਾਂਕੇ ਅੰਗ੍ਰੇਜੀ ਦਾ ਸਦਰ ਖਾਸ ਬਣ ਗਿਆ। ਪੋਰਟਗਾਲ ਦੇ ਸਾਹ ਦੀ ਵਲੋਂ

ਇੰਗਲਿਸਤਾਨ ਦੇ ਪਾਤਸਾਹ ਚਾਰਲਸ ਦੂਜੇ ਦੀ ਮਹਾਰਾਣੀ ਦੇ ਦਾਜ ਵਿੱਚ ਬੰਬਈ ਮਿਲੀ, ਅਰ ਪਾਤਸਾਹ ਨੈ ਉਸ ਨੂੰ ਕੰਪਨੀ ਦੇ ਹਵਾਲੇ ਕਰ ਦਿੱਤਾ, ਅਰ ਹੁਣ ਥੋਂ ਸੂਰਤ ਦੀ ਹੁੰਦੀ ਬੰਬਈ ਸਦਰ ਵੱਜਿਆ।

ਪਹਲੇ ਪਹਲ ਅੰਗ੍ਰੇਜੀ ਪੈਂਠ ਮਛਲੀ ਬੰਦਰ ਵਿੱਚ ਹੁੰਦੀ ਸੀ, ਫੇਰ ਬਿਲਾਸੋਰ ਦੇ ਨੇੜੇ ਪਿਪਲੀ ਪੁਰ ਬੀ, ਉਨ੍ਹਾਂ ਨੂੰ ਕੋਠੀ ਬਣਾਉਣ ਦੀ ਆਗਜਾ ਹੋ ਗਈ, ਅਰ ਹੁਗਲੀ ਪੁਰ ਬੀ ਕੋਠੀ ਅਰ ਕਿਲਾ ਬਣਾ ਲੀਤਾ। ਪਰ ਫੇਰ ਜੋ ਉਨ੍ਹਾਂ ਨੈ ਕੁਛ ਤੱਦੀ ਕੀਤੀ, ਤਦ ਔਰੰਗਜ਼ੇਬ ਨੈ ਇਧਰ ਕਾਸਮਬਾਜਾਰ ਅਰ ਪਟਨੇ ਥੋਂ ਉੱਪਰ ਬੰਬਈ ਥੋਂ ਬਿਨਾ ਸੂਰਤ ਆਦ ਸਾਰੀਆਂ ਥਾਵਾਂ ਥੋਂ ਕੱਢ ਦਿੱਤਾ। ਇਸ ਥੋਂ ਪਿਛੇ ਈ· ਸੰ· ੧੬੯੬ ਵਿੱਚ ਅੰਗ੍ਰੇਜਾਂ ਨੈ ਔਰੰਗਜ਼ੇਬ ਦੇ ਪੋਤੇ ਅਜੀਮੁਲਸਾਨ ਦੀ ਆਗਿਆ ਨਾਲ ਚਿਤਾਨਤੀ, ਕਲਕੱਤਾ, ਅਰ ਗੋਬਿੰਦਪੁਰ ਉਨ੍ਹਾਂ ਦੇ ਮਾਲਕਾਂ ਪਾਸੋਂ ਮੁੱਲ ਲੀਤੇ, ਫੇਰ ਇੱਕ ਕਿਲਾ ਬੀ ਬਣਾ ਲੀਤਾ, ਅਰ ਉਸ ਦਾ ਨਾਉਂ ਆਪਣੇ ਪਾਤਸਾਹ ਵਿਲਿਯਮ ਤੀਸਰੇ ਦੀ ਯਾਦਗਾਰੀ ਲਈ ਫੋਰਟ ਵਿਲਿਯਮ ਰਖਿਆ। ਹੁਣ ਥੋਂ ੧੭੫੬ ਈ· ਸੰ· ਤੀਕੁ ਕਲਕੱਤੇ ਵਿੱਚ ਇਹ ਹਾਲ ਰਿਹਾ, ਜੋ ਮੁਰਸਦਾਬਾਦੀ ਨਬਾਬ ਇਹ ਚਾਹੁੰਦਾ ਸੀ, ਜੋ ਅੰਗ੍ਰੇਜੀ ਸੁਦਾਗਰਾਂ ਕੋਲੋਂ ਜੋਰ ਅਤੇ ਧੱਕੇ ਨਾਲ ਰੁਪਯਾ ਲਵੇ, ਅਰ ਉਹ ਇਹ ਜਤਨ ਕਰਦੇ ਸਨ, ਜੋ ਉਸ ਦਾ ਸਾਡੇ ਪੁਰ ਕਾਬੂ ਨਾ ਪਵੇ। ਸੋ ਉਨ੍ਹਾਂ ਨੈ ਫਰਖਸੇਰ ਪਾਤਸਾਹ ਪਾਸ ਆਪਣੇ ਵਕੀਲ ਘੱਲੇ, ਕਿ ਹਿੰਦ ਦੇ ਹਾਕਮਾਂ ਦੇ ਜੁਲਮ ਦੇ ਪੰਜੇ ਥੋਂ ਸਾਡੀ ਖਲਾਸੀ ਹੋਵੇ। ਅਰ ਉਨ੍ਹਾਂ ਦਾ ਇਹ ਤੀਰ ਨਿਸਾਨੇ ਬੈਠ ਗਿਆ, ਸੋ ਉਨ੍ਹਾਂ ਨੈ ਕਲਕੱਤੇ ਦਾ ਇੱਕ ਅੱਡ ਹਾਤਾ ਬਣਾ ਲੀਤਾ। ਉਸ ਵੇਲੇ ਅੰਗ੍ਰੇਜੀ ਲੋਕਿਆਂ ਦੇ ਹਾਤੇ ਤਿੰਨ ਸਨ, ਇੱਕ ਸੂਰਤ ਹਾਤਾ ਜੋ ਪਿਛੇ ਬੰਬਈ ਹਾਤਾ ਕਿਹਾ ਗਿਆ।

ਦੂਜਾ ਮੰਦਰਾਸ, ਤੀਜਾ ਕਲਕੱਤਾ। ਹਾਤੇ ਦਾ ਅਰਥ ਅਸਲ ਵਿੱਚ ਇਹ ਸੀ, ਜੋ ਉੱਥੋਂ ਦੀ ਕੋਠੀ ਦਾ ਮਾਲਕ ਉਸ ਦੇਸ ਦੀਆਂ ਸਾਰੀਆਂ ਕੋਠੀਆਂ ਦਾ ਸਿਰੋਮਣ ਹਾਕਮ ਹੁੰਦਾ ਸੀ, ਇੱਕ ਵਾਰ ਮਰ- ਹੱਟਿਆਂ ਨੈ ਬੰਗਾਲ ਪੁਰ ਹੱਲਾ ਕਰਕੇ ਅੰਗ੍ਰੇਜਾਂ ਥੋਂ ਚੌਥਾਈ ਮੰਗੀ, ਜਦ ਇਹ ਝਗੜਾ ਮੁੱਕ ਗਿਆ, ਤਦ ਅੰਗ੍ਰੇਜਾਂ ਨੈ ਕਲਕੱਤੇ ਦੇ ਗਿਰਦੇ ਰਖਿਆ ਲਈ ਖਾਈ ਪੁਟਵਾਈ, ਜਿਸ ਦਾ ਨਾਉਂ ਹੁਣ ਤੀਕੂ ਮਰਹੱਟਾ ਖਾਈ ਹੈ॥

ਹਿੰਦ ਵਿੱਚ ਫਰਾਂਸੀਸੀਆਂ ਦੀਆਂ ਬਸਤੀਆਂ॥

ਫਰਾਂਸੀਸੀਆਂ ਨੈ ਪਹਲੇ ੧੬੦੪ ਈ· ਸੰ· ਵਿੱਚ ਹਿੰਦ ਦਾ ਮਨੋਰਥ ਕੀਤਾ, ਫੇਰ ਕੁਛ ਚਿਰ ਪਿਛੇ ਉਨ੍ਹਾਂ ਦੀ ਕੰਪਨੀ ਬਣ ਗਈ। ਉਨ੍ਹਾਂ ਦੇ ਇੱਕ ਗਵਰਨਰ ਮਾਰਟਨ ਨਾਮੇ ਸਾਹਿਬ ਨੈ ਪਾਂਡੀਚਰੀ ਜੋ ਦੱਖਣ ਪੱਛਮੀ ਕੰਢੇ ਪੁਰ ਹੈ, ਬੀਜਾਪੁਰ ਦੇ ਰਾਜੇ ਪਾਸੋਂ ਮੁੱਲ ਲੈ ਲੀਤੀ। ਫੇਰ ਥੋੜ੍ਹੇ ਚਿਰ ਪਿਛੇ ਹਾਲੈਂਡੀਆਂ ਨੈ ਔਰੰਗਜੇਬ ਦੇ ਸਰਦਾਰਾਂ ਨੂੰ ਵੱਢੀ ਦੇਕੇ ਫਰਾਂਸੀਸੀਆਂ ਨੂੰ ਉੱਥੋਂ ਕਢਾ ਦਿੱਤਾ, ਪਰ ਫੇਰ ਉਹ ਫਰਾਂਸੀਸੀਆਂ ਦੇ ਹੱਥ ਆ ਗਈ। ਹੁਣ ਮਾਰਟਨ ਨੈ ਉਸ ਨੂੰ ਵੱਡੇ ਵਿਸਥਾਰ ਵਿੱਚ ਸੁਦਾਗਰੀ ਦੀ ਮੰਡੀ ਬਣਵਾ ਦਿੱਤੀ। ਫੇਰ ਫਰਾਂਸੀਸੀਆਂ ਨੈ ਔਰੰਗਜੇਬ ਕੋਲੋਂ ਚੰਦ੍ਰ ਨਗਰ, ਜੋ ਹੁਗਲੀ ਨਦੀ ਪੁਰ ਕਲਕੱਤਿਓਂ ਉਤਲੇ ਪਾਸੇ ਹੈ, ਸੁਦਾਗਰੀ ਕੋਠੀ ਲਈ ਲੀਤਾ, ਅਤੇ ਇਸ ਥੋਂ ਪਿਛੇ ਹੋਰ ਕਈ ਥਾਵਾਂ ਹੱਥ ਆਈਆਂ॥

ਹਿੰਦ ਦੇ ਫਰਾਂਸੀਸੀ ਸਰਦਾਰਾਂ ਵਿੱਚੋਂ ਡੂਪਲੇ ਵੱਡਾ ਚਤੁਰ ਅਤੇ ਤਦਬੀਰੀ ਹੋਇਆ ਹੈ, ਇਸ ਵਰਹੇ ਤਾਂ ਉਹ ਚੰਦ੍ਰ ਨਗਰ ਦਾ ਗਵਰਨਰ ਰਿਹਾ, ਫੇਰ ਪਾਂਡੀਚਰੀ ਦਾ ਗਵਰਨਰ ਅਰ ਹਿੰਦ ਦੇ ਸਮਗ੍ਰ

ਫਰਾਂਸੀਸੀ ਲੋਕਿਆਂ ਦਾ ਗਵਰਨਰ ਜਨਰਲ ਹੋ ਗਿਆ। ਇਸ ਪਦਵੀ ਦੇ ਪਾਉਂਦੇ ਹੀ ਅੰਗ੍ਰੇਜ਼ਾਂ ਦੇ ਹਿੰਦੋਂ ਕੱਢਲ, ਫਰਾਂਸੀਸੀਆਂ ਦੇ ਪੈਰ ਜਮਾਉਣ ਦੇ ਜਤਨ ਕਰਨ ਲੱਗਾ, ਫੇਰ ਥੋੜੇ ਹੀ ਦਿਨਾਂ ਵਿੱਚ ਇੱਕ ਅਜਿਹਾ ਅਵਸਰ ਉਸ ਦੇ ਹੱਥ ਆਇਆ, ਕਿ ਉਸ ਨੈ ਇਸ ਨੀਤ ਦੇ ਪੂਰੇ ਕਰਨ ਵਿੱਚ ਵਡਾ ਜਤਨ ਕੀਤਾ, ਉਹ ਅਵ-ਸਰ ਇਹ ਸੀ, ਕਿ ੧੭੪੦ ਈ. ਸੰ. ਵਿੱਚ ਅੰਗ੍ਰੇਜ਼ਾਂ ਅਤੇ ਫਰਾਂਸੀਸੀਆਂ ਦਾ ਸੰਗ੍ਰਾਮ ਯੂਰਪ ਵਿੱਚ ਅਰੰਭ ਹੋਇਆ, ਅਤੇ ਅੱਠ ਵਰਹੇ ਤੀਕ ਰਿਹਾ॥

---

# ਛੇਵਾਂ ਪਰਬ ॥

ਅੰਗ੍ਰੇਜ਼ਾਂ ਦੀ ਆਦਿ ਹਕੂਮਤ ॥

## ਪਹਲਾ ਧਿਆਉ ॥

ਅੰਗਰੇਜ਼ ਅਰ ਫਰਾਂਸੀਸੀ ਯੁੱਧ ਕਰਨਾਟਕ ਦੇਸ ਵਿੱਚ ॥

ਅੰਗ੍ਰੇਜ਼ਾਂ ਅਰ ਫਰਾਂਸੀਸੀਆਂ ਵਿੱਚ ਜੋ ਲੜਾਈ ੧੭੪੬ ਈ. ਸੰ. ਵਿੱਚ ਅਰੰਭ ਹੋਈ, ਉਹ ਬਹੁਧਾ ਕਰਨਾਟਕ ਵਿੱਚ ਹੁੰਦੀ ਰਹੀ, ਅਤੇ ਜਿੱਥੋਂ ਤੀਕੂ ਅੰਗ੍ਰੇਜ਼ਾਂ ਨੈ ੧੭੬੧ ਈ. ਸੰ. ਵਿੱਚ ਪਾਂਡੀਚਰੀ ਨੂੰ ਚੰਗੀ ਤਰਾਂ ਫਤੇ ਨਾ ਕੀਤਾ, ਬੰਦ ਨਾ ਹੋਈ। ਪਹਲੇ ਪਹਲ ਫਰਾਂਸੀਸੀਆਂ ਦਾ ਛਾਬਾ ਚੰਗਾ ਭਾਰਾ ਰਿਹਾ, ਕਿਉਂ ਜੋ ਉਨ੍ਹਾਂ ਦੇ ਸਰਦਾਰ ਡੂਪਲੇ ਅਤੇ ਜਰਨੈਲ ਲਾਬਾਰਡੋਨੇ ਨੈ ਮਿਲਕਰ ਮਦਰਾਸ ਸਹਰ ਨੂੰ, ਜੋ ਉਸ ਲਾੱਕੇ ਵਿੱਚ ਅੰਗ੍ਰੇਜ਼ੀ ਖਾਸ ਸਦਰ ਸੀ, ਜਿੱਤ ਲੀਤਾ ॥

ਨਿਜ਼ਾਮੁਲ ਮਲਕ ਜਿਸ ਦੀ ਚਰਚਾ ਪਿਛੇ ਕਈ ਵਾਰ ਆ ਚੁੱਕੀ ਹੈ, ਕਹਲ ਨੂੰ ਤਾਂ ਦੱਖਲ ਵਿੱਚ ਮੁਗਲਾਂ ਦੀ ਵਲੋਂ ਨਿਰਾ ਸੂਬੇਦਾਰ ਸੀ, ਪਰ ਅਸਲ ਵਿੱਚ ਉਹ ਚਿਰ ਥੋਂ ਹੈਦਰਾਬਾਦ ਦਾ ਰਈਸ ਸੁਤੰਤ੍ਰ ਹੋ ਗਿਆ ਸੀ। ਇਸੇ ਤਰਾਂ ਕਰਨਾਟਕ ਦਾ ਨਬਾਬ ਬੀ ਸੁਤੰਤ੍ਰ ਬਨ ਗਿਆ ਸੀ, ਪਰ ਦੋਸਤਅਲੀ ਨੂੰ ਜੋ ਕਰਨਾਟਕ ਦਾ ਪਹਲਾ ਸੁਤੰਤ੍ਰ ਨਬਾਬ ਸੀ, ਮਰਹੱਟਿਆਂ ਨੈ ਹਾਰ ਦੇਕੇ ਮਾਰ ਦਿੱਤਾ ਸੀ, ਅਤੇ ਉਸ ਦੇ ਜਵਾਈ ਚੰਦਾ ਸਾਹਬ ਨੂੰ ਕੈਦ ਕਰ ਲੀਤਾ। ਇਸ ਥੋਂ ਪਿਛੇ ਨਿਜ਼ਾਮ ਹੈਦਰਾਬਾਦੀ ਦਾ ਇੱਕ ਸਰਦਾਰ ਜਿਸ ਦਾ ਨਾਉਂ ਅਨਵਰਦੀਨ ਸੀ, ਕਰਨਾਟਕ ਦਾ ਨਬਾਬ ਥਾਪਿਆ ਗਿਆ।

ਜਦ ਮਦਰਾਸ ਨੂੰ ਫਰਾਂਸੀਸ ਫਤੇ ਕਰ ਚੁੱਕੇ, ਤਦ ਥੋੜ੍ਹੇ ਚਿਰ ਪਿਛੋ ਅਨਵਰਦੀਨ ਨੈ ਉਨ੍ਹਾਂ ਨੂੰ ਕਿਹਾ, ਕਿ ਇਹ ਸਹਰ ਮੈ ਨੂੰ ਦੇ ਦੇਵੋ, ਪਰ ਡੂਪਲੇ ਨੈ ਇਹ ਗੱਲ ਨਾ ਮੰਨੀ। ਇਸ ਪੁਰ ਨਬਾਬ ਨੈ ਆਪਣੇ ਪੁਤ੍ਰ ਨੂੰ ਦਸ ਹਜਾਰ ਫੌਜ ਦੀ ਭੀੜ ਨਾਲ਼ ਮਦਰਾਸ ਨੂੰ ਤੋਰਿਆ, ਕਿ ਫਰਾਂਸੀਸਾਂ ਥੋਂ ਧੱਕੇ ਨਾਲ਼ ਮਦਰਾਸ ਖੋਹ ਲਵੇ। ਡੂਪਲੇ ਨੈ ਪਾਰਾਡੇਸ ਨੂੰ, ਜੋ ਇੱਕ ਵੱਡਾ ਲਾਇਕ ਸੇਨਾਪਤੀ ਸੀ, ਕਰਨਾਟਕ ਦੇ ਨਬਾਬ ਦੇ ਨਾਲ਼ ਲੜਨ ਲਈ ਘੱਲਿਆ। ਫਰਾਂਸੀਸਾਂ ਦੇ ਇਸ ਜੰਗ ਵਿੱਚ ਪੂਰੇ ਇੱਕ ਹਜਾਰ ਜੁਆਨ ਬੀ ਨਹੀਂ ਸਨ, ਪਰ ਤਦ ਬੀ ਨਬਾਬ ਦੀ ਸਿਪਾਹ ਨੂੰ ਚੰਗੇ ਚਲੇ ਚਬਾਕੇ ਫਤੇ ਪਾਈ॥

ਇਸ ਲੜਾਈ ਥੋਂ ਪਿਛੋ ਪਾਰਾਡੇਸ ਮਦਰਾਸ ਦਾ ਗਵਰਨਰ ਬਣ ਗਿਆ, ਪਰ ਥੋੜ੍ਹੇ ਹੀ ਦਿਨਾਂ ਵਿੱਚ ਅੰਗ੍ਰੇਜਾਂ ਦੀ ਕੁੰਮਕ ਨੂੰ ਇੱਕ ਬਲੀ ਬੇੜਾ ਆ ਬਹੁੜਿਆ, ਜਿਸ ਦੀ ਸਹਾਇਤਾ ਨਾਲ਼ ਉਨ੍ਹਾਂ ਨੈ ਫਰਾਂਸੀਸੀ ਨੂੰ ਮਦਰਾਸੋਂ ਕੱਢ ਦਿੱਤਾ, ਸਗੋਂ ਉਨ੍ਹਾਂ ਦੇ ਸਦਰ ਪਾਂਡੀਚਰੀ ਨੂੰ ਘੇਰ ਲੀਤਾ। ਇਸ ਥੋਂ ਪਿਛੋ ਥੋੜ੍ਹੇ ਚਿਰ ਤੀਕੁ ਅੰਗ੍ਰੇਜਾਂ ਅਰ ਫਰਾਂਸੀਸਾਂ ਵਿੱਚ ਸੁਲਹਾ ਰਹੀ, ਅਤੇ ਦੁਹਾਂ ਨੈ ਜੋ ਜੋ ਥਾਵਾਂ ਇੱਕ ਦੂਜੇ ਥੋਂ ਜਿੱਤੀਆਂ ਸਨ ਮੋੜ ਦਿੱਤੀਆਂ, ਇਸ ਲਈ ਕਿ ਜੋ ਸੂਰਤ ਲੜਾਈ ਥੋਂ ਪਹਲੇ ਸੀ ਫੇਰ ਉਹੋ ਪੱਕੀ ਹੋ ਜਾਵੇ॥

ਸੰ: ੧੭੪੦ ਈ. ਵਿੱਚ ਨਿਜਾਮੁਲ ਮਲਕ ਨੈ ਇੱਕ ਸੌ ਚਾਰ ਵਰਹੇ ਦੀ ਉਮਰ ਵਿੱਚ ਚਲਾਣਾ ਕੀਤਾ, ਤੁਰ ਉਸ ਦੇ ਦੋ ਪੁਤ੍ਰਾਂ ਵਿੱਚ ਹੈਦ-ਰਾਬਾਦ ਦੇ ਰਾਜ ਲਈ ਟੰਟਾ ਹੋਇਆ। ਛੋਟੇ ਪੁਤ੍ਰ ਨਾਸਰਜੰਗ ਨੈ ਆਪਣੇ ਵੱਡੇ ਭਿਰਾਉ ਮੁਜੱਫਰਜੰਗ ਨੂੰ ਰਾਜੋਂ ਧਕੇਲ ਦਿੱਤਾ। ਉਹ ਸਤਾਰੇ ਵਿੱਚ ਮਰਹੱਟਿਆਂ ਦੀ ਕੁੰਮਕ ਲੈਣ ਆਇਆ, ਅਰ ਇੱਥੇ ਚੰਦਾ ਸਾਹਬ ਨਾਲ਼ ਉਸ ਦੀ ਵੱਡੀ ਪ੍ਰੀਤ ਹੋ ਗਈ। ਚੰਦਾ ਸਾਹਬ ਭਾਵੇਂ ਸਤਾਰੇ ਵਿੱਚ ਮਰਹੱਟਿਆਂ ਦਾ ਕੈਦੀ ਸੀ, ਪਰ ਫਿਸ

ਹੱਕ ਥੋਂ ਕਿ ਉਹ ਦੋਸਤਅਲੀ ਦਾ ਜਵਾਈ ਸੀ, ਕਰਨਾਟਕ ਦੀ ਨਬਾਬੀ ਦੇ ਦਾਵੇ ਪੁਰ ਬੀ ਉਮਗਿਆ ਹੋਇਆ ਸੀ। ਫਰਾਂਸੀਸ ਮੁਜੱਫਰਜੰਗ ਅਰ ਚੰਦਾ ਸਾਹਬ ਦੁਹਾਂ ਦੇ ਹਿਮਾਇਤੀ ਅਰ ਪੱਖੀ ਹੋ ਗਏ, ਇਸ ਲਈ ਡੂੁਪਲੇ ਨੈ ਮਰਹੱਟਿਆਂ ਨੂੰ ਰੁਪਯਾ ਦੇਕੇ ਚੰਦਾ ਸਾਹਬ ਨੂੰ ਉਨ੍ਹਾਂ ਦੀ ਕੈਦ ਥੋਂ ਛੁਡਾ ਲੀਤਾ। ਅਰ ਆਪਣੀ ਫਰਾਂਸੀਸੀ ਸਿਪਾਹ ਮੁਜੱਫਰਜੰਗ ਅਰ ਚੰਦਾ ਸਾਹਬ ਦੀਆਂ ਫੌਜਾਂ ਨਾਲ਼ ਰਲਾਕੇ ਲੜਾਈ ਨੂੰ ਚੜ੍ਹਿਆ। ਅਨਵਰਦੀਨ ਨੂੰ ਅੰਬਰ ਦੀ ਥਾਉਂ ਪੁਰ ਹਾਰ ਆਈ। ਆਪ ਅਤੇ ਉਸ ਦਾ ਵੱਡਾ ਪੁਤ੍ਰ ਦੋਵੇਂ ਖੇਤਆਏ, ਇਸ ਭਾਰੀ ਜੰਗ ਵਿੱਚ ਫਰਾਂਸੀਸੀ ਫੌਜਾਂ ਦਾ ਜਰਨੈਲ ਬੋਸੇ ਸੀ, ਉਸ ਨੈ ਸੂਰਮਤਾਈ ਦੇ ਹੱਥ ਹੱਛੇ ਦੱਸੇ, ਹੁਣ ਕੁਛ ਚਿਰ ਤੀਕੁ ਦੱਖਣ ਦਾ ਸੂਬੇਦਾਰ ਮੁਜੱਫਰਜੰਗ ਅਤੇ ਕਰਨਾਟਕ ਦਾ ਨਬਾਬ ਚੰਦਾ ਸਾਹਬ ਰਿਹਾ। ਪਰ ਉਨ੍ਹਾਂ ਦਾ ਪਰਤਾਪ ਬਹੁਤ ਚਿਰ ਨਹੀਂ ਰਿਹਾ, ਥੋੜ੍ਹੇ ਦਿਨ ਪਿੱਛੋਂ ਅਨਵਰਦੀਨ ਦੇ ਛੋਟੇ ਪੁਤ੍ਰ ਮੁਹਮਦਅਲੀ ਹੁੱਟੇ ਹੋਏ ਨੈ ਕਰਨਾਟਕ ਦੀ ਨਬਾਬੀ ਲਈ ਅੰਗ੍ਰੇਜਾਂ ਪਾਸੋਂ ਕੁੰਮਕ ਮੰਗੀ, ਅਤੇ ਨਾਸਰਜੰਗ ਨੈ ਦੱਖਣ ਦੀ ਸੂਬੇ-ਦਾਰੀ ਦਾ ਦਾਵਾ ਕੀਤਾ। ਹੁਣ ਇੱਕ ਵਲੋਂ ਮੁਹਮਦਅਲੀ ਅਰ ਨਾਸਰਜੰਗ ਸਨ, ਜਿਨ੍ਹਾਂ ਦੇ ਹਿਮਾਇਤੀ ਅੰਗ੍ਰੇਜ ਬਨੇ। ਦੂਜੀ ਵਲ ਚੰਦਾ ਸਾਹਬ ਅਤੇ ਮੁਜੱਫਰਜੰਗ ਸਨ, ਜਿਨ੍ਹਾਂ ਦੇ ਪੱਖੀ ਫਰਾਂਸੀਸ ਹੋਏ, ਅਰ ਇਨ੍ਹਾਂ ਦੁਹਾਂ ਵਿੱਚ ਤਰਵਾਰ ਚਮਕੀ ॥

ਇਸ ਕਟਾਵੱਢ ਵਿੱਚ ਕਦੀ ਕੋਈ ਘੱਟ ਕਦੀ ਵੱਧ ਹੋ ਜਾਂਦਾ ਸੀ, ਸਿੱਟਾ ਇਹ ਕਿ ਨਾਸਰਜੰਗ ਦੱਖਣ ਦਾ ਸੂਬੇਦਾਰ ਤਾਂ ਹੋਇਆ, ਪਰ ਦੂਜੀ ਲੜਾਈ ਵਿੱਚ ਕਤਲ ਹੋਇਆ, ਫੇਰ ਮੁਜੱਫਰਜੰਗ ਇਸ ਪਦਵੀ ਪੁਰ ਪਹੁਚ ਗਿਆ, ਪਰ ਓੜਕ ਉਹ ਬੀ ਉਸੇ ਘਾਟ ਗਿਆ। ਅਤੇ ਓੜਕ ਨੂੰ ਫਰਾਂਸੀਸਾਂ ਨੈ ਨਿਜ਼ਾਮੁਲ ਮਲਕ ਦੇ ਇੱਕ ਹੋਰ ਛੋਟੇ

ਪੁਤ੍ਰ ਸਲਾਬਤਜੰਗ ਨੂੰ ਗੱਦੀ ਪੁਰ ਬੈਠਾ ਦਿੱਤਾ, ਅਰ ਬੈਸੇ ਦੇ ਪੱਖ ਨਾਲ਼ ਸਲਾਬਤਜੰਗ ਔਰੰਗਾਬਾਦ ਵਿੱਚ ਦੱਖਨ ਦਾ ਸੂਬੇਦਾਰ ਪੱਕਾ ਰਿਹਾ, ਅਰ ਉਸ ਨੈ ਚੰਦਾ ਸਾਹਬ ਨੂੰ ਕਰਨਾਟਕ ਦਾ ਨਬਾਬ ਥਾਪ ਦਿੱਤਾ।

ਇਸ ਜੁੱਧ ਵਿੱਚ ਫਰਾਂਸੀਸ ਵੱਡੇ ਹੁਟਕੇ ਲੜੇ, ਅਤੇ ਬੈਸੇ ਨੈ ਜੰਜੀ ਦੇ ਦੁਰਗਮ ਕਿਲੇ ਨੂੰ ਜਿਹੜਾ ਕਰਨਾਟਕ ਵਿੱਚ ਸਭ ਥੋਂ ਵੱਡਾ ਪੱਕਾ ਅਤੇ ਦ੍ਰਿੜ੍ਹ ਹੈ ਚੌਬੀ ਘੰਟੇ ਵਿੱਚ ਤੋੜ ਦਿੱਤਾ ॥

ਹੁਣ ਡੂਪਲੇ ਗਵਰਨਰ ਜਨਰਲ ਅਰ ਬੈਸੇ ਨਾਮੇ ਸੈਨਾਪਤੀ ਵੱਡੇ ਪਰਸਿੰਨ ਅਰ ਅਨੰਦ ਸਨ। ਜਿਸ ਥਾਉਂ ਡੂਪਲੇ ਨੈ ਨਾਸਰਜੰਗ ਥੋਂ ਜਿੱਤ ਪਾਈ ਸੀ, ਉੱਥੇ ਇੱਕ ਮੁਨਾਰਾ ਯਾਦਗੀਰੀ ਫਤੇ ਦੀ ਲਈ ਬਣਵਾ ਦਿੱਤਾ, ਅਤੇ ਇੱਕ ਸਹਰ ਬਸਾਉਣ ਦੀ ਆਗਿਆ ਦਿੱਤੀ, ਜਿਸ ਦਾ ਨਾਉਂ ਡੂਪਲੇ ਫਤਿਆਬਾਦ ਰੱਖਿਆ, ਉਸ ਵੇਲੇ ਅੰਗ੍ਰੇਜਾਂ ਦਾ ਹਾਲ ਨਿਰਾਪੁਰਾ ਟੁੱਟਾ ਖੁੱਥਾ ਹੋਇਆ ਸੀ॥

## ਕਰਨੈਲ ਰਾਬਰਟ ਕਲਾਇਵ॥

ਜਦ ਅੰਗ੍ਰੇਜਾਂ ਦੀ ਦਸਾ ਅਜਿਹੀ ਉੱਜੜ ਪੁੱਜੜ ਰਹੀ ਸੀ, ਪਰਮੇਸੁਰ ਦੀ ਕੁਦਰਤ ਨਾਲ਼ ਉਨ੍ਹਾਂ ਵਿੱਚੋਂ ਇੱਕ ਅਜਿਹਾ ਸੂਰਮਾ ਸੁਜਾਨ ਜੁਆਨ ਪਰਗਟ ਹੋਇਆ, ਜਿਸ ਦੀ ਚਤੁਰਾਈ ਨਾਲ਼ ਲੜਾਈ ਦਾ ਰੰਗ ਬਦਲ ਗਿਆ, ਇਸ ਦਾ ਨਾਉਂ ਰਾਬਰਟ ਕਲਾਇਵ ਸੀ। ਇਹ ੧੭੨੫ ਈ· ਸੰ· ਵਿੱਚ ਇੱਕ ਇੰਗਲਿਸਤਾਨ ਦੇ ਥੋੜ੍ਹਪੂੰਜੀਏ ਮਹਾਤਮਾ ਦੇ ਘਰ ਜੰਮਿਆ, ਅਠਾਰਾਂ ਵਰ੍ਹਿਆਂ ਦਾ ਦਿਵਾਨੀ ਕੰਮਾਂ ਵਿੱਚ ਭਰਤੀ ਹੋਕੇ ਹਿੰਦ ਵਿੱਚ ਆਇਆ। ਉਸ ਵੇਲੇ ਤੀਕੁ ਇੱਥੇ ਦੇਸੀ ਹੁੱਦੇਦਾਰਾਂ ਦਾ ਨਿਰਾ ਵਪਾਰ ਨਾਲ਼ ਹੀ ਲਾਗਾ ਸੀ, ਪਰ ਕਲਾਇਵ ਵਿੱਚ ਚਲਾਕੀ ਅਰ ਤੇਜੀ ਬਹੁਤ ਸੀ, ਇਸ ਲਈ ਜਦ ਅੰਗ੍ਰੇਜਾਂ ਦੀ ਲੜਾਈ ਫਰਾਂਸੀਆਂ ਨਾਲ਼ ਛਿੜੀ, ਕਲਾਇਵ ਦੀ·

ਵਾਲੀ ਕੰਮਾਂ ਨੂੰ ਛਡਕੇ ਫੌਜ ਵਿੱਚ ਭਰਤੀ ਹੋਇਆ, ਅਰ ਪਾਂਡੀਚਰੀ ਦੇ ਪਹਲੇ ਘੇਰੇ ਅਰ ਦੇਵੀ ਕੋਟਾ ਦੇ ਫਤੇ ਕਰਨ ਵਿੱਚ ਉਸ ਨੈ ਵੱਡੇ ਵੱਡੇ ਜੌਹਰ ਦੱਸੇ। ਉਸ ਵੇਲੇ ਦੀ ਲੜਾਈ ਵਿੱਚ ਤਾਂ ਅੰਗ੍ਰੇਜਾਂ ਦੇ ਉਜੜਨ ਵਿੱਚ ਰਤੀ ਸੰਸਾ ਨਹੀਂ ਸੀ, ਪਰ ਰੱਬ ਦੇ ਭਾਣੇ ਨਾਲ ਕਲਾਇਵ ਦੇਹੌਂ ਸਲੇ ਅਤੇ ਬੁਧ ਨੈ ਅੰਗ੍ਰੇਜਾਂ ਦੀ ਬੇੜੀ ਡੁੱਬਦੀ ਡੁੱਬਦੀ ਬਚਾ ਲੀਤੀ। ਤਦੋਂ ਫਰਾਂਸੀਆਂ ਅਰ ਚੰਦਾ ਸਾਹਬ ਦੀਆਂ ਪਲਟਨਾਂ ਨੈ ਤ੍ਰਿਚਨਾਪਲੀ ਵਿੱਚ ਅੰਗ੍ਰੇਜਾਂ ਨੂੰ ਕਠਨ ਘੇਰ ਰੱਖਿਆ ਸੀ, ਉਨ੍ਹਾਂ ਦੇ ਬਚਣ ਦਾ ਕੋਈ ਉਪਾਉ ਨਹੀਂ ਰਿਹਾ ਸੀ, ਕਲਾਇਵ ਨੈ ਛੇਤੀ ਮਦਰਾਸ ਦੇ ਗਵਰਨਰ ਕੋਲ ਜਾਕੇ ਮਿਨਤ ਕੀਤੀ, ਕਿ ਆਪ ਕਿਰਪਾ ਨਾਲ ਮੈ ਨੂੰ ਤ੍ਰਿਚਨਾਪਲੀ ਨੂੰ ਵੈਰੀਆਂ ਦੇ ਹੱਥੋਂ ਬਚਾਉਣ ਲਈ ਸਤ੍ਰੂਆਂ ਦੇ ਦੇਸ ਪੁਰ ਹੱਲੇ ਕਰਨ ਦੀ ਖੁੱਲ ਦੇਈਏ। ਗਵਰਨਰ ਨੈ ਇਹ ਗੱਲ ਮੰਨ ਲੀਤੀ, ਅਰ ਕਲਾਇਵ ਨੈ ਚੰਦਾ ਸਾਹਬ ਦੀ ਰਾਜਧਾਨੀ ਅਰਕਾਟ ਪੁਰ ਧਾਵੇ ਕਰਨ ਨੂੰ ਲੱਕ ਬੱਧਾ। ਤਦੋਂ ਉਸ ਪਾਸ ਭਾਵੇਂ ਪੰਜਕੁ ਸੌ ਸੁਪਾਹੀ ਅਰ ਕੁਛ ਹਲਕੀਆਂ ਤੋਪਾਂ ਸਨ, ਪਰ ਤਦ ਬੀ ਸੂਰਮਤਾਈ ਸਾਥ ਬਿਜਲੀ ਅਰ ਗਰਜ ਦੀ ਕੜ-ਕੜੀ ਪਰਲੌਂ ਵਿੱਚ ਅਰਕਾਟ ਪੁਰ ਚੜ੍ਹਿਆ। ਉਸ ਦਾ ਹਠ ਦੇਖਕੇ ਦੁਸਮਨਾਂ ਦੇ ਮਨ ਦੰਗ ਹੋ ਗਏ, ਕਹਨ ਲੱਗੇ, ਇਹ ਲੋਕ ਕਿਸ ਬਲਾਂ ਥੋਂ ਘੜੇ ਹੋਏ ਹਨ, ਜਿਨ੍ਹਾਂ ਦੀ ਹਾਨੀ ਅਸਮਾਨੀ ਅੱਗ ਬੀ ਨਹੀਂ ਕਰਦੀ। ਗੱਲ ਕਾਹਦੀ, ਓੜਕ ਉਨ੍ਹਾਂ ਦੇ ਪੈਰ ਉੱਖੜ ਗਏ, ਅਰ ਕਲਾਇਵ ਨੈ ਅਰਕਾਟ ਨੂੰ ਜਿੱਤ ਲੀਤਾ। ਫੇਰ ਜਦ ਚੰਦਾ ਸਾਹਬ ਨੈ ਆਪਣੇ ਦਲ ਵਿੱਚੋਂ ਜੋ ਤ੍ਰਿਚਨਾਪਲੀ ਨੂੰ ਘੇਰ ਰਿਹਾ ਸੀ, ਦਸ ਹਜਾਰ ਸੂਰਮੇ ਆਪਣੇ ਪੁਤ੍ਰ ਰਾਜਾ ਸਾਹਬ ਨਾਲ, ਅਰਕਾਟ ਨੂੰ ਕਲਾਇਵ ਪਾਸੋਂ ਮੋੜਨ ਲਈ ਘੱਲੇ। ਕਲਾਇਵ ਨੈ ਆਪਣੇ ਥੋੜ੍ਹੇ ਰਹੰਦਖੂੰਦ ਤਿੰਨ ਸੌ ਵੀਹਕੁ ਗੱਭਰੂਆਂ ਨਾਲ ਸਹਰ ਬਚਾ-

ਉਲ ਲਈ ਉੱਦਮ ਕੀਤਾ, ਅਤੇ ਸੱਤ ਸਾਡੇ ਤੀਕੁ ਜੁਟਿਆ ਰਿਹਾ। ਉਸ ਵੇਲੇ ਰਾਜਾ ਸਾਹਬ ਨੈ ਸਾਮ ਦਾਮ ਬਥੇਰੇ ਕੀਤੇ, ਪਰ ਕਲਾਇਵ ਨੈ ਇੱਕ ਨਾ ਮੰਨੀ। ਇਸ ਘੇਰੇ ਵਿੱਚ ਜਦ ਫੌਜ ਕੋਲ਼ ਰਸਤ ਥੁੜ੍ਹ ਗਈ, ਤਦ ਹਿੰਦੁਸਤਾਨੀ ਸੁਪਾਹੀਆਂ ਨੈ ਹਾਜਰ ਹੋਕੇ ਬੇਨਤੀ ਕੀਤੀ, ਕਿ ਅਸੀਂ ਚਾਉਲਾਂ ਦੀ ਪਿੱਛ ਪੀਕੇ ਗੁਜਾਰਾ ਕਰਾਂਗੇ, ਅਰ ਚਾਉਲ ਗੋਰਿਆਂ ਨੂੰ ਦੇ ਦਿਆਂਗੇ, ਕਿਉਂਜੋ ਉਨਾਂ ਨੂੰ ਸਾਡੇ ਨਾਲੋਂ ਬਲਵਾਲੀ ਖੁਰਾਕ ਚਾਹੀਦੀ ਹੈ। ਇਸ ਥੋਂ ਇਹ ਗੱਲ ਪੱਕੀ ਹੋਈ ਜੋ ਕਲਾਇਵ ਅਜਿਹਾ ਨਮੂਨਾ ਸੀ, ਜਿਸ ਨੂੰ ਦੇਖਕੇ ਸੁਪਾਹੀਆਂ ਵਿੱਚ ਪੂਰੀ ਢਾਕੇ ਝੱਲਣੀ ਅਰ ਬਹਾਦੁਰੀ ਉਤਪਤ ਹੋਈ। ਮੁਰਾਰੀ ਰਾਇ ਮਰਹੱਟਾ ਛੀ ਹਜਾਰ ਜੁਆਨ ਨਾਲ਼ ਅਮਬੂਰ ਨਾਮੇ ਥਾਉਂ ਪੁਰ ਖੜਾ ਤੱਕ ਰਿਹਾ ਸੀ, ਦੇਖੀਏ ਊਠ ਕਿਸ ਪਾਸੇ ਬੈਠਦਾ ਹੈ, ਅਰ ਕਿਸ ਦੀ ਪਰਾਰਬਧ ਚਮਕਦੀ ਹੈ; ਕਲਾਇਵ ਦੀ ਬਹਾਦੁਰੀ ਦੇਖਕਰ ਇਹ ਕਹਣ ਲੱਗਾ, ਕਿ ਜਦ ਅੰਗ੍ਰੇਜ ਆਪਣੀ ਰੱਛਾ ਵਿੱਚ ਅਜਿਹੇ ਚੌਕਸ ਹਨ, ਸਾ ਨੂੰ ਬੀ ਉਨਾਂ ਦੀ ਕੁੰਮਕ ਕਰਨੀ ਜੋਗ ਹੈ, ਇਹ ਸੋਚਕੇ ਕਲਾਇਵ ਨਾਲ਼ ਮਿਲ ਗਿਆ, ਉੱਪਰੋਂ ਗਵਰਨਰ ਮੰਦਰਾਸ ਸਾਂਡਰਸ ਨੈ ਬੀ ਅਰਕਾਟ ਦੀ ਫੌਜ ਨੂੰ ਕੁੰਮਕ ਪਹੁੰਚਾਈ। ਗੱਲ ਕਾਹਦੀ, ਰਾਜਾ ਸਾਹਬ ਨੈ ਕਚੀਚੀਆਂ ਵੱਟ ਵੱਟਕੇ ਨੌਹਾਂ ਤੀਕੁ ਵਾਹ ਲਾਈ, ਇੱਕ ਪੇਸ਼ ਨਾ ਗਈ। ਚਾਰ ਸੌ ਆਦਮੀ ਮਾਰੇ ਗਏ ਓੜਕ ਘੇਰੇ ਥੋਂ ਹੱਥ ਧੋ ਬੈਠਾ, ਆਪਣਾ ਆਪ ਬਚਾਕੇ ਘਰ ਨੂੰ ਮੁੜਿਆ। ਕਲਾਇਵ ਦੇ ਇਸ ਵਡੇ ਸੰਗ੍ਰਾਮ ਥੋਂ ਲੋਕਾਂ ਦੇ ਮਨਾਂ ਵਿੱਚ ਅੰਗ੍ਰੇਜਾਂ ਦੀ ਬਹਾਦੁਰੀ ਦਾ ਸਿੱਕਾ ਚੰਗਾ ਬੈਠ ਗਿਆ॥

ਹੁਣ ਕਲਾਇਵ ਲੜਾਈ ਪੁਰ ਲੜਾਈ ਮਾਰਣ ਲੱਗਾ, ਅਰ ਡੂਪਲੇ ਨੈ ਮੁਨਾਰਾ ਅਰ ਸਹਰ ਆਪਣੀ ਫਤੇ ਦੀ ਯਾਦਗੀਰੀ ਲਈ ਬਣਵਾਇਆ ਸੀ, ਉਸ ਨੂੰ ਬੀ ਕਲਾਇਵ ਨੈ ਡਿਗਾ ਦਿੱਤਾ, ਇਹ ਇਸ

ਗੱਲ ਦੀ ਨਿਸ਼ਾਨੀ ਸੀ ਕਿ ਮਾਨੋ ਉਸ ਨੇ ਹਿੰਦੀ ਫਰਾਂਸੀਸੀ ਹਕੂਮਤ ਮਿੱਟੀ ਵਿਚ ਮਿਲਾ ਦਿੱਤੀ ॥

ਕਈ ਲੜਾਈਆਂ ਪਿਛੋਂ ਚੰਦਾ ਸਾਹਬ ਮਾਰਿਆ ਗਿਆ, ਅਤੇ ਫਰਾਂਸੀਸੀ ਸੈਨਾ ਨੇ ਸ੍ਰੀਰੰਗ ਪਤਨ ਪੁਰ ਤ੍ਰਿਚਨਾਪਲੀ ਦੇ ਕੋਲ ਅੰਗ੍ਰੇਜ਼ਾਂ ਦੇ ਸਾਹਮਣੇ ਸ਼ਸਤ੍ਰ ਸਿੱਟ ਦਿੱਤੇ, ਅਤੇ ਇਕਤਾਲੀ ਤੋਪਾਂ ਬੀ ਭੇਟ ਕੀਤੀਆਂ, ਇਸ ਥੋਂ ਪਿਛੇ ਫਰਾਂਸ ਦੇ ਹਾਕਮ ਨਾਕਦਰ ਸ਼ਨਾਸ ਨੇ ਡੂਪਲੇ ਜਿਹੇ ਬਹਾਦੁਰ ਸਰਦਾਰ ਨੂੰ ਖ੍ਵਾਰੀ ਦੇ ਨਾਲ ਨਿਕਾਰਾ ਕਰਕੇ ਪਿਛੇ ਬੁਲਾ ਲੀਤਾ, ਅਤੇ ਦਸ ਵਰਹੇ ਦਰਿਦ੍ਰੀ ਰਹਕੇ ਫਰਾਂਸ ਦੀ ਰਾਜਧਾਨੀ ਪੇਰਸ ਵਿੱਚ ਮਿਰਤ ਹੋਇਆ ॥

ਵੰਦਵਸ਼ ਦੀ ਲੜਾਈ ਫਰਾਂਸੀਸੀ ਰਾਜ ਦਾ ਨਾਸ ॥

ਭਾਵੇਂ ਫਰਾਂਸੀਸੀ ਜਰਨੈਲ ਬੋਸੇ ਔਰੰਗਾਬਾਦ ਵਿੱਚ ਦੱਖਨ ਦੇ ਸੂਬੇਦਾਰ ਸਲਾਬਤਜੰਗ ਕੋਲ ਵੱਡਾ ਮੁਸਾਹਬ ਸੀ, ਪਰ ਫੇਰ ਬੀ ਫਰਾਂਸ ਦੇ ਨਵੇਂ ਗਵਰਨਰ ਨੇ ਅੰਗ੍ਰੇਜ਼ਾਂ ਥੋਂ ਦੱਬਕੇ ਸੁਲਹਾ ਕਰ ਲੀਤੀ, ਅਤੇ ਮੁਹਮਦਅਲੀ ਨੂੰ ਜਿਸ ਦੇ ਪੱਖੀ ਅੰਗ੍ਰੇਜ਼ ਸਨ ਕਰਨਾਟਕ ਦਾ ਨਵਾਬ ਕਬੂਲ ਕੀਤਾ, ਪਰ ਇਹ ਸੁਲਹਾ ਥੋੜ੍ਹੇ ਹੀ ਚਿਰ ਰਹੀ, ਜਿਹਾਕੂ ੧੭੫੭ ਈ· ਸੰ· ਵਿੱਚ ਅੰਗ੍ਰੇਜ਼ ਅਰ ਫਰਾਂਸੀਸਾਂ ਵਿੱਚ ਫੇਰ ਜੁੱਧ ਦਾ ਆਰੰਭ ਹੋਇਆ, ਅਤੇ ਇਹ ਅੰਤਲਾ ਜੁੱਧ ਸੀ। ਕਲਾਇਵ ਤਦੋਂ ਮਦਰਾਸ ਦਾ ਗਵਰਨਰ ਹੋ ਗਿਆ ਸੀ, ਪਰ ਇਸ ਪਦਵੀ ਦੇ ਪਾਉਂਦੇ ਹੀ ਉਸ ਨੂੰ ਬੰਗਾਲੇ ਜਾਣਾ ਬਣਿਆ, ਇਸ ਲਈ ਕਿ ਸਿਰਾਜੁੱਦੌਲਾ ਨੇ ਕਲਕੱਤੇ ਵਿੱਚ ਬਲਾਕਹੋਲ—ਅਰਥਾਤ ਹਨੇਰ ਕੋਠੜੀ ਵਿੱਚ ਅੰਗ੍ਰੇਜ਼ਾਂ ਨੂੰ ਬੰਦ ਕਰਕੇ ਉਨ੍ਹਾਂ ਪੁਰ ਜੋ ਵੱਡੀਆਂ ਜੁਲਮੀਆਂ ਕੀਤੀਆਂ ਸਨ, ਉਨ੍ਹਾਂ ਦਾ ਵੱਟਾ ਚੰਗਾ ਲਾਹਿਆ, ਤਦੋਂ ਫਰਾਂਸ ਦੀ ਸਰਕਾਰ ਨੇ ਇੱਕ ਨਵੇਂ ਸਰਦਾਰ ਨੂੰ ਜਿਸ ਦਾ ਨਾਉਂ ਕੋਂਟ-

ਲਾੱਲੀ ਸੀ, ਇਸ ਲਈ ਹਿੰਦ ਵਿੱਚ ਘੱਲਿਆ, ਜੋ ਉਹ ਕਰਨਾਟਿਕ ਵਿੱਚ ਅੰਗ੍ਰੇਜ਼ਾਂ ਨੂੰ ਨਾ ਟਿਕਣ ਦੇਵੇ। ਇਸ ਨਵੇਂ ਹਾਕਮ ਦੇ ਜਤਨ ਨਾਲ਼ ਨਿਰਾ ਇਤਨਾ ਹੋਇਆ, ਜੋ ਫਰਾਂਸੀਸਾਂ ਨੇ ਮਦਰਾਸ ਨੂੰ ਘੇਰ ਲੀਤਾ, ਇਸ ਥੋਂ ਵੱਧ ਕੁਛ ਨਾ ਹੋ ਸੱਕਿਆ, ਅਤੇ ਓੜਕ ਵਿੱਚ ਹਾਰਕੇ ਉਸ ਨੂੰ ਪਾਂਡੀਚਰੀ ਦੀ ਵਲ ਹਟਣਾ ਬਣਿਆ॥

ਥੋੜ੍ਹੇ ਦਿਨ ਪਿਛੋ ਅੰਗ੍ਰੇਜ਼ਾਂ ਦੀ ਕੁੰਮਕ ਆ ਪਹੁਚੀ। ਉਸ ਦਾ ਜਰਨੈਲ ਆਇਰਕੋਟ ਸੀ, ਜਿਸ ਨੇ ਇਸ ਜੰਗ ਵਿੱਚ ਵੱਡੀ ਕਟਾ-ਵੱਢ ਕੀਤੀ, ਅਤੇ ਸੂਰਮਤਾਈ ਦਾ ਹੱਕ ਪੂਰਾ ਕੀਤਾ। ਲਾਲੀ ਅਰ ਬੋਸੇ ਸਾਰੀ ਫਰਾਂਸੀ ਫੌਜ ਲੈਕੇ ਵੰਦਵਾਸ ਪੁਰ ਚੜ੍ਹ ਆਏ ਸਨ। ਇਹ ਸੁਣਕੇ ਗੌਟ ਛੇਤੀ ਉੱਧਰ ਨੂੰ ਤੁਰਿਆ, ਅਤੇ ਫਰਾਂਸੀਸਾਂ ਦਾ ਫੱਕਾ ਨਾ ਰਹਣ ਦਿੱਤਾ। ਇਸ ਜੰਗ ਵਿੱਚ ਬੋਸੇ ਕੈਦ ਹੋ ਗਿਆ, ਅਤੇ ਕੁਲ ਹਿੰਦ ਵਿੱਚ ਫਰਾਂਸੀਸੀ ਪਾਤ੍ਸ਼ਾਹੀ ਦੀ ਆਸ ਦਾ ਨਾਸ਼ ਹੋ ਗਿਆ॥

ਥੋੜ੍ਹੇ ਸਮੇਂ ਪਿਛੋ ਗੌਟ ਨੇ ਸਾਰਿਆਂ ਨਗਰਾਂ ਨੂੰ ਜੋ ਫਰਾਂਸੀਸਾਂ ਦੇ ਪੇਟੇ ਸਨ, ਇੱਕ ਇੱਕ ਕਰਕੇ ਫਤੇ ਕੀਤਾ। ਫੇਰ ਪਾਂਡੀਚਰੀ ਬੀ ਅੰਗ੍ਰੇਜ਼ਾਂ ਦੇ ਹੱਥ ਆ ਗਈ। ਲਾਲੀ ਕੈਦੀ ਕਰਕੇ ਮਦਰਾਸ ਘੱਲਿਆ ਗਿਆ, ਅਰ ਅੰਤ ਨੂੰ ਪੇਰਸ ਨਗਰ ਵਿਖੇ ਉਸ ਦਾ ਸਿਰ ਉਤਰਾਇਆ ਗਿਆ, ਅਤੇ ਫਰਾਂਸੀਸਾਂ ਦੀ ਪੂਰਬੀ ਹਿੰਦ ਕੰਪਨੀ ਦਾ ਬੀ ਅੱਗੇ ਨੂੰ ਚੌਂਕਾ ਪੈ ਗਿਆ॥

---

# ਦੂਜਾ ਧਿਆਉ ॥

ਕਲਾਇਵ ਅਤੇ ਪਲਾਸੀ ਜੰਗ ਦਾ ਨਿਰਨਾ। ਬੰਗਾਲੇ ਦੇ ਸੁਤੰਤ੍ਰ ਨਬਾਬ ॥

ਜਦੋਂ ਯੂਰਪੀ ਦੋ ਕੌਮਾਂ ਅਰਥਾਤ ਅੰਗ੍ਰੇਜ਼ ਅਰ ਫਰਾਂਸੀਸ ਦੱਖਣੀ ਰਾਜ ਦੀ ਲਈ ਕਰਨਾਟਕ ਵਿੱਚ ਆਪੋ ਵਿੱਚ ਘੁਲ ਰਹੇ ਸਨ। ਕਲਾਇਵ ਦੀ ਚਲਾਕੀ ਅਤੇ ਚਤੁਰਾਈ ਨਾਲ਼ ਬੰਗਾਲ ਵਿੱਚ ਅੰਗ੍ਰੇਜਾਂ ਦਾ ਸਿੱਕਾ ਬੈਠ ਗਿਆ, ਫੇਰ ਇਸੇ ਕਾਰਨ ਥੋਂ ਥੋੜ੍ਹੇ ਸਮੇ ਪਿੱਛੋ ਅੰਗ੍ਰੇਜ਼ ਹਿੰਦ ਦੇ ਸਾਹਨ ਸਾਹ ਬਣ ਗਏ, ਪਰ ਇਹ ਮਨੋਰਥ ਕਦੇ ਨਹੀਂ ਫੁਰਿਆ, ਜੋ ਅਸੀਂ ਬੰਗਾਲੇ ਨੂੰ ਜਿੱਤੀਏ, ਪਰ ਜਦ ਉੱਥੋਂ ਦੇ ਇੱਕ ਨਬਾਬ ਦੁਸਟ ਨੈ ਉਨ੍ਹਾਂ ਨੂੰ ਵੱਡਾ ਕਸਟ ਦਿੱਤਾ, ਤਦ ਉਸ ਦੇ ਮੰਦ ਕਰਮ ਦਾ ਜਥਾਜੋਗ ਡੰਨ ਦੇਣ ਲਈ ਉਸ ਨੂੰ ਰਾਜੋਂ ਹੇਠ ਸਿੱਟਣਾ ਜਰੂਰ ਬਣਿਆ ॥

ਤੀਜੇ ਪਰਬ ਦੇ ਪੰਜਵੇਂ ਧਿਆਉ ਵਿੱਚ ਆ ਚੁੱਕਾ ਹੈ, ਜੋ ਦਿੱਲੀ ਦੇ ਪਾਤਸਾਹ ਮਹਮਦਸਾਹ ਦੇ ਰਾਜ ਵਿੱਚ ਇੱਕ ਅਮੀਰ ਨਬਾਬ ਅਲੀਵਰਦੀਖਾਂ, ਬੰਗਾਲ ਬਿਹਾਰ ਉਡੀਸਾ ਦੇ ਸੂਬਿਆਂ ਵਿੱਚ ਸੁਤੰਤ੍ਰ ਹੋ ਗਿਆ ਸੀ। ਇਸ ਨਬਾਬ ਦੀ ਉਮਰ ਮਰਹੱਟਿਆਂ ਦੇ ਨਾਲ਼ ਲੜਨ ਘੁੱਲਣ ਵਿੱਚ ਹੀ ਬੀਤੀ, ਕਿੰਉ ਜੋ ਉਹ ਉਸ ਪੁਰ ਵਾਰ ਵਾਰ ਹੱਲਾ ਕਰਦੇ ਅਤੇ ਦੇਸ ਨੂੰ ਦੁੱਖ ਦਿੰਦੇ ਸਨ, ਓੜਕ ਨੂੰ ਅਲੀਵਰਦੀਖਾਂ ਨੈ ਨੱਕਜਿੰਦ ਆਕੇ ਮਰਹੱਟਿਆਂ ਦੇ ਰਾਜਾ ਬਰਾਰਪਤੀ ਦੀ ਭੇਟ ਉਡੀਸਾ (੧) ਦੇਸ ਕਰ ਦਿੱਤਾ, ਤਦ ਥੋਂ ਬੰਗਾਲੇ ਵਿੱਚ ਚੈਨ ਰਿਹਾ ॥

---

(੧) ਮੈਸੂਰ ਦੇ ਹੇਠ੨ ਜਿਨਾਰ੍ਹ ਡੀਸਾ ਦੇਸ ਹੈ ਸੰ. ੧੮੦੩ ਈ. ਤੀਕ੍ਰ ਮਰਹੱਟਿਆਂ ਦੇ ਪੇਟੇ ਰਿਹਾ, ਫੇਰ ਅੰਗਰੇਜਾਂ ਨੈ ਮਰਹੱਟਿਆਂ ਕੋਲੋਂ ਦੂਜੀ ਲੜਾਈ ਵਿੱਚ ਉਹ ਸਾਰਾ ਲਾਕਾ ਫਤੇ ਕਰ ਲੀਤਾ ॥

ਅਲੀਵਰਦੀਖਾਂ ॥

ਅਲੀਵਰਦੀਖਾਂ ਭਾਵੇਂ ਧਾੜਵੀ ਲਿਖਿਆ ਹੈ, ਪਰ ਉਸ ਨੈ ਹਕੂਮਤ ਵੱਡੀ ਬੁੱਧ ਅਤੇ ਵਿਚਾਰ ਨਾਲ ਕੀਤੀ, ਕਿਉਂ ਜੋ ਉਸ ਦੀ ਪਰਜਾ ਵੱਡੀ ਸੁਖੀ ਅਤੇ ਮਾਲਦਾਰ ਹੋ ਗਈ ਸੀ। ਕਲਕੱਤੇ ਵਿਚ ਜੋ ਅੰਗ੍ਰੇਜ਼ੀ ਸੁਦਾਗਰ ਰਹੰਦੇ ਸਨ, ਉਨ੍ਹਾਂ ਪਾਸੋਂ ਮਸੂਲ ਬਹੁਤ ਲੈਂਦਾ ਸੀ, ਅਤੇ ਇਹ ਨਹੀਂ ਚਾਹੁੰਦਾ ਸੀ ਜੋ ਦੇਸ ਵਿੱਚ ਉਨ੍ਹਾਂ ਨੂੰ ਕੁਛ ਬੀ ਹੁਕਮ ਹਾਸਲ ਹੋਵੇ, ਪਰ ਨਾਲ ਇਹ ਬੀ ਸੀ ਜੋ ਉਨ੍ਹਾਂ ਦੀ ਸੁਦਾਗਰੀ ਵਧਾਉਣ ਅਤੇ ਰੱਛਿਆ ਕਰਨ ਵਿੱਚ ਜਤਨ ਘੱਟ ਨਹੀਂ ਕਰਦਾ ਸੀ, ਇਸ ਲਈ ਅੰਗ੍ਰੇਜ਼ ਬੀ ਜੋ ਉਹ ਮੂੰਹੋਂ ਮੰਗਦਾ ਸੀ, ਦੇਣ ਵਿੱਚ ਡੇਰ ਨਹੀਂ ਕਰਦੇ ਸਨ॥

ਸਿਰਾਜੁਦੌਲਾ ॥

ਜਦ ੧੭੫੬ ਈ· ਸੰ· ਵਿੱਚ ਅਲੀਵਰਦੀਖਾਂ ਚੜ੍ਹ ਗਿਆ, ਤਦ ਉਸ ਦਾ ਪੋਤ੍ਰਾ ਸਿਰਾਜੁਦੌਲਾ ਜੋ ਵੱਡਾ ਜ਼ੁਲਮੀ ਅਤੇ ਐਸ਼ੀ ਸੀ, ਬੰਗਾਲੇ ਦਾ ਨਬਾਬ ਬਣਿਆ। ਉਸ ਨੈ ਹਿੰਦੂਆਂ ਪੁਰ ਵੱਡੀ ਕਰੜਾਈ ਕੀਤੀ, ਵੱਡੇ ਵੱਡੇ ਉੱਤਮ ਕੁਲਾਂ ਨੂੰ ਬੇਪਤੇ ਕੀਤਾ। ਮਾਲਦਾਰਾਂ ਨੂੰ ਲੁੱਟ ਲੁੱਟਕੇ ਕੰਗਾਲ ਕਰ ਦਿੱਤਾ, ਕਰੜਾਈਆਂ ਕਰਕੇ ਸਭ ਨੂੰ ਦਿਨ ਪਾਏ।

ਬਲੈਕਹੋਲ (ਹਨੇਰ ਕੋਠੜੀ)॥

ਸਿਰਾਜੁਦੌਲਾ ਨੈ ਜੋ ਧੱਕੇ ਕੀਤੇ, ਉਨ੍ਹਾਂ ਵਿੱਚੋਂ ਇੱਕ ਇਹ ਬੀ ਸੀ ਕਿ ਉਸ ਨੈ ਢਾਕੇ ਦੇ ਧਨਾਢ ਹਾਕਮ ਰਾਜਬਲਭ ਦੇ ਧਨ ਪੁਰ ਲੋਭ ਦੇ ਦੰਦ ਤਿਖੇ ਕੀਤੇ। ਜਦ ਉਸ ਦਾ ਪੁਤ੍ਰ ਕਿਸਨਦਾਸ ਆਪ-ਣੇ ਪਿਉ ਦੀ ਕੁਛ ਮਾਯਾ ਲੈਕੇ ਕਲਕੱਤੇ ਨੱਠ ਆਇਆ। ਤਦ ਨਬਾਬ ਨੈ ਅੰਗ੍ਰੇਜ਼ਾਂ ਦੇ ਨਾਉਂ ਹੁਕਮ ਘੱਲਿਆ ਕਿ ਉਸ ਨੂੰ ਮੇਰੇ

ਹਵਾਲੇ ਕਰ ਦੇਓ। ਕਲਕੱਤੇ ਵਿੱਚ ਜੋ ਅੰਗ੍ਰੇਜ਼ ਹਾਕਮ ਸੀ, ਉਸ ਨੈ ਲਿਖਿਆ ਕਿ ਅਸੀਂ ਬੇਦੋਸ ਆਦਮੀ ਨੂੰ ਜੋ ਸਰਨ ਆਇਆ ਹੈ, ਨਹੀਂ ਦੇਵਾਂਗੇ। ਨਬਾਬ ਨੈ ਇਹ ਬੀ ਹੁਕਮ ਕੀਤਾ ਸੀ, ਕਿ ਅੰਗ੍ਰੇਜ਼ ਕਲਕੱਤੇ ਦੇ ਕਿਲੇ ਅਰ ਸਫੀਲ ਨੂੰ ਢਾਹ ਸਿੱਟਨ, ਅਰ ਉਸ ਦਾ ਬੀ ਸਤਬਚਨ ਨਹੀਂ ਕੀਤਾ ਸੀ। ਸੋ ਹੁਣ ਸਿਰਾਜਦੌਲਾ ਨੈ ਕੰਪਨੀ ਦੀ ਕੋਠੀ ਜੋ ਉਸ ਦੀ ਰਾਜਧਾਨੀ ਮੁਰਸਦਾਬਾਦ ਦੇ ਨੇੜੇ ਕਾਸਮ ਬਾਜ਼ਾਰ ਵਿੱਚ ਸੀ, ਉਸ ਪੁਰ ਕਬਜ਼ਾ ਕਰਕੇ ਲੁੱਟ ਲੀਤੀ, ਅਤੇ ਜਿਤਨੇਕੁ ਅਪਸਰ ਹੱਥ ਲੱਗੇ ਸਾਰੇ ਕੈਦ ਕਰ ਦਿੱਤੇ। ਫੇਰ ਇੱਥੋਂ ਵੇਹਲੇ ਹੋਕੇ ਕਲਕੱਤੇ ਨੂੰ ਚੜ੍ਹਿਆ। ਉੱਥੇ ਅੰਗ੍ਰੇਜ਼ ਲੜਨ ਨੂੰ ਸਵਾਧਾਨ ਨਹੀਂ ਸਨ, ਇਸ ਲਈ ਉਨ੍ਹਾਂ ਨੈ ਉਸ ਨਾਲ਼ ਮਿਤ੍ਰਾਨਾ ਰੱਖਣਾ ਚਾਹਿਆ, ਪਰ ਉਹ ਕਦ ਸੁਣਦਾ ਸੀ। ਓੜਕ ਅੰਗ੍ਰੇਜ਼ਾਂ ਨੈ ਮਰਹਟਾ ਖਾਈ ਕੋਲ਼ ਉਸ ਦਾ ਇਵੇਂ ਕਿਵੇਂ ਟਾਕਰਾ ਕੀਤਾ, ਪਰ ਨਬਾਬ ਦੀ ਫੌਜ ਅੱਗੇ ਉਨ੍ਹਾਂ ਦੀ ਕੀ ਗਿਣਤੀ ਸੀ। ਜਦ ਨਬਾਬ ਦੇ ਤੋਪਖਾਨੇ ਥੋਂ ਅੰਗ੍ਰੇਜ਼ਾਂ ਦੇ ਮੋਰਚਿਆਂ ਪੁਰ ਗੋਲੇ ਵਰਸਣ ਲੱਗੇ, ਤਦ ਅੰਗ੍ਰੇਜ਼ ਕਿਲੇ ਵਿੱਚ ਚਲੇ ਆਏ, ਅਰ ਇਸ ਘਬਰਾਟ ਅਤੇ ਦੁਬਿਧਾ ਵਿੱਚ ਆਪੋ ਵਿੱਚ ਸੰਮਤੀ ਕਰਕੇ ਤ੍ਰੀਮਤਾਂ ਅਰ ਬਾਲਕਾਂ ਨੂੰ ਦੋ ਵੱਡੇ ਅਪਸਰਾਂ ਨਾਲ਼ ਕਿਸਤੀਆਂ ਪੁਰ ਚੜ੍ਹਾਕੇ ਤੋਰ ਦਿੱਤਾ। ਜਦ ਰਾਤ ਹੋਈ, ਕਲਕੱਤੇ ਦੇ ਗਵਰਨਰ ਦੀ ਹਿੰਮਤ ਬੀ ਟੁੱਟ ਗਈ, ਉਸ ਵੇਲੇ ਉਹ ਬੀ ਕਿਸਤੀ ਪੁਰ ਬੈਠਕੇ ਜਹਾਜ਼ਾਂ ਦੀ ਵਲ ਗਿਆ। ਅਰ ਜਹਾਜ਼ਾਂ ਨੈ ਲੰਗਰ ਉਠਾ ਸਮੁੰਦ੍ਰ ਵਲ ਰੁਖ ਕੀਤਾ। ਹੁਣ ਕਿਲੇ ਵਿੱਚ ਜੋ ਬੇਚਾਰੇ ਸਿਪਾਹੀ ਅਰ ਅਪਸਰ ਸਨ, ਉਹ ਰਹੇ ਜਾਂ ਉਨ੍ਹਾਂ ਦੇ ਕਰਮ॥

ਉਨ੍ਹਾਂ ਨੈ ਇੱਕ ਅੰਗ੍ਰੇਜ਼ ਨੂੰ ਜਿਸ ਦਾ ਨਾਉਂ ਹਾਲੈਲ ਸੀ, ਅਪਸਰ ਬਣਾਇਆ, ਅਰ ਇਸ ਸਾਹਬ ਨੈ ਦੂਜੇ ਦਿਨ ਨਬਾਬ ਨਾਲ਼

ਸੁਲਹਾ ਕਰਨ ਥੋਂ ਬਾਝ ਕੋਈ ਚਾਰਾ ਨਾ ਵੇਖਿਆ। ਤੀਜੇ ਪਹਰ ਨਬਾਬੀ ਫੌਜ ਕਿਲੇ ਵਿੱਚ ਜਾ ਵੜੀ, ਅਰ ਨਬਾਬ ਨੈ ਹਾਲੋਲ ਨੂੰ ਬੁਲਾਕੇ ਇਹ ਕਿਹਾ ਕਿ ਤੁਸਾਂ ਨੈ ਮੇਰੀ ਵੱਡੀ ਨਿਆਦਰੀ ਕੀਤੀ, ਅਰ ਅੰਗ੍ਰੇਜੀ ਕੋਠੀ ਦੀ ਮਾਯਾ ਲੁਕਾ ਲੀਤੀ ਹੈ, ਪਰ ਹੱਛਾ ਮੈਂ ਤੁਹਾਡਾ ਵਾਲ ਵਿੰਗਾ ਨਹੀਂ ਕਰਾਂਗਾ। ਇਸ ਕਰਾਰ ਦੇ ਕਰਦੇ ਹੀ ਕਿਲੇ ਦੇ ਸਾਰੇ ੧੪੬ ਅੰਗ੍ਰੇਜਾਂ ਨੂੰ ਇੱਕ ਹਨੇਰ ਕੋਠੜੀ ਵਿੱਚ ਬੰਦ ਕਰ ਦਿੱਤਾ, ਇਹ ਥਾਉਂ ਨਿਰਾ ੧੮ ਫੁੱਟ ਚੌਰਸ ਸੀ, ਚਾਨਣ ਅਤੇ ਪੌਣ ਦੀ ਲਈ ਇੱਕੋ ਪਾਸੇ ਦੋ ਨਿੱਕੀਆਂ ੨ ਤਾਕੀਆਂ ਸਨ, ਨਿਰਾ ਇੱਕ ਕੈਦੀ ਬੰਦ ਹੋਇਆ ਕਰਦਾ ਸੀ, ਜਿੱਥੇ ਇਤਨੇ ਆਦਮੀ ਭਰੇ ਗਏ, ਅਤੇ ਬਹਾਰ ਬੀ ਅਪਾਰ ਗਰਮੀ ਦੀ ਸੀ। ਗੱਲ ਕਾਹਦੀ, ਰਾਤ ਤਾਂ ਕੈਦੀਆਂ ਨੈ ਉਹ ਦੁੱਖ ਝੱਲਿਆ ਜੋ ਲਿਖਣ ਥੋਂ ਬਾਹਰ ਹੈ, ਇਸ ਵਿਪਤਾ ਦੇ ਮਾਰੇ ਉਨ੍ਹਾਂ ਨੈ ਦਰਬਾਨਾਂ ਨੂੰ ਡਰਾਇਆ ਬੀ ਅਤੇ ਲੋਭ ਬੀ ਦਿੱਤਾ, ਕਿ ਜਾਂ ਸਾਨੂੰ ਮਾਰ ਹੀ ਸਿੱਟੋ ਜਾਂ ਨਬਾਬ ਨੂੰ ਆਖਕੇ ਚੰਗੀ ਥਾਂ ਬਦਲਾਓ। ਪਰ ਪਾਪੀ ਨਬਾਬ ਆਪਣੇ ਘਰ ਸੌਂ ਰਿਹਾ ਸੀ। ਸਪਾਹੀ ਜਾਂ ਤਾਂ ਉਸ ਦੇ ਜਗਾਉਣ ਥੋਂ ਡਰੇ ਜਾਂ ਪੰਜ ਬਲਾਕੇ ਟਾਲ ਗਏ। ਕੈਦੀ ਵਿਚਾਰੇ ਉਸੇ ਪਿੰਜਰੇ ਵਿੱਚ ਤੜਫ ੨ ਜਿੱਥੋਂ ਤੀਕੁ ਜੋਰ ਸੀ ਤਾਕੀਆਂ ਕੋਲ ਪੌਣ ਅਤੇ ਪਾਣੀ ਲਈ ਆਕੇ ਵਡਾ ਜਤਨ ਕੀਤਾ, ਪਰ ਜਦ ਨਿਰਬਲ ਹੋ ਗਏ, ਹਾਇ ਹਾਇ ਕਰਨ ਲਗੇ। ਓੜਕ ਦਿਨ ਚੜ੍ਹੇ ੧੪੬ ਆਦਮੀਆਂ ਵਿੱਚੋਂ ਨਿਰੇ ੨੩ ਸਹਕਦੇ ਹੋਏ ਨਿੱਕਲੇ, ਬਾਕੀ ੧੨੩ ਮੁਰਦਿਆਂ ਦਾ ਢੇਰ ਲੱਗ ਗਿਆ, ਜਿਨ੍ਹਾਂ ਦੀ ਸੜ੍ਹਿਆਣ ਥੋਂ ਵਬਾ ਅਤੇ ਬਦਬੋ ਫੈਲ ਰਹੀ ਸੀ। ਇਹ ਤਾਂ ਠੀਕ ਨਹੀਂ ਜੋ ਨਬਾਬ ਨੈ ਦੇਖ ਅਰ ਜਾਣਕੇ ਇਤਨੇ ਬਿਦੇਸਿਆਂ ਦੀ ਹੱਤਿਆ ਕੀਤੀ ਹੋਵੇ, ਪਰ ਇਸ ਵਿੱਚ ਸੰਸਾ ਨਹੀਂ ਜੋ ਉਸ ਨੂੰ ਇਹ ਭਰਮ ਪਿਆ ਭਈ ਅੰਗ੍ਰੇਜਾਂ ਨੈ

ਰੁਪਯਾ ਲੁਕਾ ਲੀਤਾ ਹੈ, ਉਸ ਦੇ ਲੋਭ ਵਿਚ ਉਹ ਅੰਨਾ ਅਜਿਹਾ ਹੋਇਆ ਜੋ ਵਿਚਾਰਿਆਂ ਬਿਦੇਸੀਆਂ ਦੇ ਬਚਣ ਦਾ ਕੋਈ ਉਪਾਉ ਨਾ ਕੀਤਾ, ਅਤੇ ਉਸ ਨੂੰ ਕੋਈ ਪਛਤਾਵਾ ਜਾਂ ਸਰਮਿੰਦਗੀ ਬੀ ਨਹੀਂ ਹੋਈ। ਭਾਵੇਂ ਨਾ ਕਿਸੇ ਨੂੰ ਹਥੀਂ ਮਾਰਿਆਂ ਨਾ ਹੁਕਮ ਦਿੱਤਾ, ਪਰ ਫੇਰ ਬੀ ਜੋ ਕੁਛ ਹੋਇਆ ਉਸੇ ਦੀ ਖੁਟਾਈ ਥੋਂ ਹੋਇਆ, ਇਸ ਲਈ ਜੋ ਡੰਨ ਉਸ ਨੂੰ ਮਿਲੇ, ਉਨ੍ਹਾਂ ਦੇ ਲਾਇਕ ਹੀ ਸੀ॥

ਬੰਗਾਲੇ ਵਿਚ ਜਦ ਇਹ ਭਾਵੀ ਵਰਤੀ, ਮਦਰਾਸ ਵਿਚ ਛੇਤੀ ਖਬਰ ਪਹੁਤੀ, ਉੱਥੇ ਸਾਰੇ ਲੋਕ ਕੰਬ ਉੱਠੇ। ਅਚਾਣਕ ਥੋਂ ਕਰਨੈਲ ਕਲਾਇਵ ਅਤੇ ਅਮੀਰ ਵਾਟਸਨ ਮਦਰਾਸ ਵਿਚ ਹੈਸਨ। ਨੌ ਸੌ ਗੋਰੇ ਅਤੇ ਪੰਦ੍ਰਾਂ ਸੌ ਤਲੰਗੇ ਨਾਲ ਲੈਕੇ ਬਦਲਾ ਲੈਣ ਬੰਗਾਲੇ ਨੂੰ ਚੱਲੇ। ਜਿਸ ਵੇਲੇ ਹੁਗਲੀ ਪੁਰ ਆਕੇ ਉੱਤਰੇ, ਲੜਾਈ ਅਰੰਭ ਦਿੱਤੀ। ਪਹਲੇ ਤਾਂ ਬਜ ਬਜ ਫਤੇ ਕੀਤਾ, ਫੇਰ ਕਲਕੱਤਾ ਲੈ ਲੀਤਾ, ਇਸ ਥੋਂ ਪਿਛੇ ਹੱਲਾ ਕਰਕੇ ਹੁਗਲੀ ਬੀ ਹੱਥਾਂ ਹੇਠ ਕੀਤੀ॥

ਨਬਾਬ ਕਰਨਾਟਕ ਦੇ ਜੰਗ ਦਾ ਹਾਲ ਸੁਣ ਚੁੱਕਾ ਸੀ, ਅਤੇ ਅਰਕਾਟ ਦੇ ਮੈਦਾਨ ਦੇ ਸੇਰ ਕਲਾਇਵ ਦਾ ਡਰ ਉਸ ਦੇ ਮਨ ਪੁਰ ਘਰ ਕਰ ਰਿਹਾ ਸੀ। ਇਸ ਲਈ ਜਦ ਕਲਾਇਵ ਕਲਕੱਤਾ ਫਤੇ ਕਰ ਚੁੱਕਾ, ਤਦ ਨਬਾਬ ਨੈ ਸੁਲਹਾ ਕਰਨੀ ਚਾਹੀ, ਅਤੇ ਕਿਹਾ ਅੰਗ੍ਰੇਜਾਂ ਦਾ ਜੋ ਕੁਛ ਮਰਤਬਾ ਪਹਲੇ ਸੀ ਉਹੋ ਰਹੇਗਾ। ਵਾਟਸਨ ਨੈ ਸੁਲਹਾ ਮਨਜੂਰ ਨਾ ਕੀਤੀ, ਅਤੇ ਇਹ ਕਹ ਘੱਲਿਆ ਕਿ ਇਹੋ-ਜੇਹੇ ਹੱਤਿਆਰੇ ਨੂੰ ਡੰਨ ਦਿੱਤੇ ਬਾਝ ਛੱਡਣਾ ਜੋਗ ਨਹੀਂ, ਪਰ ਕਲਾ-ਇਵ ਨੈ ਦੇਸਲਾਭ ਦਾ ਵਿਚਾਰ ਕਰਕੇ ੧੭੫੭ ਵਿੱਚ ਸੁਲਹਾ ਕਰ ਲੈਣੀ ਜੋਗ ਸਮਝੀ। ਹੁਣ ਬੰਗਾਲੇ ਥੋਂ ਫਰਾਂਸੀਸੀ ਰਾਜ ਦੀ ਜੜ੍ਹ ਪੁੱਟਣ ਦਾ ਅਵਸਰ ਕਲਾਇਵ ਦੇ ਹੱਥ ਲੱਗਿਆ, ਉਹ ਇਸ ਥੋਂ ਨਾ ਉੱਕਿ-ਆ, ਪਰ ਨਬਾਬ ਇਸ ਗੱਲੋਂ ਰੋਕਦਾ ਸੀ, ਅਤੇ ਫਰਾਂਸੀਸੀਆਂ ਨੂੰ

ਰੁਪਯੇ ਅਤੇ ਸਮਗ੍ਰੀ ਦੀ ਸਹਾਇਤਾ ਬੀ ਕਰਦਾ ਸੀ, ਪਰ ਕਲਾਇਵ ਨੈ ਚੰਦ੍ਰ ਨਗਰ ਨੂੰ ਵਾਟਸਨ ਸਾਹਬ ਦੀ ਕੁਮਕ ਨਾਲ਼ ਜਿੱਤ ਹੀ ਲੀਤਾ॥

ਸਿਰਾਜੁੱਦੌਲਾ ਦੇ ਵਿਰੁੱਧ ਗੁਰਮਤਾ॥

ਸਿਰਾਜੁੱਦੌਲਾ ਦੇ ਜ਼ੁਲਮ ਨਾਲ਼ ਹਿੰਦੂ ਨੱਕਜਿੰਦ ਆਏ ਹੋਏ ਸਨ, ਇਸ ਲਈ ਉਸ ਦੇ ਨਿਸਟ ਪੁੱਟਣ ਲਈ ਇੱਕ ਭਾਰੀ ਗੁਰਮਤਾ ਕੀਤਾ, ਜਿਸ ਵਿੱਚ ਰਾਜਾਰਾਏ ਦੁਰਲੱਭ ਨਬਾਬ ਦਾ ਖਜ਼ਾਨਚੀ ਅਤੇ ਜਗਤਸੇਠ ਆਦ ਵੱਡੇ ਸਾਹੂਕਾਰ ਸਨ। ਨਬਾਬ ਦਾ ਜਰਨੈਲ ਮੀਰਜਾਫ਼ਰ ਹੋਰ ਬਾਹਲੇ ਮੁਸਲਮਾਨ ਅਤੇ ਅੰਗ੍ਰੇਜ਼ ਉਸ ਵਿੱਚ ਸ਼ਰੀਕ ਸਨ। ਇਸ ਮਾਮਲੇ ਵਿੱਚ ਵਾਟਸਨ ਮੁਰਸਦਾਬਾਦ ਦਾ ਰਜ਼ੀਡੰਟ ਅੰਗ੍ਰੇਜ਼ਾਂ ਦਾ ਮਾਨੋ ਵਕੀਲ ਸੀ। ਗੱਲ ਕਾਹਦੀ, ਕਲਕੱਤੇ ਦੀ ਕੌਂਸਲ ਦੇ ਸਾਰੇ ਪੈਂਚ ਇਸ ਗੱਲ ਵਿੱਚ ਪਰਸਿੰਨ ਸਨ, ਭਈ ਜਿੱਥੋਂ ਤੀਕੁ ਸਿਰਾਜੁੱਦੌਲਾ ਦੀਆਂ ਨਾਸਾਂ ਵਿੱਚ ਸਾਹ ਹੈ, ਅੰਗ੍ਰੇਜ਼ ਬੰਗਾਲੇ ਵਿੱਚ ਸੁਖ ਦੇ ਸਾਹ ਨਹੀਂ ਲੈ ਸੱਕਣਗੇ। ਓੜਕ ਇਹ ਗੁਰਮਤਾ ਠਹਰਿਆ, ਭਈ ਮੀਰਜਾਫ਼ਰ ਬੰਗਾਲੇ ਦਾ ਨਬਾਬ ਬਣਾਇਆ ਜਾਏ, ਅਤੇ ਉਹ ਅੰਗ੍ਰੇਜ਼ਾਂ ਦੇ ਧਨਵਾਦ ਵਿੱਚ ਉਨ੍ਹਾਂ ਦੇ ਸਾਰੇ ਨੁਕਸਾਨਾਂ ਦਾ ਚੰਗਾ ਵੱਟਾ ਲਵੇ, ਅਤੇ ਕੁਮਕ ਦੇਣ ਵਿੱਚ ਸਾਰੀ ਵਾਹ ਲਾਵੇ॥

ਉਮਾਚੰਦ॥

ਉਮਾਚੰਦ ਬੰਗਾਲੀ ਜੋ ਇੱਕ ਵੱਡਾ ਉਪੱਦ੍ਰੀ ਸੀ, ਨਬਾਬ ਅਤੇ ਅੰਗ੍ਰੇਜ਼ਾਂ ਵਿੱਚ ਜੋ ਗੁਰਮਤੇ ਪਕਦੇ ਸਨ ਭੁਗਤਾ ਦਿੰਦਾ ਹੁੰਦਾ ਸੀ ਕਿਉਂ ਜੋ ਉਹ ਬੀ ਇਸ ਸਲਾਹ ਵਿੱਚ ਹੈਸੀ। ਜਦ ਸਭ ਕੁਛ ਠੀਕ ਠਾਕ ਹੋ ਗਿਆ, ਪਿੱਛੋਂ ਇਹ ਫੁੱਚਰ ਕੱਢੀ ਕਿ ਜਾਂ ਤਾਂ ਕੰਮ ਬਣੇ ਪੁਰ ਤੀਹ ਲੱਖ ਰੁਪਯਾ ਮੈ ਨੂੰ ਦੇਵੇ, ਅਤੇ ਉਹ ਦੀ ਲਈ ਮੇਰਾ ਦਿਲ

ਹੁਣ ਜਮਾ ਦੇਵੇ, ਨਹੀਂ ਤਾਂ ਮੈਂ ਜਾਕੇ ਨਬਾਬ ਦੇ ਅੱਗੇ ਭਾਂਡਾ ਭੰਨ ਦਿੰਦਾ ਹਾਂ। ਇਹ ਸੁਣਕੇ ਕਲਾਇਵ ਅਰ ਗੁਰਮਤੇ ਕਰਨ-ਵਾਲਿਆਂ ਦੀ ਆਸ ਨਾਸ ਹੋਈ, ਓੜਕ ਉਨ੍ਹਾਂ ਨੈ ਇਹ ਸਲਾਹ ਪਕਾਈ ਭਈ ਉਮਾਚੰਦ ਨਾਲ਼ ਕੋਈ ਫੰਦ ਖੇਡਕੇ ਇਹ ਬਲਾਂ ਗਲੋਂ ਲਾਹੀਏ। ਇਸ ਲਈ ਅੰਗ੍ਰੇਜਾਂ ਦਾ ਜੋ ਮੀਰਜਾਫਰ ਨਾਲ਼ ਕੌਲ ਕਰਾਰ ਹੋਇਆ, ਉਹ ਦੋ ਕਾਗਤਾਂ ਪੁਰ ਲਿਖਿਆ ਗਿਆ। ਇੱਕ ਚਿੱਟੇ ਕਾਗਦ ਪੁਰ ਜੋ ਅਸਲੀ ਅਤੇ ਸੱਚ ਸੀ, ਅਤੇ ਉਸ ਵਿੱਚ ਉਮਾਚੰਦ ਦਾ ਨਾਉਂ ਬੀ ਨਹੀਂ ਸੀ। ਦੂਜੇ ਲਾਲ ਕਾਗਦ ਪੁਰ ਜੋ ਝੂਠਾ ਅਤੇ ਬਲਾਉਟੀ ਸੀ, ਉਸ ਵਿੱਚ ਉਮਾਚੰਦ ਨੂੰ ਰੁਪਯੇ ਦੇਣ ਦਾ ਕਰਾਰ ਲਿਖਿਆ ਸੀ। ਇਹੋ ਕਾਗਦ ਉਸ ਬੇਧਰਮੀ ਨੂੰ ਵਿਖਾਇਆ ਗਿਆ। ਗੱਲ ਕਾਹਦੀ, ਇਸ ਦਗੇ ਨਾਲ਼ ਕੰਮ ਤਾਂ ਨਿੱਕਲ ਗਿਆ, ਪਰ ਕਲਾਇਵ ਦੇ ਨਾਉਂ ਪੁਰ ਹਮੇਸ ਦੀ ਲਈ ਇੱਕ ਵੱਡੀ ਲੀਕ ਰਹੀ। ਵਾਟਸਨ ( ਜਿਸ ਨੈ ਪਹਲੇ ਸਿਰਾਜਦੌਲਾ ਦੇ ਨਾਲ਼ ਮੂੰਹ ਰਖਣੀ ਦੀ ਸੁਲਹਾ ਨਹੀਂ ਮੰਨੀ ਸੀ, ਅਤੇ ਇਸ ਤਰਾਂ ਆਪਣੀ ਉੱਤਮਤਾਈ ਸਭ ਨੂੰ ਵਿਖਾਈ ਸੀ ) ਹੁਣ ਬੀ ਉਸ ਨੈ ਜਾਲੀ ਕਾਗਦ ਪੁਰ ਸਹੀ ਨਾ ਪਾਈ, ਇਸ ਲਈ ਉਸ ਦੀ ਸਹੀ ਹੋਰਨਾਂ ਨੈ ਬਣਾਈ॥

ਹੁਣ ਕਲਾਇਵ ਨੈ ਨਬਾਬ ਨੂੰ ਸਾਫ ਲਿਖ ਘੱਲਿਆ ਕਿ ਸਾਡੇ ਜਿਤਨੇ ਰੰਜ ਹਨ ਉਨ੍ਹਾਂ ਨੂੰ ਦੂਰ ਕਰੋ, ਅਤੇ ਮੈਂ ਬੀ ਫੌਜ ਲੈਕੇ ਆ-ਉਂਦਾ ਹਾਂ, ਜੇ ਇਉਂ ਨਾ ਹੋ ਸੱਕੇ, ਤਦ ਤਲਵਾਰ ਦੇ ਜੋਰ ਨਾਲ਼ ਹੋ ਜਾਏ। ਇਹ ਲਿਖਦੇ ਹੀ ਚੰਦ੍ਰ ਨਗਰੋਂ ਤੁਰ ਪਿਆ, ਤਦੋਂ ਉਸ ਨਾਲ਼ ਪੂਰੇ ਤਿੰਨ ਹਜਾਰ ਜੁਆਨ ਬੀ ਨਹੀਂ ਸਨ, ਅਰ ਨਬਾਬ ਦੇ ਕੋਲ਼ ਸੱਠ ਸੱਤਰ ਹਜਾਰ ਪਿਆਦੇ ਅਰ ਅਸਵਾਰ ਅਤੇ ਬਾਹਲ਼ਾ ਤੋਪਖਾਨਾ ਸੀ। ਹੁਣ ਜਿਉਂ ਜਿਉਂ ਕਲਾਇਵ ਨਬਾਬ ਵਲ ਆ-

ਉਂਦਾ ਸੀ, ਮੀਰਜਾਫਰ ਦਾ ਮਨ ਕੱਚਾ ਪੈਂਦਾ ਜਾਂਦਾ ਸੀ, ਉੱਧਰੋਂ ਅੰਗ੍ਰੇਜਾਂ ਨਾਲ ਲਿਖਣਾ ਪੜ੍ਹਨਾ ਛੱਡ ਦਿੱਤਾ, ਅਰ ਇੱਧਰੋਂ ਨਬਾਬ ਦੇ ਪਾਸ ਸੌਂਹ ਖਾ ਲੀਤੀ ਕਿ ਮੈਂ ਤੁਹਾਡੇ ਨਾਲ ਦਗਾ ਨਾ ਕਰਾਂਗਾ। ਜਦ ਕਲਾਇਵ ਨੈ ਇਹ ਰੰਗ ਵੇਖਿਆ ਆਪਣੇ ਅਪਸਰਾਂ ਸੰਗ ਗੁਰਮਤਾ ਕੀਤਾ, ਭਈ ਤੁਸੀਂ ਜਾਣਦੇ ਹੋ ਜੋ ਵੈਰੀ ਦੀ ਸੈਨਾ ਅਰ ਬਲ ਸਾਤੇ ਵਧੀਕ ਹੈ, ਹੁਣ ਇਹ ਦੱਸੋ, ਲੜਨਾ ਹੁਣੇ ਚੰਗਾ ਹੈ ਕਿ ਹੋਰ ਚੰਗੇ ਵੇਲੇ ਨੂੰ ਉਡੀਕਣਾ ਚਾਹੀਏ। ਤੇਰਾਂ ਹੁੱਦੇਦਾਰਾਂ ਦੀ ਸਲਾਹ ਇਹ ਸੀ, ਭਈ ਇਹ ਵੇਲਾ ਵਾਹਵਾ ਨਹੀਂ ਹੈ, ਜਿੱਥੇ ਤੀਕੁ ਚੰਗਾ ਵੇਲਾ ਨਾ ਮਿਲੇ, ਢਿੱਲ ਚੰਗੀ ਹੈ, ਕਲਾਇਵ ਦੀ ਬੀ ਇਹੋ ਮਰਜੀ ਹੈਸੀ। ਬਾਕੀ ਸੱਤ ਅਪਸਰ ਹੁਣੇ ਲੜਨ ਦੀ ਸਲਾਹ ਦਿੰਦੇ ਸਨ, ਉਨ੍ਹਾਂ ਸੱਤਾਂ ਦਾ ਸਿਰੋਮਣੀ ਆਇਰਕੋਟ ਸੀ ॥

ਪਲਾਸੀ ਦੀ ਲੜਾਈ।

ਕਲਾਇਵ ਨੈ ਕੌਂਸਲ ਨੂੰ ਵਿਦਾ ਕੀਤਾ ਆਪ ਇੱਕਲਾ ਇਕ-ਬਾਗ ਵਿੱਚ ਟਹਲਣ ਲੱਗਾ। ਇੱਕ ਘੰਟਾ ਵਿਚਾਰ ਕਰਦਿਆਂ ਉਸ ਦਾ ਮਤਾ ਬੀ ਇਹੋ ਠਹਰਿਆ ਜੋ ਵੈਰੀ ਪੁਰ ਹੁਣੇ ਹੱਲਾ ਕਰੇ ਜੋ ਹੋਵੇ ਸੋ ਹੋਵੇ। ਗੱਲ ਕਾਹਦੀ, ਦੂਜੇ ਦਿਨ ਚੜ੍ਹਦੇ ਹੀ ਪਲਾਸੀ ਦੇ ਮੈਦਾਨ ਅਰ ਬਾਗਾਂ ਵਿੱਚ, ਜਿੱਥੇ ਨਬਾਬ ਦਾ ਦਲ ਉੱਤਰਿਆ ਹੋਇਆ ਸੀ, ਆ ਪਹੁੰਚਿਆ। ਪਹਲੇ ਪਹਲ ਅੰਗ੍ਰੇਜੀ ਫੌਜ ਨੈ ਆਪ ਹੱਲਾ ਨਾ ਕੀਤਾ, ਨਿਰਾ ਜੋ ਉੱਧਰੋਂ ਅਸਵਾਰ ਹੱਲਾ ਕਰਦੇ ਸਨ, ਪਿਛੇ ਹਟਾਉਂਦੇ ਅਰ ਕਿਸੇ ਕਿਸੇ ਵੇਲੇ ਗੋਲੇ ਝਾੜਦੇ ਰਹੇ। ਮੀਰਜਾਫਰ ਅਜੇ ਗਿਣਤੀਆਂ ਵਿਚ ਹੀ ਸੀ, ਪਰ ਜਦ ਨਬਾਬ ਦੇ ਵੱਡੇ ਵੱਡੇ ਅਪਸਰਾਂ ਦੀ ਮਿੱਟੀ ਵੈਰਾਨ ਹੋਈ, ਉਸ ਵੇਲੇ ਮੀਰਜਾਫਰ ਦੀ ਫੌਜ ਨਬਾਬ ਦੀ ਫੌਜ ਥੋਂ ਕੁਛ ਕੰਨੀ ਕਤਰਾਉਂਦੀ

ਨਜ਼ਰ ਆਈ। ਇਹ ਵੇਖਦੇ ਹੀ ਕਲਾਇਵ ਨੈ ਆਪਣੀ ਸਾਰੀ ਫੌਜ ਦਾ ਹੱਲਾ ਬੋਲ ਦਿੱਤਾ, ਅਰ ਅਜਿਹਾ ਦਬਾਇਆ ਜੋ ਵੈਰੀ ਦੇ ਪੈਰ ਉੱਖੜ ਗਏ। ਸਿਰਾਜੁਦੌਲਾ ਇੱਕ ਸਾਂਡਣੀ ਪੁਰ ਚੜ੍ਹਦੇ ਹੀ ਦੋ ਹਜਾਰ ਸਵਾਰ ਸੰਗ ਲੈ ਮੁਰਸ਼ਦਾਬਾਦ ਭੱਜ ਗਿਆ, ਅਰ ਖੇਤ ਅੰਗ੍ਰੇਜਾਂ ਦੇ ਹੱਥ ਆਇਆ। ਪਲਾਸੀ ਦੀ ਇਸ ਵੱਡੀ ਲੜਾਈ ਥੋਂ ਜੋ ੨੩ ਜੂਨ ਈ. ਸੰ. ੧੭੫੭ ਵਿੱਚ ਹੋਈ ਅੰਗ੍ਰੇਜ਼ ਇਸ ਥੋਂ ਲੈਕੇ ਓੜਕ ਨੂੰ ਸਾਰੇ ਹਿੰਦ ਦੇ ਪਾਤਸ਼ਾਹ ਹੋ ਗਏ॥

ਜਦ ਮੀਰਜਾਫਰ ਨੈ ਡਿੱਠਾ ਜੋ ਅੰਗ੍ਰੇਜਾਂ ਦੀ ਜਿੱਤ ਹੋਈ, ਤਦ ਖੁੱਲੇ ਮਨ ਨਾਲ ਉਨ੍ਹਾਂ ਨੂੰ ਆ ਮਿਲਿਆ। ਅੰਗ੍ਰੇਜਾਂ ਨੈ ਉਸ ਦੇ ਖੋਤੇ ਖਾਲਦਾਰੀ ਵਿਚਾਰ ਨਾ ਕੀਤਾ, ਸਗੋਂ ਉਸ ਨੂੰ ਬੰਗਾਲ, ਬਿਹਾਰ, ਉੜੀਸੇ ਦਾ ਨਬਾਬ ਥਾਪ ਦਿੱਤਾ। ਸਿਰਾਜੁਦੌਲਾ ਭੇਸ ਵਟਾਕੇ ਮੁਰਸ਼ਦਾਬਾਦੋਂ ਬੀ ਨੱਠ ਗਿਆ, ਅਰ ਅੰਗ੍ਰੇਜਾਂ ਨੈ ਉੱਥੇ ਧਾਵਾ ਪਾ ਲੀਤਾ। ਓੜਕ ਇੱਕ ਹਿੰਦੂ ਨੈ ਜਿਸ ਦੇ ਸਿਰਾਜੁਦੌਲਾ ਨੈ ਕੰਨ ਕਟਵਾਏ ਹੋਏ ਸਨ, ਉਸ ਨੂੰ ਪਛਾਣਕੇ ਪਕੜਵਾ ਦਿੱਤਾ। ਜਦ ਉਹ ਨਬਾਬ ਮੀਰਜਾਫਰ ਦੇ ਰੋਬਰੂ ਆਇਆ ਉਸ ਨੈ ਉਸ ਦੇ ਕਤਲ ਕਰਾਉਣ ਵਿੱਚ ਢਿੱਲ ਕੀਤੀ, ਪਰ ਉਸ ਦੇ ਪੁਤ੍ਰ ਮੀਰਾਂ ਨੈ ਉਸ ਨੂੰ ਮਰਵਾ ਸਿੱਟਿਆ॥

ਕਰਾਰ ਨਾਮੇ ਵਿੱਚ ਜੋ ਕੌਲ ਲਿਖੇ ਗਏ ਸਨ, ਉਨ੍ਹਾਂ ਦੇ ਪੂਰੇ ਕਰਨ ਦਾ ਵੇਲਾ ਆਇਆ। ਸੋ ਕੰਪਨੀ ਅਰ ਅੰਗ੍ਰੇਜ਼ੀ ਸੁਦਾਗਰ ਅਤੇ ਅਰਮਨੀ ਸੁਦਾਗਰਾਂ ਦਾ ਜੋ ਕਲਕੱਤੇ ਦੀ ਲੁੱਟ ਧਾੜ ਵਿੱਚ ਧਨ ਗਿਆ ਸੀ, ਉਸ ਦੇ ਵੱਟੇ ਉਨ੍ਹਾਂ ਨੂੰ ਤਰਾਤਰ ਗੱਫਾ ਮਿਲਿਆ। ਫੌਜਾਂ ਅਤੇ ਉਨ੍ਹਾਂ ਦੇ ਅਪਸਰ ਕਲਾਇਵ ਅਤੇ ਵਾਟਸਨ ਅਰ ਕੌਂਸਲ ਦੇ ਮਿੰਬਰਾਂ ਨੂੰ ਬੀ ਲੁੱਟ ਦੇ ਮਾਲ ਥੋਂ ਹਿੱਸਾ ਹੱਥ ਲੱਗਾ। ਉਮਾਚੰਦ ਬੀ ਬੈਠਾ ਬੈਠਾ ਮਨ ਦੇ ਪੁਲਾਉ ਪਕਾ ਰਿਹਾ ਸੀ ਕਿ

ਦੁਲ ਮੈ ਨੂੰ ਬੀ ਤੀਹ ਲੱਖ ਰੁਪਯਾ ਮਿਲੇਗਾ, ਪਰ ਥੋੜੇ ਚਿਰ ਪਿਛੇ ਉਸ ਦੇ ਕੰਨ ਖੋਹਲੇ ਗਏ ਕਿ ਤੇਰਾ ਕੁਛ ਹੱਕ ਨਹੀਂ ਹੈ, ਇਹ ਸੁਣਦੇ ਹੀ ਉਸ ਨੂੰ ਦੰਦਲ ਪੈ ਗਈ, ਪਰ ਫੇਰ ਕਲਾਇਵ ਨੈ ਉਸ ਦੀ ਰਈ ਕੀਤੀ ਕਿ ਇਸ ਸਖਸ ਥੋਂ ਬਹੁਤ ਕੰਮ ਨਿੱਕਲਣਗੇ, ਇਸ ਲਈ ਇਸ ਨੂੰ ਜਬਾਬ ਸਾਫ ਦੇਣਾ ਬੀ ਜੋਗ ਨਹੀਂ ਹੈ ॥

---

# ਤੀਜਾ ਪ੍ਰਿਭਾਉ ॥

ਕਲਾਇਵ ਬੰਗਾਲ ਦਾ ਗਵਰਨਰ ॥

ਕਲਾਇਵ ਦੋ ਵਾਰ ਬੰਗਾਲੇ ਦੀਆਂ ਅੰਗ੍ਰੇਜੀ ਬਸਤੀਆਂ ਦਾ ਗਵਰਨਰ ਹੋਇਆ, ਪਹਲੀ ਵਾਰ ਤਿੰਨ ਵਰਹੇ ਇਸ ਪਦਵੀ ਪੁਰ ਰਿਹਾ, ਦੂਜੀ ਵਾਰ ਛੜੇ ਅਠਾਰਹ ਮਹੀਨੇ। ਪਿਛੇ ਆ ਚੁੱਕਾ ਹੈ ਕਿ ਜਦ ਕਲਾਇਵ ੧੭੫੭ ਈ· ਸੰ· ਵਿੱਚ ਬੰਗਾਲੇ ਆਇਆ, ਤਦ ਅੰਗ੍ਰੇਜਾਂ ਦਾ ਭੈੜਾ ਹਾਲ ਸੀ ਅਤੇ ਹੁੱਦੇਦਾਰ ਉੱਥੋਂ ਕੱਢੇ ਗਏ ਸਨ, ਪਰ ਫੇਰ ਜਦ ੧੭੬੭ ਈ· ਸੰ· ਵਿੱਚ ਬੰਗਾਲੇ ਥੋਂ ਵਿਦਾ ਹੋਇਆ, ਤਦ ਇਸ ਵਿੱਚ ਕੁਛ ਸੰਸਾ ਨਹੀਂ ਹੈ ਜੋ ਉਸ ਵੇਲੇ ਹਿੰਦ ਵਿੱਚ ਉਹ ਵੱਡਾ ਬਲੀ ਹਾਕਮ ਸੀ, ਅਤੇ ਅੰਗ੍ਰੇਜ ਬੰਗਾਲ ਬਿਹਾਰ ਉੜੀਸਾ ਦੇ ਕੁੱਲ ਮਾਲਕ ਸਨ, ਅਤੇ ਦਿੱਲੀ ਦੇ ਪਾਤਸਾਹ ਨੈ ਬੀ ਇਸ ਗੱਲ ਨੂੰ ਅੰਗੀਕਾਰ ਕਰ ਲੀਤਾ ਸੀ ॥

ਨਬਾਬ ਮੀਰਜਾਫਰ ॥

ਪਲਾਸੀ ਦੀ ਲੜਾਈ ਪਿਛੇ ਮੀਰਜਾਫਰ ਬੰਗਾਲੇ ਦਾ ਨਬਾਬ ਹੋਇ-ਆ, ਪਰ ਉਹ ਨਿਰਾ ਕਹਣ ਨੂੰ ਹੀ ਸੀ ਅਸਲ ਵਿੱਚ ਕਲਾਇਵ ਨਬਾ-ਬੀ ਕਰਦਾ ਸੀ, ਅਰਥਾਤ ਜੋ ਜੋ ਕੁਛ ਉਹ ਮੰਗ ਦਿੰਦਾ, ਮੀਰ ਜਾਫਰ

ਮੰਨਦਾ ਸੀ। ਜਦ ਤੀਕੁ ਕਲਾਇਵ ਹਿੰਦ ਵਿੱਚ ਰਿਹਾ ਉਸ ਦਾ ਇਹੋ ਹਾਲ ਰਿਹਾ। ਜਦ ਕੋਈ ਵੈਰੀ ਮੀਰਜਾਫਰ ਪੁਰ ਹੱਲਾ ਕਰਦਾ ਸੀ ਉਸ ਦੇ ਟਾਕਰੇ ਪੁਰ ਕਲਾਇਵ ਹੀ ਜਾਂਦਾ ਸੀ। ਜਿਹਾ ਇੱਕ ਵਾਰ ਮਿਰਜਾ ਆਲੀਗੁਹਰ ਨੈ ਜੋ ਪਿੱਛੋਂ ਸਾਹਆਲਮ ਦੂਜੇ ਦੇ ਨਾਉਂ ਪਰਗਟ ਹੋਇਆ ਸੂਬੇ ਬਿਹਾਰ ਪੁਰ ਹੰਲਾ ਕੀਤਾ। ਕਲਾਇਵ ਨੈ ਹੀ ਪਟਨੇ ਕੋਲ ਫੌਜ ਘੱਲਕੇ ਉਸ ਨੂੰ ਹਾਰ ਦਿੱਤੀ, ਅਤੇ ਉਸ ਦੇ ਸਹਾਇਕ ਨਬਾਬ ਵਜੀਰ ਵਾਲੀਔਧ ਨੂੰ ਉੱਥੋਂ ਨਸਾ ਦਿੱਤਾ, ਇਹ ਪਟਨੇ ਦੀ ਪਹਲੀ ਲੜਾਈ ਸੀ। ਗੱਲ ਕਾਹਦੀ, ਕਲਾਇਵ ਬੰਗਾਲੇ ਦਾ ਰਾਜ ਕਰਦਾ ਅਤੇ ਮੀਰਜਾਫਰ ਮੁਰਸਦਾਬਾਦ ਵਿੱਚ ਮੌਜਾਂ ਕਰਦਾ ਸੀ॥

ਕਲਾਇਵ ਤਿੰਨ ਵਰਹੇ ਬੰਗਾਲੇ ਦੀ ਗਵਰਨਰੀ ਕਰਕੇ ਪੰਜ ਵਰਿਹਾਂ ਦੇ ਲਈ ਵਿਲਾਇਤ ਚਲਿਆ ਗਿਆ, ਅਤੇ ਉਸ ਦੀ ਥਾਉਂ ( ਵੈਨਸਟਾਰਟ ) ਗਵਰਨਰ ਹੋਇਆ। ਉਸ ਨੈ ਅਰ ਉਸ ਦੀ ਕੌਂਸਲ ਨੈ ਜਦ ਡਿੱਠਾ, ਕਿ ਨਬਾਬ ਵੱਡਾ ਉਡਾਊ ਅਤੇ ਅੰਨੇਵਾਹ ਰੁਪਯਾ ਸਿੱਟਦਾ ਹੈ, ਪਰ ਅੰਗ੍ਰੇਜਾਂ ਦਾ ਰੁਪਯਾ ਦੇਣ ਵਿੱਚ ਲੱਲੇਪੱਤੇ ਕਰਦਾ ਹੈ। ਤਦ ਉਨਾਂ ਨੈ ਉਸ ਕੋਲੋਂ ਗੱਦੀ ਖੋਹਕੇ ਉਸ ਦੇ ਭਤੀਜੇ ਮੀਰ ਕਾਸਮ ਨੂੰ ਦੇ ਦਿੱਤੀ, ਜਿਸ ਦਾ ਵੇਰਵਾ ਅੱਗੇ ਖੋਲ੍ਹਿਆ ਜਾ-ਵੇਗਾ। ਪਰ ਕੁਛ ਦੇਰ ਪਿਛੇ ਕਲਕੱਤੇ ਦੀ ਕੌਂਸਲ ਨੈ ਉਸ ਨੂੰ ਗੱਦੀਓਂ ਉਤਾਰਕੇ ਫੇਰ ਮੀਰਜਾਫਰ ਨੂੰ ਹੀ ਨਬਾਬੀ ਦਿੱਤੀ, ਇਸ ਬਖਸੀਸ ਦੇ ਵੱਟੇ ਉਸ ਕੋਲੋਂ ਬਾਹਲਾ ਧਨ ਲੀਤਾ। ਫੇਰ ਥੋੜ੍ਹੇ ਚਿਰ ਪਿਛੇ ਮੀਰ ਜਾਫਰ ਮਰ ਗਿਆ। ਉਸ ਦੇ ਮਰਨ ਦਾ ਕਾਰਣ ਇਹ ਬੀ ਸੀ, ਜੋ ਚੜ੍ਹੇ ਸੂਰਜ ਕਲਕੱਤੇ ਦੇ ਅੰਗ੍ਰੇਜ ਉਸ ਥੋਂ ਹਜਾਰਾਂ ਰੁਪਯੇ ਮੰਗਦੇ ਸਨ, ਇਸ ਲਈ ਉਸ ਦੀ ਨੱਕ ਜਿੰਦ ਆ ਗਈ ਸੀ। ਉਸ ਦੀ ਮੌਤ ਤੇ ਪਿਛੇ ਕੌਂਸਲ ਨੈ ਹੋਰ ਰੁਪਯਾ ਲੈਕਰ ਉਸ ਦੇ ਪੁਤ੍ਰ ਨਾਜਮੁਲਦੌਲਾ ਨੂੰ ਗੱਦੀ ਦਿੱਤੀ।

ਇਸ ਸਖਸ ਪੁਰ ਬੰਗਾਲ ਦੀ ਸੂਬੇਦਾਰੀ ਮੁੱਕ ਗਈ, ਕਿੰਉ ਜੋ ਉਸ ਦੇ ਸਮੇ ਵਿੱਚ ਦਿੱਲੀ ਦੇ ਮੁਗਲ ਪਾਤਸਾਹ ਨੈ ਬੰਗਾਲ ਸੂਬੇ ਦੀ ਦੀਵਾਨੀ ਪੂਰਬੀ ਹਿੰਦ ਕੰਪਨੀ ਨੂੰ ਦੇ ਦਿੱਤੀ। ਕੰਪਨੀ ਦੀ ਇੰਉ ਤਾ ਬੰਗਾਲ ਵਿੱਚ ਚਿਰ ਥੋਂ ਹੁਕੂਮਤ ਸੀ, ਪਰ ਹੁਣ ਪਾਤਸਾਹ ਦੀ ਵਲੋਂ ਦੀਵਾਨੀ ਦਾ ਹੁਕਮ ਬਖਸੇ ਜਾਣ ਥੋਂ, ਉਹ ਕਾਨੂਨ ਸਿਰ ਬੀ ਬੰਗਾਲੇ ਦੇ ਹਾਕਮ ਹੋ ਗਏ॥

ਮੀਰ ਕਾਸਮ॥

ਜਦ ਮੀਰ ਕਾਸਮ ਆਪਣੇ ਚਾਚੇ ਮੀਰਜਾਫਰ ਦੀ ਥਾਉਂ ਬੰਗਾਲੇ ਦਾ ਨਬਾਬ ਠਹਰਿਆ, ਤਦ ਉਸ ਨੈ ਤਿੰਨ ਜਿਲੇ ਬਰਦਵਾਨ, ਮੇਦਨੀ ਪੁਰ, ਚਿਤਾਗੰਗ, ਅੰਗ੍ਰੇਜਾਂ ਦਾ ਨਜਰਾਨਾ ਕੀਤਾ। ਇਹ ਨਬਾਬ ਵੱਡਾ ਚਤੁਰ ਇਕਰਸ ਸੁਭਾਉਵਾਲਾ ਸੀ। ਇਸ ਨੈ ਇਹ ਮਨੋਰਥ ਕੀਤਾ, ਕਿ ਅੰਗ੍ਰੇਜ ਜਿਨ੍ਹਾਂ ਨੈ ਇਸ ਨੂੰ ਹਕੂਮਤ ਦਿਵਾਈ ਸੀ, ਉਨ੍ਹਾਂ ਥੋਂ ਆਪ ਬੇਵਾਗਾ ਹੋ ਜਾਵੇ। ਜਿਹਾਕੁ ਪਹਲਾ ਦਾਉ ਇਹ ਖੇਡਿਆ ਕਿ ਮੁਰਸਦਾਬਾਦ ਜੋ ਕਲਕੱਤੇ ਦੇ ਨੇੜੇ ਸੀ ਉੱਥੋਂ ਆਪ-ਣੀ ਰਾਜ ਧਾਨੀ ਮੁੰਗੇਰ ਵਿੱਚ ਬਦਲ ਦਿੱਤੀ, ਇਸ ਲਈ ਜੋ ਅੰਗ੍ਰੇ-ਜਾਂ ਥੋਂ ਦੂਰ ਰਹਕੇ ਅੰਦਰਖਾਨੇ ਤਿਆਰੀਆਂ ਕਰੇ। ਫੇਰ ਦੂਜੀ ਤੋਲ ਇਹ ਕੀਤੀ ਜੋ ਫੌਜ ਭਰਤੀ ਕਰਕੇ ਫਿਰੰਗੀਆਂ ਦੀ ਤਰਾਂ ਕਵਾਇਤ ਸਿਖਾਉਣ ਲੱਗਾ॥

ਪਟਨੇ ਦੀ ਦੂਜੀ ਲੜਾਈ॥

ਉਸ ਵੇਲੇ ਸਾਹਆਲਮ ਦੂਜੇ ਨੈ ਬਿਹਾਰ ਸੂਬੇ ਦੇ ਫੇਰ ਨਵੇਂ ਸਿਰੇ ਕਾਬੂ ਕਰਨ ਦੀ ਪੱਕੀ ਭਾਉਣੀ ਕੀਤੀ। ਪਰੰਤੂ ਕਰਨੈਲ ਕਾਰਨਕ ਨੈ ਪਟਨੇ ਦੀ ਦੂਜੀ ਲੜਾਈ ਵਿੱਚ ਉਸ ਨੂੰ ਹਾਰ ਦਿੱਤੀ, ਅਰ ਫੌਜ ਨੂੰ ਤਿੰਨ ਤੇਰਾਂ ਕਰ ਦਿੱਤਾ। ਲੜਾਈ ਥੋਂ ਪਿਛੋਂ ਪਾਤਸਾਹ ਕਾਰਨਕ ਦੇ ਨਾਲ ਸੁਲਹਾ ਕਰਕੇ ਪਟਨੇ ਆਇਆ, ਉੱਥੇ ਮੀਰ ਕਾਸਮ ਨੈ ਕਾਰ-

ਨਕ ਦੇ ਕਹੇ ਪਾਤਸਾਹ ਦੀ ਤਾਬੇਦਾਰੀ ਕਬੂਲ ਕੀਤੀ। ਇਸ ਪੁਰ ਪਾਤਸਾਹ ਨੈ ਉਸ ਨੂੰ ਬੰਗਾਲ, ਬਿਹਾਰ, ਅਰ ਉੜੀਸੇ ਦਾ ਸੂਬੇਦਾਰ ਥਾਪ ਦਿੱਤਾ।

ਕੁਛ ਚਿਰ ਪਿਛੇ ਮੀਰ ਕਾਸਮ ਅਰ ਅੰਗ੍ਰੇਜਾਂ ਵਿੱਚ ਤਕਰਾਰ ਹੋ ਗਿਆ। ਪਹਲੇ ਪਹਲ ਤਾਂ ਨਬਾਬ ਨਿਰਦੋਖ ਸੀ ਅਰ ਕੌਂਸਲ ਦੇ ਅੰਗ੍ਰੇਜਾਂ ਦੀ ਵਲੋਂ ਉਸ ਦੇ ਨਾਲ਼ ਅਨਜਾਉ ਅਰ ਵਧੀਕੀ ਹੋਈ ਸੀ, ਪਰ ਓੜਕ ਪਟਨੇ ਵਿੱਚ ਉਸ ਨੈ ਬਾਹਲੇ ਬੇਕਸੂਰ ਅੰਗ੍ਰੇਜਾਂ ਦਾ ਘਾਤ ਕਰਾਕੇ, ਆਪ ਨੂੰ ਕਲੰਕੀ ਕੀਤਾ, ਅਰ ਆਪਣੇ ਕੰਮ ਨੂੰ ਵਿਗਾੜ ਬੈਠਾ। ਇਹ ਦਰਦਵਾਲੀ ਕਹਾਣੀ ਇਉਂ ਹੈ, ਕਿ ਮੀਰ ਕਾਸਮ ਪਟਨੇ ਦੇ ਕਿਲੇ ਵਿੱਚ ਰਹੰਦਾ ਸੀ, ਅਰ ਅੰਗ੍ਰੇਜੀ ਸੈਨਾ ਉਸ ਪੁਰ ਵਧਦੀ ਚਲੀ ਆਉਂਦੀ ਸੀ, ਜਦ ਉਹ ਬਹੁਤ ਤੰਗ ਅਰ ਨਿਰਾਸ ਹੋਇਆ, ਤਦ ਉਸ ਨੈ ਘੁਮਨਘੇਰੀ ਵਿੱਚ ਆਕੇ ਆਪਣੇ ਸਾਰੇ ਕੈਦੀ ਅੰਗ੍ਰੇਜਾਂ ਨੂੰ ਜੋ ੧੪੮ ਆਦਮੀ ਸਨ ਕਤਲ ਕਰਾ ਦਿੱਤੇ। ਇਸ ਥੋਂ ਪਿਛੇ ਅੰਗ੍ਰੇਜੀ ਫੌਜ ਨੈ ਉੱਥੇ ਹੱਲਾ ਕਰਕੇ ਪਟਨਾ ਜਿੱਤ ਲਿਤਾ। ਅਰ ਮੀਰ ਕਾਸਮ ਉੱਥੋਂ ਔਧ ਨੂੰ ਪੜਾ ਹੋਇਆ, ਅਰ ਉਸ ਨੈ ਔਧ ਦੇ ਵਾਲੀ ਨਬਾਬ ਵਜੀਰ ਅਰ ਦਿੱਲੀ ਦੇ ਪਾਤਸਾਹ ਸਾਹਆਲਮ ਦੇ ਪਾਸ ਜਾਕਰ ਕੁਮਕ ਮੰਗੀ। ਇਨ੍ਹਾਂ ਦੁਹਾਂ ਨੈ ਮੀਰ ਕਾਸਮ ਦੀ ਪਿੱਠ ਲਈ ਇੱਕ ਮੁੱਠ ਕੀਤੀ, ਅਰ ਤਿੰਨੇ ਕੱਠੇ ਹੋਕੇ ਪਟਨੇ ਆਏ। ਪਰੰਤੂ ਅੰਗ੍ਰੇਜੀ ਫੌਜ ਨੈ ਉੱਧਰੋਂ ਉਨ੍ਹਾਂ ਦੇ ਚੰਗੇ ਦੰਦ ਖੱਟੇ ਕੀਤੇ। ਫੇਰ ਉਨ੍ਹਾਂ ਨੈ ਬੁਕਸਰ ਪੁਰ ਸੋਨੇ ਨਦੀ ਕੋਲ਼ ਮੋਰਚੇ ਬੰਨ੍ਹੇ, ਅਰ ੧੭੬੪ ਈ. ਸੰ. ਵਿੱਚ ਮੇਜਰ ਮੈਨਰੋ ਦੀ ਫੌਜ ਨਾਲ਼ ਉਨ੍ਹਾਂ ਦਾ ਮੱਥਾ ਲੱਗਾ ਜਿਸ ਵਿੱਚ ਉਨ੍ਹਾਂ ਨੈ ਪਿੱਠ ਦਿਖਾਈ॥

ਬੁਕਸਰ ਦੀ ਲੜਾਈ ॥

ਇਸ ਫਤੇ ਥੋਂ ਵੱਡੇ ਉੱਮ ਦੇ ਕੰਮ ਨਿੱਕਲੇ ਅਰਥਾਤ ਨਬਾਬ ਵਜੀਰ ਔਧ ਦਾ ਵਾਲੀ ਜੋ ਕਹਿਣ ਨੂੰ ਤਾਂ ਸਾਹਆਲਮ ਦੂਜੇ ਦਾ ਤਾਬੇਦਾਰ ਸੀ, ਪਰ ਅਸਲ ਵਿੱਚ ਥੋੜੇ ਚਿਰ ਥੋਂ ਨਾ ਨਿਰਾ ਔਧ ਪਰੰਤੂ ਸਾਰੀ ਮੁਗਲ ਪਾਤਸਾਹੀ ਦਾ ਮੁਖਤਿਆਰ ਸੀ। ਇਸ ਲੜਾਈ ਵਿੱਚ ਉਹ ਨਿਰਾ ਨਿਰਬਲ ਹੋ ਗਿਆ, ਇਸ ਥੋਂ ਪਿਛੋਂ ਉਸ ਨੈ ਬੀ ਹਾਰਕੇ ਅੰਗ੍ਰੇਜਾਂ ਦੇ ਪਿਆਰ ਦਾ ਪੱਲਾ ਪਕੜਿਆ। ਇਸ ਤਰਾਂ ਅੰਗ੍ਰੇਜ ਮੱਧ ਹਿੰਦ ਦੇ ਬੀ ਮਾਲਕ ਹੋ ਗਏ। ਫੇਰ ਪਾਤਸਾਹ ਬੀ ਆਪ ਅੰਗ੍ਰੇਜਾਂ ਦੇ ਦਲ ਵਿੱਚ ਚਲਿਆ ਆਇਆ, ਅਰ ਇਸ ਗੱਲ ਦਾ ਚਾਹਕ ਹੋਇਆ, ਜੋ ਅੰਗ੍ਰੇਜਾਂ ਦੀ ਕਿਰਪਾ ਦ੍ਰਿਸਟ ਨਾਲ ਦਿੱਲੀ ਵਿੱਚ ਉਸ ਦਾ ਰਾਜ ਫੇਰ ਦ੍ਰਿੜ ਹੋ ਜਾਵੇ। ਜਦ ਕਲਾਇਵ ਛੁੱਟੀ ਲੈਕੇ ਵਿਲਾਇਤ ਨੂੰ ਵਿਦਿਆ ਹੋਇਆ ਸੀ, ਤਦ ਕਲਕੱਤੇ ਦੇ ਅੰਗ੍ਰੇਜੀ ਹਾਕਮ ਵੱਡੇ ਬਦਨੀਤ ਹੋ ਗਏ ਸਨ, ਕੌਂਸਲ ਦੇ ਪੈਂਚ ਆਪਣੇ ਦੇਸੀ ਲਾਭ ਨੂੰ ਛੱਡਕੇ ਜਾਤੀ ਲਾਭ ਅਤੇ ਮਾਯਾ ਲੁੱਟਣ ਦੇ ਲੋਭ ਵਿੱਚ ਲੰਪਟ ਹੋ ਗਏ ਸਨ। ਸੋ ਕੰਪਨੀ ਨੈ ਜਦ ਇਹ ਗੱਲ ਤਾੜੀ ਭਾਵੇਂ ਉਹ ਕਲਾਇਵ ਦੀ ਅਗਲੀ ਟਹਲ ਥੋਂ ਬਹੁਤ ਧੰਨਵਾਦਕ ਨਹੀਂ ਸੀ, ਤਦ ਬੀ ਇਨ੍ਹਾਂ ਵਿਗਾੜਾਂ ਦੇ ਰੋਕਣ ਲਈ ਉਸ ਨੂੰ ਕਲਾਇਵ ਥੋਂ ਚੜ੍ਹਦਾ ਕੋਈ ਨਾ ਸੁੱਝਿਆ। ਸੋ ਉਸ ਨੈ ਕਲਾਇਵ ਨੂੰ ਕਿਹਾ ਕਿ ਆਪ ਇੱਕਵਾਰ ਫੇਰ ਹਿੰਦ ਜਾਈਏ, ਅਰ ਜੋ ਉੱਥੇ ਦੇ ਵਿਗਾੜਾਂ ਨੂੰ ਸੁਧਾਰੇ, ਕਲਾਇਵ ਨੈ ਪਹਲੇ ਸੱਤਬਚਨ ਨਾ ਕੀਤਾ, ਪਰ ਓੜਕ ਕੰਪਨੀ ਦੀ ਆਗਿਆ ਮੰਨ ਲੀਤੀ, ੧੭੬੫ ਈ. ਸੰ. ਵਿੱਚ ਫੇਰ ਕਲਕੱਤੇ ਆਇਆ, ਆਉਂਦੇ ਹੀ ਕੰਪਨੀ ਦੀ ਮਨਸਾ ਅਨੁਸਾਰ ਇਹ ਹੁਕਮ ਕੀਤਾ, ਕਿ ਕੰਪਨੀ ਦਾ ਕੋਈ ਨੌਕਰ ਨਜਰ ਭੇਟ ਨਾ ਲਵੇ, ਅਰ ਪਕਿਆਈ ਲਈ ਸਭ ਥੋਂ ਲਿਖਤ ਕਰਵਾਈ ਕਿ ਅਸੀਂ

ਇਸ ਨਿਯਮ ਥੋਂ ਬਾਹਰ ਨਾ ਹੋਵਾਂਗੇ। ਇਸ ਕਜੀਏ ਥੋਂ ਨਿਬੜ-ਕਰ ਕਲਾਇਵ ਪ੍ਰਯਾਗ ਨੂੰ ਪਯਾਨਾ ਕੀਤਾ, ਉੱਥੇ ਅੰਗ੍ਰੇਜ਼ੀ ਫੌਜ ਜਮਾ ਸੀ। ਸਾਹਆਲਮ ਅਰ ਸੁਜਾਯਦੌਲਾ ਜਰਨੈਲ ਕਾਰਨਕ ਦੇ ਦਲ ਵਿੱਚ ਵਿਦਮਾਨ ਸਨ, ਅਰ ਕਰਾਰ ਨਾਮੇ ਨੂੰ ਉਡੀਕ ਰਹੇ ਸਨ। ਕਲਾਇਵ ਨੈ ਆਕਰ ਇਸ ਕਾਰਜ ਨੂੰ ਬੀ ਸਿੱਧ ਕੀਤਾ, ਅਰਥਾਤ ਔਧ ਵਿੱਚ ਸੁਜਾਯਅਲਦੌਲਾ ਨੂੰ ਇਸ ਸਰਤ ਪੁਰ ਰੱਖਿਆ ਜੋ ਉਹ ਸਰਕਾਰ ਅੰਗ੍ਰੇਜ਼ੀ ਦਾ ਸੱਚਾ ਮਿਤ੍ਰ ਰਹੇ। ਕੋਰਹ ਅਰ ਪ੍ਰਯਾਗ ਦੇ ਜਿਲੇ ਪਾਤਸਾਹ ਨੂੰ ਦੇ ਦਿੱਤੇ। ਫੇਰ ਪਾਤਸਾਹ ਨੈ ੨੬ ਲੱਖ ਰੁਪਯਾ ਵਰਹੇ ਦੇ ਬਦਲੇ ਸੂਬੇ ਬੰਗਾਲ, ਬਿਹਾਰ, ਅਰ ਉਡੀਸੇ, ਦੀ ਦੀਵਾਨੀ ਅੰਗ੍ਰੇਜ਼ਾਂ ਨੂੰ ਬਖਸ ਦਿੱਤੀ, ਇਸ ਪਦਵੀ ਥੋਂ ਨਿਰੀ ਇਹੋ ਭਾਉਣੀ ਸੀ ਜੋ ਅੰਗ੍ਰੇਜ਼ ਇਨ੍ਹਾਂ ਸੂਬਿਆਂ ਦੀ ਆਮ-ਦਨੀ ਉਗਰਾਹੁਣ, ਪਰ ਯਥਾਰਥ ਇਹ ਹੈ ਕਿ ਇਨ੍ਹਾਂ ਸੂਬਿਆਂ ਦੀ ਸਾਰੀ ਹਕੂਮਤ ਅੰਗ੍ਰੇਜ਼ਾਂ ਦੇ ਪੇਟੇ ਆ ਗਈ। ਇਸ ਵਿੱਚ ਕੁਛ ਸੰਸਾ ਨਹੀਂ ਜੋ ਪਾਤਸਾਹ ਨੈ ਅੱਜ ਅੰਗ੍ਰੇਜ਼ਾਂ ਨੂੰ ਬਸੀਕਾਰ ਬਖਸਿਆ, ਜੋ ਉਹ ਉਨ੍ਹਾਂ ਨੂੰ ਬਹੁਤ ਪਹਿਲੇ ਹੀ ਥੋਂ ਵਿਦਮਾਨ ਸੀ, ਪਰ ਫੇਰ ਬੀ ਪਾਤਸਾਹ ਦੀ ਵਲੋਂ ਉਸ ਦਾ ਮਿਲ ਜਾਣਾ ਇੱਕ ਵੱਡੀ ਗੱਲ ਹੈ, ਕਿਉਂ ਜੋ ਪਹਿਲੇ ਉਹ ਜੋਗ ਰੀਤ ਨਾਲ ਇਨ੍ਹਾਂ ਸੂਬਿਆਂ ਦੇ ਸ੍ਵਾਮੀ ਨਹੀਂ ਸਨ, ਹੁਣ ਉਨ੍ਹਾਂ ਨੂੰ ਪਾਤਸਾਹੀ ਗੱਦੀ ਮਿਲ ਗਈ। ਇਹ ਗੱਲ ੧੨ ਅਗਸਤ ੧੭੬੫ ਈ. ਸੰ. ਵਿੱਚ ਹੋਈ। ਇਸ ਥੋਂ ਥੋੜ੍ਹੇ ਹੀ ਦਿਨ ਪਿਛੇ ਬੰਗਾਲ ਦੇ ਨਬਾਬ ਨੈ ਰਿਯਾਸਤ ਥੋਂ ਕਿਨਾਰਾ ਕੀਤਾ, ਅਰ ਉਸ ਦੀ ਇੱਕ ਵੱਡੀ ਇੰਗਸ ਲਗਾਈ ਗਈ॥

ਕਲਾਇਵ ਦੇ ਸੁਧਾਰ॥

ਉਪਰੰਦ ਕਲਾਇਵ ਥੋੜ੍ਹੇ ਹੀ ਮਹੀਨੇ ਹਿੰਦ ਵਿੱਚ ਰਿਹਾ, ਪਰੰਤੂ

ਇਸ ਸਮੇ ਵਿੱਚ ਉਸ ਨੈ ਵਡੇ ਜਤਨ ਨਾਲ ਅੰਗ੍ਰੇਜ਼ੀ ਹਕੂਮਤ ਦੇ ਉਪਾਵਾਂ ਵਿੱਚ ਸੁਧਾਰ ਕੀਤੇ। ਇਹੋ ਹਿੰਦ ਵਿੱਚ ਉਸ ਦੇ ਦੁਬਾਰਾ ਆਉਣ ਦੀ ਲੋੜ ਸੀ। ਜਿਹਾਕੁ ਪਹਲੇ ਤਾਂ ਉਸ ਨੈ ਫੌਜੀ ਅਪਸਰਾਂ ਦੇ ਲਾਭਾਂ ਤੇ ਨਮਿੱਤ ਘੱਟ ਕੀਤੇ, ਅਰ ਜਦ ਦੋ ਸੌ ਜੰਗੀ ਅਪਸਰਾਂ ਨੈ ਏਕਾ ਕਰਕੇ ਉਸ ਨਾਲ ਵੈਰ ਚੱਕਿਆ, ਤਦ ਉਸ ਨੈ ਵੱਡੀ ਦ੍ਰਿੜਤਾ ਨਾਲ ਉਨ੍ਹਾਂ ਦੀ ਸਤਯਾਨਾਸ ਕੀਤੀ। ਫੇਰ ਕੰਪਨੀ ਦੇ ਨੌਕਰ ਜੋ ਆਪਣੀ ਜ਼ਾਤੀ ਵਪਾਰ ਕੀਤਾ ਕਰਦੇ ਸਨ ਉਨ੍ਹਾਂ ਦੇ ਬੀ ਚੰਗੀ ਤਰਾਂ ਕੰਨ ਮਰੋੜੇ॥

ਇਹ ਸਾਰੇ ਕੰਮ ਕਰਕੇ ਕਲਾਇਵ ੧੭੬੭ ਈ. ਸੰ. ਵਿੱਚ ਹਿੰਦ ਥੋਂ ਵਿਦਿਆ ਹੋਇਆ, ਅਰ ਫੇਰ ਇੱਧਰ ਦਾ ਮਨੋਰਥ ਨਹੀਂ ਕੀਤਾ। ਦੋ ਸਾਲ ਪਹਲੇ ਜਦ ਉਹ ਵਿਲਾਯਤੋਂ ਆਇਆ ਸੀ, ਉਸ ਵੇਲੇ ਨਾਲੋਂ ਹੁਣ ਵੱਡਾ ਗਰੀਬ ਹੋਕੇ ਘਰ ਗਿਆ। ਪਰੰਤੂ ਵਿਲਾਯਤ ਵਿੱਚ ਉਸ ਦੀ ਵੱਡੀ ਪਰਤਿਸਟਾ ਹੋਈ, ਪਰ ਉਸ ਨੈ ਹਿੰਦ ਵਿੱਚ ਜੋ ਸੁਧਾਰ ਕੀਤੇ ਸਨ, ਉਸ ਦੇ ਕਾਰਣ ਉਸ ਦੇ ਬਾਹਲੇ ਵੈਰੀ ਹੋ ਗਏ ਸਨ, ਜਿਨ੍ਹਾਂ ਨੂੰ ਉਸ ਨੈ ਡੰਨ ਦਿੱਤਾ ਜਾਂ ਜਿਨ੍ਹਾਂ ਦੇ ਹੁੱਦੇ ਤੋੜੇ ਸਨ, ਸਾਰਿਆਂ ਦੇ ਸਾਰੇ ਉਸ ਦੇ ਅਜੋੜ ਹੋ ਗਏ। ਤਦੋਂ ਕੰਪਨੀ ਦੇ ਮਿੰਬਰਾਂ ਨੈ ਜਿਹੀਕੁ ਚਾਹੀਦੀ ਸੀ ਉਸ ਦੀ ਪਿੱਠ ਨਾ ਭਰੀ। ਪਰ ਓੜਕ ਪਾਰਲੀਮਿੰਟ ਦੀ ਇਹ ਸਲਾਹ ਹੋਈ, ਜੋ ਕਲਾਇਵ ਨੈ ਦੇਸਲਾਭ ਦੀ ਲਈ ਵੱਡੇ ਵੱਡੇ ਸੁਭ ਕਾਰਜ ਤੋੜ ਪਹੁੰਚਾਏ ਹਨ, ਇਸ ਕਾਰਨ ਉਹ ਸਾਰੇ ਦਾਗਾਂ ਥੋਂ ਬੇਦਾਗ ਹੋ ਗਿਆ, ਅਰ ਆਪਣੇ ਵੈਰੀ ਡੂਪਲੇ ਥੋਂ ਦਸ ਵਰਹੇ ਪਿੱਛੋਂ ਹੁਕਮ ਸੱਤ ਹੋਇਆ॥

---

# ਸੱਤਵਾਂ ਪਰਬ ॥

# ਪਹਲਾ ਧਿਆਉ ॥

## ਵਾਰਨਹੇਸਟਿੰਗ—ਹਿੰਦ ਦਾ ਪਹਲਾ ਗਵਰਨਰ ਜਨਰਲ ॥

ਜਦ ਕਲਾਇਵ ਹਿੰਦੋਂ ਪਧਾਰਿਆ, ਤਦ ਕਈ ਵਰਹੇ ਤੀਕੂ ਬੰਗਾਲੇ ਵਿੱਚ ਦੋ ਅਮਲੀ ਰਹੀ, ਅਰਥਾਤ ਨਬਾਬ ਦੇ ਅਹਲਕਾਰਾਂ ਦਾ ਬੀ ਹੁਕਮ ਚਲਦਾ ਸੀ, ਅਰ ਕੰਪਨੀ ਦੇ ਅਪਸਰਾਂ ਦਾ ਬੀ । ਇਸ ਦੋ ਅਮਲੀ ਨਾਲ ਵੱਡੀ ਖਟਪਟੀ ਪੈ ਰਹੀ ਸੀ। ਪਰਜਾ ਦਾ ਵੱਖ ਘਾਟਾ ਹੁੰਦਾ ਸੀ ਅਰ ਸਰਕਾਰੀ ਆਮਦਨੀ ਵਿੱਚ ਅੱਡ ਛਲ ਹੁੰਦਾ ਸੀ, ਜੇਕਰ ਲਾਭ ਸੀ ਤਦ ਸਰਕਾਰੀ ਅਪਸਰਾਂ ਨੂੰ ਸੀ ਕਿਉਂ ਜੋ ਉਹ ਸਵਾਰਥ ਸਾਧਕ ਸਨ। ਇਹ ਤਾੜਕੇ ਕੰਪਨੀ ਦੋ ਅਮਲੀ ਦੇ ਵਿਗਾੜਨ ਵਿੱਚ ਉੱਦਤ ਹੋਈ। ਸੋ ਇਸ ਕੰਮ ਦੀ ਲਈ ਵਾਰਨਹੇਸਟਿੰਗ ਨੂੰ ੧੭੭੨ ਈ· ਸੰ· ਵਿੱਚ ਬੰਗਾਲੇ ਦਾ ਗਵਰਨਰ ਥਾਪਕੇ ਘੱਲਿਆ, ਅਰ ਕੰਪਨੀ ਦੇ ਹੱਥ ਬੰਗਾਲੀ ਦੀਵਾਨੀ ਦੀਆਂ ਜੋ ਸਮਰਥਾਂ ਸਨ ਸਾਰੀਆਂ ਉਸ ਨੂੰ ਸੌਂਪੀਆਂ ॥

ਵਾਰਨਹੇਸਟਿੰਗ ਪਹਲੇ ਬੀ ਬੰਗਾਲੇ ਵਿੱਚ ਕੁਛ ਚਿਰ ਤੀਕੂ ਵੱਡੇ ਵੱਡੇ ਦੀਵਾਨੀ ਹੁੱਦਿਆਂ ਵਿੱਚ ਨਾਮਵਰ ਹੋ ਚੁੱਕਾ ਸੀ । ਫੇਰ ਮਦਰਾਸ ਦੀ ਕੌਂਸਲ ਦਾ ਮਿੰਬਰ ਹੋ ਗਿਆ ਸੀ, ਹੁਣ ਜੋ ਉਹ ਬੰਗਾਲ ਦਾ ਗਵਰਨਰ ਹੋਕੇ ਆਇਆ, ਤਦ ਆਉਂਦੇ ਹੀ ਉਸ ਨੇ ਮੁਰਸਦਾਬਾਦ ਦੀ ਥਾਉਂ ਕਲਕੱਤੇ ਨੂੰ ਅੰਗ੍ਰੇਜੀ ਹਕੂਮਤ ਦਾ ਰਾਜ-ਧਾਮ ਬਣਾਇਆ। ਦੀਵਾਨੀ ਅਰ ਫੌਜਦਾਰੀ ਦੀਆਂ ਨਵੀਆਂ

ਅਦਾਲਤਾਂ ਪੱਕੇ ਕਰਨ ਦਾ ਉਪਾਉ ਕੀਤਾ। ਅਰ ਇੱਕ ਨਵੇਂ ਕਨੂਨ ਸੰਗ੍ਰਹ ਪੋਥੀ ਦੇ ਤਿਆਰ ਕਰਨ ਵਿੱਚ ਤਤਪਰ ਹੋਇਆ॥

ਰੁਹੇਲਿਆਂ ਨਾਲ ਅੰਗਰੇਜ਼ਾਂ ਦੀ ਲੜਾਈ॥

ਵਾਰਨਹੇਸਟਿੰਗ ਦੋ ਵਰਹੇ ਤਾ ਬੰਗਾਲੇ ਦਾ ਗਵਰਨਰ ਰਿਹਾ, ਫੇਰ ਕੰਪਨੀ ਦੇ ਕੁੱਲ ਲਾਂਕੇ ਹਿੰਦ ਦਾ ਗਵਰਨਰ ਜਨਰਲ ਥਾਪਿਆ ਗਿਆ। ਇਸ ਦੀ ਗਵਰਨਰੀ ਵਿੱਚ ਰੁਹੇਲਿਆਂ ਦੀ ਲੜਾਈ ਖਰੀ ਪਰਸਿੱਧ ਹੈ। ਉਸ ਦਾ ਵੇਰਵਾ ਇਹ ਹੈ—ਕਿ ਰੁਹੇਲਿਆਂ ਨੈ ਜੋ ਪਠਾਣਾਂ ਦੀ ਕੋਮ ਵਿੱਚੋਂ ਹਨ, ਮਹੰਮਦ ਸਾਹ ਦੇ ਰਾਜ ਨੂੰ ਅਸਮਰਥ ਜਾਣਕੇ, ਹਿੰਦ ਦਾ ਇੱਕ ਸੂਬਾ ਜੋ ਔਧ ਦੇ ਪੱਛਮੋਤਰ ਹੈ, ਜਿਸ ਨੂੰ ਹੁਣ ਉਨ੍ਹਾਂ ਦੇ ਨਾਉਂ ਤੇ ਰੁਹੇਲਖੰਡ ਆਖਦੇ ਹਨ ਜਿੱਤਕੇ ਕਾਬੂ ਕੀਤਾ। ਉਪਰੰਦ ਜਦ ਮਰਹੱਟਿਆਂ ਨੈ ਇਸ ਪੁਰ ਹੱਥ ਮਾਰਨ ਲਈ ਹੱਲਾਸੇਰੀ ਕੀਤੀ, ਤਦ ਰੁਹੇਲਿਆਂ ਨੈ ਔਧ ਦੇ ਨਬਾਬ ਪਾਸੋਂ ਕੁਮਕ ਮੰਗੀ, ਅਰ ਇਹ ਕਰਾਰ ਕੀਤਾ ਭਈ ਜੇਕਰ ਤੁਸੀਂ ਸਾ ਨੂੰ ਮਰਹੱਟਿਆਂ ਦੇ ਹੱਥੋਂ ਬਚਾਓਗੇ, ਤਦ ਅਸੀਂ ਤੁਹਾ ਨੂੰ ਚਾਲ੍ਹੀ ਲੱਖ ਰੁਪਯਾ ਦੇਵਾਂਗੇ। ਇਸ ਥੋਂ ਤੀਜੇ ਵਰਹੇ ਮਰਹੱਟੇ ਰੁਹੇਲ-ਖੰਡ ਨੂੰ ਛੱਡ ਗਏ। ਸੋ ਨਬਾਬ ਦੇ ਵਜੀਰ ਨੈ ਰੁਹੇਲਿਆਂ ਥੋਂ ਚਾਲ੍ਹੀ ਲੱਖ ਰੁਪਯੇ ਦਾ ਦਾਵਾ ਕੀਤਾ। ਪਰ ਉਹ ਸਾਫ ਮੁੱਕਰੇ ਕਿ ਅਸਾਂ ਕੁਛ ਕਰਾਰ ਨਹੀਂ ਕੀਤਾ। ਇਸ ਪੁਰ ਨਬਾਬ ਔਧ ਨੈ ਵਾਰਨ-ਹੇਸਟਿੰਗ ਦੇ ਪਾਸ ਪੋਥੀ ਘੋਲ੍ਹੀ। ਵਾਰਨਹੇਸਟਿੰਗ ਨੂੰ ਉਸ ਦੇ ਬਚਨਾਂ ਤੇ ਭਰੋਸਾ ਆਇਆ, ਗੱਲ ਕਾਹਦੀ, ਫਲ ਇਹ ਹੋਇਆ ਜੋ ਥੋੜ੍ਹੀ ਸੀ ਅੰਗ੍ਰੇਜ਼ੀ ਫੌਜ ਨੈ ਰੁਹੇਲਖੰਡ ਵਿੱਚ ਜਾਕਰ ਰੁਹੇਲਿਆਂ ਨੂੰ ਰੇਲਪੇਲ ਕੀਤਾ, ਅਰ ਉਨ੍ਹਾਂ ਦਾ ਦੇਸ ਖੋਹ ਕਰ ਔਧ ਦੇ ਨਬਾਬ ਦੇ ਹਵਾਲੇ ਕੀਤਾ। ਅਰ ਇਸ ਦੇ ਪ੍ਰਤਿਫਲ ਵਿੱਚ ਨਬਾਬ ਨੈ

ਉਹ ਚਾਲ੍ਹੀ ਲੱਖ ਰੁਪਯਾ ਜੰਗ ਦੇ ਖਰਚ ਦੇ ਸੰਗ ਸਰਕਾਰ ਅੰਗ੍ਰੇਜ਼ੀ ਦੇ ਹਵਾਲੇ ਕੀਤਾ॥

ਰੈਗੂਲੇਟਿੰਗ ਐਕਟ॥

ਜਦ ਇੰਗਲਿਸਤਾਨ ਦੀ ਪਾਰਲੀਮਿੰਟ ਨੂੰ ਲੰਡਨ ਵਿਚ ਹਿੰਦ ਦੀ ਹਕੂਮਤ ਅੰਗ੍ਰੇਜ਼ੀ ਵਿੱਚ ਬਾਹਲੀਆਂ ਖਰਾਬੀਆਂ ਕੁਢੱਬਾਂ ਦੀ ਭਿਲਕ ਪਈ। ਤਦ ਇਥੋਂ ਦੇ ਕੁਢੱਬਾਂ ਦੇ ਸੁਧਾਰ ਲਈ ਇੱਕ ਨਵਾਂ ਕਨੂਨ ਜਾਰੀ ਕੀਤਾ, ਜਿਸ ਦਾ ਨਾਉਂ ਰੈਗੂਲੇਟਿੰਗ ਐਕਟ ਅਰਥਾਤ ਇਨਤ-ਜਾਮੀ ਕਨੂਨ ਸੀ। ਇਸ ਨਾਲ੍ਹ ਜੋ ਜੋ ਬਦਲੀਆਂ ਹੋਈ-ਆਂ ਉਨ੍ਹਾਂ ਵਿੱਚੋਂ ਇੱਕ ਇਹ ਬੀ ਸੀ, ਕਿ ਬੰਗਾਲੇ ਦਾ ਗਵਰਨਰ ਹਿੰਦ ਦੇ ਕੁੱਲ ਲੋਕਿਆਂ ਦਾ ਗਵਰਨਰ ਜਨਰਲ ਹੋਇਆ ਕਰੇ, ਅਰ ਚਾਰ ਮਿੰਬਰਾਂ ਦੀ ਕੌਂਸਲ ਦੀ ਸਲਾਹ ਨਾਲ੍ਹ ਹੁਕਮ ਕੀਤਾ ਕਰੇ। ਸੋ ਜਦ ਕੌਂਸਲ ਵਿੱਚ ਕੋਈ ਝਗੜਾ ਆਵੇ ਸਾਰੇ ਮਿੰਬਰਾਂ ਦੀ ਸਲਾਹ ਨਾਲ੍ਹ ਮੁਕਦਾ ਸੀ, ਨਿਰੇ ਗਵਰਨਰ ਜਨਰਲ ਦਾ ਉਨ੍ਹਾਂ ਤੇ ਪਾਲ੍ਹੀ ਨਹੀਂ ਚੜ੍ਹ ਸਕਦਾ ਸੀ। ਗੱਲ ਕਾਹਦੀ, ਕੌਂਸਲ ਦਾ ਇੱਕ ਇੱਕ ਮਿੰਬਰ ਘਰ ਵਿੱਚ ਖੁਦਾ ਸੀ, ਪਰ ਇਹ ਗੱਲ ਰਾਜ ਦੇ ਲਈ ਨਿੜਨਵੇਂ ਦਾ ਘਾਟਾ ਸੀ॥

ਹੁਣ ਵਾਰਨਹੇਸਟਿੰਗ ਗਵਰਨਰ ਜਨਰਲ ਦੀ ਸਲਾਹ ਅਤੇ ਜੁਗਤਾਂ ਨੂੰ ਇੱਕ ਬਾਰਵਲ ਨਾਮੇ ਮਿੰਬਰ ਮੰਨ ਲੈਂਦਾ ਸੀ, ਅਰ ਇਹ ਹਿੰਦ ਵਿੱਚ ਚਿਰ ਥੋਂ ਆਇਆ ਹੋਇਆ ਸੀ। ਅਰ ਬਾਕੀ ਤਿੰਨ ਮਿੰਬਰ ਇੱਥੋਂ ਦੇ ਹਾਲ ਥੋਂ ਵਾਕਫ ਨਹੀਂ ਸਨ, ਉਨ੍ਹਾਂ ਵਿੱਚੋਂ ਇੱਕ ਤਾਂ ਜਿਸ ਦਾ ਨਾਉਂ ਫਰੈਨਸਿਸ ਸੀ, ਗਵਰਨਰ ਜਨਰਲ ਦੇ ਲਹੂ ਦਾ ਤਿਹਾ-ਇਆ ਸੀ, ਅਤੇ ਵਾਰਨਹੇਸਟਿੰਗ ਦੀਆਂ ਜੁਗਤਾਂ ਨੂੰ ਰੱਦ ਕਰਦਾ ਸੀ, ਅਤੇ ਦੋ ਮਿੰਬਰਾਂ ਦਾ ਧੜਾ ਬੀ ਇਸੇ ਨਾਲ੍ਹ ਸੀ। ਇਸ ਕਾਰਨ

ਗਵਰਨਰ ਜਨਰਲ ਦੀ ਗੱਲ ਨਹੀਂ ਚਲ ਸਕਦੀ ਸੀ। ਜੋ ਕੁਛ ਤਿੰਨੇ ਮਿੰਬਰ ਚਾਹੁੰਦੇ ਸਨ ਉਹੋ ਹੁੰਦਾ ਸੀ। ਕਈ ਸਾਲ ਤੋੜੀ ਇਹੋ ਹਾਲ ਰਿਹਾ, ਅਰ ਜਦ ਇਨ੍ਹਾਂ ਤਿੰਨਾਂ ਵਿੱਚੋਂ ਇੱਕ ਚੜ੍ਹ ਗਿਆ, ਤਦ ਇਹ ਝਗੜਾ ਮੁੱਕ ਗਿਆ॥

ਗੱਲ ਕੀ, ਜਿੱਥੇਂ ਤੀਕੁ ਕੌਂਸਲ ਵਿੱਚ ਇਹ ਹਾਲ ਰਿਹਾ ਕਿ ਗਵਰਨਰ ਜਨਰਲ ਦੇ ਵਿਰੁਧ ਮਿੰਬਰਾਂ ਦੀ ਸਲਾਹ ਅੱਗੇ ਉਸ ਦੀ ਸਲਾਹ ਨਹੀਂ ਚਲਦੀ ਸੀ, ਲੋਕ ਉਸ ਨੂੰ ਨਿਰਾ ਨਿਰਵੱਸਾ ਜਾਣਦੇ ਸਨ, ਅਰ ਕਈਆਂ ਨੇ ਕੌਂਸਲ ਨੂੰ ਪਰਸਿੰਨ ਰੱਖਣ ਲਈ ਉਸ ਪੁਰ ਲੂਤੀਆਂ ਲਾਈਆਂ। ਉਨ੍ਹਾਂ ਵਿੱਚੋਂ ਨੰਦਕੁਮਾਰ ਦੀ ਤੁਹਮਤ ਵੱਡੀ ਕਰੜੀ ਸੀ ਭਾਵੇਂ ਉਹ ਵੱਡਾ ਬੇਧਰਮੀ ਅਤੇ ਛਲਿੱਦ੍ਰੀ ਸੀ, ਪਰ ਫੇਰ ਬੀ ਫਰੈਨਸਿਸ ਅਰ ਕੌਂਸਲ ਦੇ ਹੋਰ ਮਿੰਬਰ ਉਸ ਦੇ ਪੱਖੀ ਬਣ ਗਏ, ਅਰ ਉਸ ਨੂੰ ਮਚਕਾਇਆ ਕਿ ਵਾਰਨਹੇਸਟਿੰਗ ਪੁਰ ਬੇਧੜਕ ਤੁਹਮਤ ਲਾਵੇ। ਅਚਣਚੇਤ ਤਦੋਂ ਇੱਕ ਵੱਡੇ ਨਾਮੀ ਹਿੰਦੁਸਤਾਨੀ ਸੁਦਾਗਰ ਨੇ ਨੰਦਕੁਮਾਰ ਪੁਰ ਜਾਲਸਾਜੀ ਦੀ ਫਰਿਆਦ ਕੀਤੀ, ਅਰ ਇਸ ਜੁਰਮ ਵਿੱਚ ਉਹ ਚੁਟਕੀ ਵਿੱਚ ਪਕੜਿਆ ਗਿਆ। ਕਲਕੱਤੇ ਦੀ ਚੀਫਕੋਰਟ ਦੇ ਜੱਜ ਇਲਜਾਇੰਪੀ ਨੇ ਝਗੜੇ ਦਾ ਨਿਰਨਾ ਕਰਕੇ, ਮੇਸਰਾਂ ਦੀ ਸਲਾਹ ਨਾਲ ਉਸ ਨੂੰ ਮੁਜਰਮ ਠਹਰਾ ਕਰ ਫਾਂਸੀ ਦਾ ਡੰਨ ਦਿੱਤਾ, ਇਹ ਕੋਈ ਹੈਰਾਨਗੀ ਨਹੀਂ ਕਿਉਂ ਜੋ ਉਸ ਵੇਲੇ ਅੰਗ੍ਰੇਜੀ ਕਨੂਨ ਅਨੁਸਾਰ ਜਾਲਸਾਜੀ ਦਾ ਡੰਨ ਫਾਂਸੀ ਸੀ। ਪਰ ਨੰਦਕੁਮਾਰ ਦੇ ਇਸ ਤਰਾਂ ਫਾਂਸੀ ਮਿਲਣ ਨਾਲ ਵੱਡੀ ਦੰਦਕਥਾ ਹੋਈ। ਬਾਜਿਆਂ ਨੇ ਵਾਰਨਹੇਸਟਿੰਗ ਪੁਰ ਇਹ ਤੂਲ ਥੱਪਿਆ, ਭਈ ਉਸ ਨੇ ਆਪਣੇ ਮਗਰੋਂ ਕਜੀਆਂ ਲਾਹੁਣ ਲਈ ਬਿਰਥਾ ਨੰਦਕੁਮਾਰ ਨੂੰ ਫਾਂਸੀ ਦਿਵਾਇਆ ਹੈ। ਪਰ ਇਹ ਸਰਾਸਰ ਝੂਠ ਸੀ, ਕਿਸੇ ਤਰਾਂ ਇਹ ਸਬੂਤ ਨਹੀਂ ਹੁੰਦਾ ਜੋ ਨੰਦਕੁ-

ਅਾਰ ਨਾਹੱਕ ਫਾਂਸੀ ਚੜ੍ਹਿਆ ਹੋਵੇ। ਜੇਕਰ ਇਸ ਝਗੜੇ ਵਿਚ ਵਾਰਨਹੇਸਟਿੰਗ ਦਾ ਪੈਰ ਹੁੰਦਾ, ਤਦ ਕੌਂਸਲ ਦੇ ਮਿੰਬਰ ਜੋ ਉਸ ਦੇ ਵੈਰੀ ਸਨ, ਵਿਲਾਯਤ ਝਗੜਾ ਪਹੁਚਾਏ ਬਾਝ ਨਾ ਰਹਿੰਦੇ, ਪਰ ਉਨਾਂ ਦੇ ਇਸ ਵਾਦ ਦੇ ਛੱਡ ਦੇਣ ਥੋਂ ਜਾਪਦਾ ਹੈ, ਕਿ ਵਾਰਨ-ਹੇਸਟਿੰਗ ਦਾ ਆਸਾ ਫਾਂਸੀ ਦੇਣ ਵਿਚ ਮਾਸਾ ਬੀ ਨਹੀਂ ਸੀ॥

ਵਾਰਨਹੇਸਟਿੰਗ ਆਪਣੇ ਸਮੇ ਦੇ ਛੇਕੜ ਕਈ ਵੱਡੀਆਂ ਵੱਡੀ-ਆਂ ਮੁਹਿੰਮਾਂ ਵਿਚ ਜੁਟਿਆ ਰਿਹਾ, ਜਿਨਾਂ ਦਾ ਵੇਰਵਾ ਅੱਗੇ ਲਿਖਿਆ ਜਾਏਗਾ। ਜਿਹਾਕੁ ਇਨਾਂ ਲੜਾਈਆਂ ਲਈ ਬਹੁਤ ਮਾਯਾ ਦੀ ਜਰੂਰ ਸੀ, ਇਸ ਲਈ ਉਸ ਦੇ ਕੱਠੇ ਕਰਨ ਵਿਚ ਵੱਡਾ ਜਤਨ ਕਰਨਾ ਪਿਆ। ਪਰ ਇਸ ਕੰਮ ਵਿਚ ਕਈ ਕਠਨ ਜੁਗਤਾਂ ਕੀਤੀਆਂ, ਅਰ ਖਾਸਕਰ ਬਨਾਰਸੀ ਰਾਜਾ ਚੇਤਸਿੰਘ ਅਰ ਔਧ ਦੀਆਂ ਬੇਗਮਾਂ ਨਾਲ ਵੱਡੀਆਂ ਕਠਨਾਈਆਂ ਕੀਤੀਆਂ, ਇਸ ਕਾਰਨ ਅਤੇ ਹੋਰ ਕਈ ਡੌਲਾ ਥੋਂ ਇੰਗਲੰਡ-ਬਾਸੀਆਂ ਨੈ ਉਸ ਪੁਰ ਦੂਛਨ ਲਗਾਕੇ ਹਾਸੀਆਂ ਕੀਤੀਆਂ॥

### ਵਾਰਨਹੇਸਟਿੰਗ ਅਰ ਚੇਤਸਿੰਘ ਦਾ ਤਕਰਾਰ॥

ਬਨਾਰਸ, ਪਹਲੇ ਔਧ ਦੇ ਵਾਲੀ ਨਬਾਬ ਵਜੀਰ ਦੇ ਪੇਟੇ ਸੀ, ਪਰ ੧੭੭੫ ਈ. ਸੰ. ਵਿਚ ਕਲਕੱਤੇ ਦੇ ਮਿੰਬਰਾਂ ਨੈ ਜੋ ਗਵਰਨਰ ਜਨਰਲ ਦੇ ਵਿਰੁੱਧ ਸਨ, ਉਸ ਦੀ ਮਰਜੀ ਥੋਂ ਉਲਟੇ ਬਨਾਰਸ ਦਾ ਲਾਕਾ ਨਬਾਬ ਔਧ ਥੋਂ ਖੋਹਕੇ ਸਰਕਾਰ ਅੰਗ੍ਰੇਜੀ ਦੀ ਅਮਲ-ਦਾਰੀ ਵਿਚ ਮਿਲਾ ਲੀਤਾ ਸੀ। ਇਸ ਥੋਂ ਪਿਛੇ ਸਾਢੇ ਬਾਈ ਲੱਖ ਰੁਪਯਾ ਵਰਹੇਣਾ ਮਸੂਲ ਪੁਰ ਉੱਥੋਂ ਦੇ ਹਿੰਦੂ ਜਿਮੀਂਦਾਰ ਨੂੰ ਸੌਂਪਕੇ ਉਸ ਨੂੰ ਸਰਕਾਰ ਅੰਗ੍ਰੇਜੀ ਦੀ ਹਿਮਾਇਤ ਦੀ ਛਾਂ ਹੇਠ ਲੈ ਲੀਤਾ, ਅਰ ਇੱਕ ਰਈਸ ਟਕੇ ਭਰਨਹਾਰ ਠਹਰਾਇਆ। ਹੁਣ ੧੧੮੦

ਈ· ਸੰ· ਵਿੱਚ ਸਰਕਾਰ ਨੂੰ ਸੁਲਤਾਨ ਮੈਸੂਰ ਅਰ ਮਰਹਟਿਆਂ ਨਾਲ ਲੜਾਈਆਂ ਕਰਨੀਆਂ ਬਣੀਆਂ, ਅਤੇ ਖਰਚ ਜੰਗ ਦੀ ਲਈ ਰੁਪਯੇ ਦੀ ਲੋੜ ਪਈ। ਤਦ ਗਵਰਨਰ ਜਨਰਲ ਨੈ ਰਾਜਾ ਚੇਤਸਿੰਘ ਨੂੰ ਲਿਖਿਆ ਕਿ ਤੁਹਾ ਨੂੰ ਸਾਢੇ ਬਾਈ ਲੱਖ ਥੋਂ ਵਧੀਕ ਰੁਪਯਾ ਦੇਣਾ ਹੋਵੇਗਾ, ਅਤੇ ਕੁੰਮਕ ਲਈ ਫੌਜ ਬੀ ਭੇਜਣੀ ਪਵੇਗੀ। ਰਾਜਾ ਨੈ ਇਸ ਗੱਲੋਂ ਨੱਕ ਚਾੜ੍ਹਿਆ, ਤਦ ਗਵਰਨਰ ਜਨਰਲ ਆਪਣਾ ਹੁਕਮ ਮਨਾਉਣ ਲਈ ਆਪ ਕਾਂਸੀ ਆਇਆ, ਅਰ ਚੇਤਸਿੰਘ ਦੀ ਆਕੜ ਦੇਖਕੇ ਇੱਡਾ ਗੁੱਸਾ ਆਇਆ ਕਿ ਉਸ ਨੂੰ ਕੈਦ ਕਰ ਲੈਣ ਦੀ ਆਗਯਾ ਦਿੱਤੀ। ਪਰ ਕਾਂਸੀ ਦੇ ਲੋਕਾਂ ਨੈ ਜੋ ਰਾਜਾ ਪੁਰ ਜਾਨ ਦਿੰਦੇ ਸਨ, ਹਥਿਆਰ ਬੰਨ੍ਹਕੇ ਮਾਰਾਬਕਾਰਾ ਕੀਤਾ, ਅਰ ਜੋ ਸਿਪਾਹੀ ਰਾਜਾ ਨੂੰ ਪਕੜਨ ਆਏ ਸਨ, ਜਮਾਂ ਦੇ ਹਵਾਲੇ ਕੀਤੇ। ਫੇਰ ਗਵਰਨਰ ਜਨਰਲ ਦੇ ਡੇਰੇ ਨੂੰ ਘੇਰ ਲੀਤਾ, ਹੁਣ ਰਾਜਾ ਤਾਂ ਸਹਰੋਂ ਨਿੱਕਲਕੇ ਨੱਠ ਗਿਆ, ਅਰ ਗਵਰਨਰ ਜਨਰਲ ਘੇਰੇ ਵਿੱਚ ਫਸ ਗਿਆ। ਭਾਵੇਂ ਉਸ ਪਾਸ ਜੰਗੀ ਸਿਪਾਹੀ ਥੋੜੇ ਸਨ, ਪਰ ਉਸ ਦਾ ਜੀ ਥੋੜਾ ਨਾ ਹੋਇਆ, ਜਿਉਂ ਤਿਉਂ ਕਰਕੇ ਚਿਨਾਰਗੜ੍ਹ ਦੇ ਕਿਲੇ ਵਿੱਚ ਜਾ ਪਹੁੰਚਿਆ। ਫੇਰ ਚਾਰੇ ਪਾਸਿਓਂ ਫੌਜ ਸਮੇਟ ਕਰਕੇ ਰਾਜਾ ਦੀ ਫੌਜ ਵਿੱਚ ਜੋ ਵੀਹ ਹਜਾਰ ਦੀ ਭੀੜਭਾੜ ਸੀ ਵੱਡੀ ਕਟਾਵੱਢ ਕੀਤੀ। ਅਰ ਉਸ ਨੂੰ ਹਾਰ ਦੇਕੇ ਬਿਜੇਗੜ੍ਹ ਨਾਮੇ ਕਿਲੇ ਨੂੰ ਜਿਸ ਵਿੱਚ ਰਾਜਾ ਲੁਕ ਗਿਆ ਸੀ ਜਿੱਤ ਲੀਤਾ। ਰਾਜਾ ਉਥੋਂ ਨੱਠਕੇ ਗਵਾਲਿਅਰ ਚਲਿਆ ਗਿਆ, ਪਰ ਕਿਲੇ ਵਿੱਚ ਰਾਜਾ ਦਾ ਜਿਤਨਾ ਖਜਾਨਾ ਸੀ ਹਥੋਂਹੱਥ ਫੌਜ ਨੈ ਸਾਂਭ ਲੀਤਾ, ਗਵਰਨਰ ਜਨਰਲ ਹੱਥ ਮਲਦਾ ਅਤੇ ਮੂੰਹ ਦੇਖਦਾ ਹੀ ਰਹ ਗਿਆ। ਨਾ ਰਾਜਾ ਹੱਥ ਲੱਗਾ ਨਾ ਖਜਾਨਾ। ਇਸ ਥੋਂ ਪਿਛੇ

ਗਵਰਨਰ ਜਨਰਲ ਰਾਜਾ ਚੇਤਸਿੰਘ ਦੇ ਭਤੀਜੇ ਨੂੰ ਕਾਂਸੀ ਦਾ ਰਾਜਾ ਥਾਪਕੇ ਆਪ ਕਲਕੱਤੇ ਚਲਿਆ ਗਿਆ ॥

ਔਧ ਦੀਆਂ ਬੇਗਮਾਂ।

ਇਸ ਥੋਂ ਇੱਕ ਸਾਲ ਪਿਛੇ ਔਧ ਦੀਆਂ ਬੇਗਮਾਂ ਪਾਸੋਂ ਗਵਰਨਰ ਜਨਰਲ ਨੂੰ ਵੱਡਾ ਗੱਫਾ ਹੱਥ ਲੱਗਾ, ਇਸ ਦਾ ਬਖਾਨ ਇਹ ਹੈ। ਜਦ ਔਧ ਦੇ ਨਬਾਬ ਵਜ਼ੀਰ ਨੈ ੧੭੭੫ ਈ· ਸੰ· ਵਿੱਚ ਚਲਾਣਾ ਕੀਤਾ, ਤਦ ਬੇਗਮ ਅਰਥਾਤ ਉਸ ਦੀ ਇਸਤ੍ਰੀ ਅਰ ਮਾਂ ਨੈ ਇਹ ਕਿਹਾ, ਕਿ ਨਬਾਬ ਸੁਰਗਬਾਸੀ ਆਖ ਮੋਇਆ ਹੈ ਭਈ ਔਧ ਦਾ ਸਾਰਾ ਖਜਾਨਾ ਸਾ ਨੂੰ ਦਿੱਤਾ ਜਾਵੇ। ਵਾਰਨਹੇਸਟਿੰਗ ਨੂੰ ਇਸ ਗੱਲ ਦਾ ਅਕੀਨ ਨਾ ਆਇਆ, ਪਰ ਕੌਂਸਲ ਦੇ ਮਿੰਬਰਾਂ ਨੈ ਇਸ ਦਾਵੇ ਨੂੰ ਸੱਚਾ ਮੰਨਕੇ ਸਾਰਾ ਖਜਾਨਾ ਬੇਗਮਾਂ ਨੂੰ ਦਿਵਾ ਦਿੱਤਾ, ਅਰ ਨਬਾਬ ਦੇ ਜਾ-ਨਸੀਨ ਨੂੰ ਰੋਕਣ ਥੋਂ ਮਨਾ ਕੀਤਾ। ਇਸ ਦਾ ਫਲ ਇਹ ਹੋਇਆ ਜੋ ਗੋਲਕ ਖਾਲੀ ਹੋ ਗਈ, ਅਰ ਛੋਟੇ ਨਬਾਬ ਦੇ ਪਾਸ ਫੌਜ ਦੀ ਮਾਹਵਾਰੀ ਅਰ ਕੰਪਨੀ ਦਾ ਰੁਪਯਾ ਭਰਣ ਲਈ ਕੌਡੀ ਨਾ ਰਹੀ। ਇਸ ਥੋਂ ਪਿਛੇ ਨਬਾਬ ਨੈ ਗਵਰਨਰ ਜਨ-ਰਲ ਨੂੰ ਆਖਕਰ ਬਖਾਨ ਕੀਤਾ, ਕਿ ਕੰਪਨੀ ਦਾ ਰੁਪਯਾ ਜੋ ਮੈਂ ਭਰਨਾ ਹੈ, ਉਸ ਦੇ ਦੇਣ ਲਈ ਮੇਰੇ ਵਿੱਚ ਸੁਰਕਾ ਨਹੀਂ ਹੈ, ਪਰ ਜੇਕਰ ਬੇਗਮਾਂ ਪਾਸ ਜੋ ਤਰ ਮਾਮਲਾ ਹੈ ਮੇਰੇ ਹੱਥ ਲੱਗ ਜਾਏ, ਤਦ ਭਰ ਸਕਦਾ ਹਾਂ। ਬੇਗਮਾਂ ਪੁਰ ਉਸ ਵੇਲੇ ਇਹ ਉਂਗਲ ਰੱਖੀ ਗਈ ਸੀ, ਕਿ ਉਨ੍ਹਾਂ ਨੈ ਮਾਲ ਅਰ ਸਿਪਾਹ ਦੁਹਾਂ ਸਮੇਤ ਚੇਤਸਿੰਘ ਦੀ ਹਮੈਤ ਕੀਤੀ ਹੈ। ਗੱਲ ਕਾਹਦੀ, ਗਵਰਨਰ ਜਨਰਲ ਨੈ ਔਧ ਦੇ ਨਬਾਬ ਨੂੰ ਖੁੱਲ੍ਹ ਦਿੱਤੀ, ਜੋ ਬੇਗਮਾਂ ਥੋਂ ੭੬ ਲੱਖ ਰੁਪਯਾ ਖੋਹ ਕਰ ਸਰਕਾਰ ਦਾ ਮਾਲ ਭਰ ਦੇਵੇ। ਭਾਵੇਂ ਇਹ ਪੱਕ ਨਹੀਂ ਕਿ ਬੇਗਮਾਂ

ਨੇ ਜੋ ਸਾਰੇ ਗੱਡੇ ਨੂੰ ਜੱਫਾ ਮਾਰਿਆ ਸੀ, ਉਸ ਦਾ ਉਨ੍ਹਾਂ ਨੂੰ ਕਿਸੇ ਪਰਕਾਰ ਹੱਕ ਸੀ, ਪਰ ਵਾਰਨਹੇਸਟਿੰਗ ਦਾ ਇਹ ਕੋਲ ਨਜਾਉਂ ਦੀ ਡੋਲ ਪੁਰ ਨਹੀਂ ਮਲੂਮ ਹੁੰਦਾ। ਗਵਰਨਰ ਜਨਰਲ ਨੇ ਇਹ ਕੰਮ ਚੰਗਾ ਭਾਵੇਂ ਮੰਦਾ ਕੀਤਾ, ਪਰੰਤੂ ਕੌਂਪਨੀ ਦੀ ਵਲੋਂ ਚੇਤਸਿੰਘ ਅਰ ਬੇਗਮਾਂ ਦੇ ਵਿਵਾਦ ਵਿੱਚ ਉਸ ਨੂੰ ਵਡੀ ਸਰਮਿੰਦਗੀ ਮਿਲੀ, ਇਸ ਕਾਰਨ ਵਾਰਨਹੇਸਟਿੰਗ ਨੇ ਆਪਣੀ ਪਦਵੀ ਥੋਂ ਤਿਆਗਪਤ੍ਰ ਦੇ ਦਿੱਤਾ, ਅਰ ੧੭੮੫ ਈ. ਸੰ. ਵਿੱਚ ਹਿੰਦੋਂ ਵਿਦਿਆ ਹੋ ਵਿਲਾਇਤ ਚਲਿਆ ਗਿਆ। ਉੱਥੇ ਉਸ ਦੇ ਵੈਰੀਆਂ ਨੇ ਹਿੰਦ ਦੇ ਮਾਮਲਿਆਂ ਦੇ ਵਿਖੇ ਉਸ ਪੁਰ ਉਪਦ੍ਰਵ ਖੜਾ ਕੀਤਾ। ਦੀਵਾਨ ਵਕੀਲਾਂ ਦੇ ਥੰਮ ਬਰਕ ਨਾਮੇ ਸਾਹਬ ਖਾਸ ਮੁਦਈ ਅਰ ਹੇਰ ਫਰੈਨਸਿਸ ਆਦ ਉਸ ਦੇ ਸਾਖੀ ਬਣੇ। ਦੀਵਾਨ ਉਮਰਾਵਾਂ ਵਿੱਚ ਉਸ ਦੀ ਖੂਬ ਪਰਚੋਲ ਹੋਈ, ਇਹ ਝਗੜਾ ਸੱਤ ਸਾਲ ਤੀਕੂ ਬਹਾਲ ਰਿਹਾ, ਬਰਕ ਨਾਮੇ ਨਾਮੀ ਅਮੀਰ ਨੇ ਬੇਧੜਕ ਹੇਸਟਿੰਗ ਦੇ ਛਿਦ੍ਰ ਢੂੰਡੇ। ਪਰ ਓੜਕ ਉਹ ਸਾਰੇ ਛਿਦ੍ਰਾਂ ਥੋਂ ਸੁੱਧ ਹੋਕੇ ਸੁਰਖਰੂ ਹੋਇਆ। ਇਸ ਝਗੜੇ ਵਿੱਚ ਉਸ ਦਾ ਦਸ ਲੱਖ ਰੁਪਯਾ ਖਰਚ ਆਇਆ, ਇਸ ਕਾਰਨ ਉਹ ਤੰਗ ਹੱਥ ਤਾਂ ਹੋਇਆ, ਪਰ ਬਾਕੀ ਦੀ ਉਮਰ ਉਸ ਨੇ ਉਮੰਗ ਸੰਗ ਕੱਟੀ, ਇੱਕ ਵਾਰ ਫੇਰ ਜਦ ਉਸ ਨੂੰ ਪਾਰਲੀਮਿੰਟ ਵਿੱਚ ਹਿੰਦ ਦੇ ਮਾਮਲਿਆਂ ਦੇ ਖਬਰ ਦੇਣ ਲਈ ਜਾਣਾ ਬਣਿਆ, ਤਦ ਦੀਵਾਨ ਵਕੀਲਾਂ ਦੇ ਸਾਰੇ ਮਿੰਬਰ ਉਸ ਦੇ ਆਦਰ ਲਈ ਖੜੇ ਹੋਏ॥

ਵਾਰਨਹੇਸਟਿੰਗ ਨੇ ਚੇਤਸਿੰਘ ਰਾਜਾ ਬਨਾਰਸ ਅਰ ਔਧ ਦੀਆਂ ਬੇਗਮਾਂ ਪੁਰ ਜੋ ਕਰੜਾਈਆਂ ਕੀਤੀਆਂ, ਉਨ੍ਹਾਂ ਦਾ ਕਾਰਨ ਇਹ ਸੀ— ਕਿ ਉਸ ਵੇਲੇ ਕਈ ਘਮਸਾਨਾਂ ਦੇ ਕਾਰਨ ਰੁਪਯੇ ਦੀ ਵੱਡੀ ਲੋੜ ਸੀ, ਅਰਥਾਤ ਮਰਹੱਟੇ, ਸੁਲਤਾਨ ਮੈਸੂਰ ਅਰ ਫਰਾਂਸੀਸੀ,

ਅਰ ਹਾਲੈਂਡੀਆਂ ਨਾਲ ਇੱਕੋ ਵਾਰ ਲੜਾਈ ਆ ਪਈ ਸੀ। ਮਰਹੱਟਿਆਂ ਦੀ ਇਹ ਪਹਲੀ ਲੜਾਈ ਸੀ, ਇਸ ਦਾ ਵਿਰਤੰਤ ਚੌਥੇ ਪਰਬ ਦੇ ਦੂਜੇ ਧਿਆਉ ਵਿੱਚ ਖੋਲ੍ਹਿਆ ਹੈ, ਉਸ ਥੋਂ ਸਾਫ਼ ਮਲੂਮ ਹੈ ਕਿ ਅੰਗ੍ਰੇਜ਼ਾਂ ਨੈ ਰਘੁਨਾਥਰਾਉ ਦੀ ਪਹਲੀ ਵਾਰ ਜੋ ਸਹਾਇਤਾ ਕੀਤੀ ਉਸ ਥੋਂ ਭਾਉਲੀ ਪੂਰੀ ਨਹੀਂ ਹੋਈ, ਕਿਉਂ ਜੋ ਅੰਗ੍ਰੇਜ਼ ਤਦੋਂ ਕਈ ਸੰਗ੍ਰਾਮਾਂ ਵਿੱਚ ਰੁਪੇ ਹੋਏ ਸਨ, ਜਿਨ੍ਹਾਂ ਵਿੱਚੋਂ ਸਭ ਥੋਂ ਸਿਰੋਮਣ ਸੰਗ੍ਰਾਮ ਸੁਲਤਾਨ ਮੈਸੂਰ ਨਾਲ ਹੈਸੀ॥

## ਹੈਦਰਅਲੀ॥

ਮੈਸੂਰ ਦੀ ਰਿਆਸਤ ਵਿੱਚ ਜੋ ਹਿੰਦ ਦੇ ਦੱਖਣ ਵਿੱਦਮਾਨ ਹੈ, ਹੈਦਰਅਲੀ ਨਾਮੇ ਵੱਡਾ ਨਾਮੀ ਸਰਦਾਰ ਸੀ, ਜਿਸ ਦੀ ਚਤੁਰਾਈ ਨਾਲ ਉਸ ਰਾਜ ਦੀ ਪ੍ਰਭੁਤਾਈ ਵਡੀ ਹੋ ਗਈ ਸੀ। ਹੈਦਰਅਲੀ ਪਹਲੇ ਪਹਲ ਮੈਸੂਰ ਦੇ ਰਾਜਾ ਦੀ ਫ਼ੌਜ ਦਾ ਇੱਕ ਕਪਤਾਨ ਸੀ। ੧੭੬੧ ਈ. ਸੰ. ਵਿੱਚ ਰਾਜਾ ਅਤੇ ਉਸ ਦੇ ਵਜ਼ੀਰ ਨੂੰ ਰਾਜੋਂ ਦੂਰ ਕਰਕੇ ਆਪ ਮੈਸੂਰ ਦਾ ਸੁਲਤਾਨ ਬਣ ਬੈਠਾ, ਅਰ ਇੱਕ ਫ਼ੌਜ ਅਰ ਖ਼ਜ਼ਾਨਾ ਕੱਠਾ ਕਰਕੇ ਬੈਦਨੂਰ ਦੇ ਕਿਲੇ ਪੁਰ, ਜਿਸ ਵਿੱਚ ਅਣਗਿਣਤ ਮਾਲ ਮਤਾਹ ਸੀ ਕਾਬੂ ਕਰ ਲੀਤਾ, ਇਹ ਮਾਯਾ ਉਸ ਦੇ ਅਗਲੀਆਂ ਲੜਾਈਆਂ ਵਿੱਚ ਵੱਡੀ ਕੰਮ ਆਈ॥

ਕੁਛ ਚਿਰ ਪਿਛੋਂ ਮਾਧੋਰਾਇ ਨਾਮੇ ਚੌਥੇ ਪੇਸ਼ਵਾ ਨੈ ਹੈਦਰਅਲੀ ਦੇ ਲਾਕੇ ਪੁਰ ਹੱਲਾ ਕੀਤਾ, ਅਰ ਉਸ ਦੇ ਪੈਰ ਉਖਾੜ ਦਿੱਤੇ। ਇਸ ਕਾਰਨ ਹੈਦਰਅਲੀ ਨੈ ਉਹ ਸਾਰਾ ਦੇਸ ਜੋ ਉੱਤਰੀ ਹੱਦ ਪੁਰ ਜਿੱਤਿਆ ਸੀ, ਮਰਹੱਟਿਆਂ ਨੂੰ ਮੋੜ ਦਿੱਤਾ, ਅਰ ੩੨ ਲੱਖ ਰੁਪਯਾ ਨਾਲ ਹੋਰ ਦਿੱਤਾ। ਪਰੰਤੂ ਅਗਲੇ ਸਾਲ ਹੈਦਰਅਲੀ ਨੈ ਇਸ ਘਾਟੇ ਦੀ ਕੁਛ ਕਸਰ ਕੱਢ ਲੀਤੀ, ਕਿਉਂ ਜੋ ਉਹ ਮੈਲੇਬਾਰ ਦੇ ਧੰਨ ਉਪ-

ਜਾਊ ਦੇਸ ਪੁਰ ਜੋ ਉਸ ਦੀ ਰਿਆਸਤ ਦੇ ਪੱਛੋਂ ਨੂੰ ਸੀ, ਫੌਜ ਲੈਕਰ ਚੜ੍ਹ ਗਿਆ, ਅਰ ਉਸ ਦਾ ਬਾਹਲਾ ਹਿੱਸਾ ਫਤੇ ਕਰ ਲੀਤਾ। ਇਸ ਅਵਸਰ ਪੁਰ ਹੈਦਰਅਲੀ ਨੈ ਵੱਡੀ ਖੋਟੀ ਧੋਖੇਬਾਜ਼ੀ ਕੀਤੀ, ਅਰਥਾਤ ਜਦ ਉਸ ਨੇ ਜੈਮਰਨ (ਅਰਥਾਤ ਰਾਜਾ ਕਲੌਂ ਕੋਟ) ਪੁਰ ਲੜਾਈ ਕੀਤੀ, ਤਦ ਉਸ ਨੈ ਕਿਲਿਓਂ ਨਿੱਕਲਕਰ ਉਸ ਦੀ ਤਾਬੇਦਾਰੀ ਮੰਨ ਲੀਤੀ, ਪਰ ਫੇਰ ਬੀ ਹੈਦਰਅਲੀ ਨੈ ਉਸ ਦੇ ਸਹਰ ਪੁਰ ਹੱਥ ਮਾਰਕੇ, ਲੁੱਟ ਪੁੱਟ ਲੀਤਾ। ਇਸ ਪੁਰ ਰਾਜਾ ਨੈ ਇਸ ਭਰਮ ਥੋਂ ਕਿ ਅਜਿਹਾ ਨਾ ਹੋਵੇ, ਜੋ ਹੈਦਰਅਲੀ ਇਸ ਥੋਂ ਵਧਕੇ ਮੇਰੇ ਨਾਲ ਭੈੜਾ ਸਲੂਕ ਨਾ ਕਰੇ, ਆਪਣੇ ਘਰ ਨੂੰ ਫੂਕਕੇ ਉੱਥੇ ਹੀ ਆਪਣਾ ਘਾਤ ਕਰ ਦਿੱਤਾ॥

### ਮੈਸੂਰ ਦੀ ਪਹਲੀ ਲੜਾਈ॥

ਕਲਾਇਵ ਦੇ ਹਿੰਦ ਥੋਂ ਵਿਦਾ ਹੋਣ ਥੋਂ, ਥੋੜ੍ਹੇ ਚਿਰ ਪਿਛੇ ਮਦਰਾਸ ਦੇ ਗਵਰਮਿੰਟ ਅਰ ਹੈਦਰਅਲੀ ਦੇ ਗੱਭੇ ੧੭੬੬ ਈ· ਸੰ· ਵਿੱਚ ਖੜ੍ਹਕਾ ਖੜ੍ਹਕੀ ਹੋ ਪਈ। ਇਸ ਲੜਾਈ ਵਿੱਚ ਪਹਲੇ ਤਾਂ ਮਾਧੋਰਾਇ ਪੇਸਵਾ ਅਰ ਨਿਜ਼ਾਮ ਹੈਦਰਾਬਾਦ ਅੰਗ੍ਰੇਜ਼ਾਂ ਦੇ ਨਾਲ ਸਨ। ਪਰ ਪਿਛੇ ਹੈਦਰਅਲੀ ਨੈ ਦੂਹਾਂ ਨੂੰ ਰੁਪਯੇ ਦਾ ਲੋਭ ਦੇਕਰ ਫਾੜ੍ਹ ਲੀਤਾ, ਇੱਥੋਂ ਤੀਕੂ ਜੋ ਨਿਜ਼ਾਮ ਤਾਂ ਓੜਕ ਨੂੰ ਹੈਦਰਅਲੀ ਦਾ ਅੰਗ ਕਰਕੇ ਅੰਗ੍ਰੇਜ਼ਾਂ ਸੰਗ ਜੰਗ ਬੀ ਨਿਸੰਗ ਹੋਕੇ ਕਰਨ ਲੱਗਾ। ਉਸ ਵੇਲੇ ਅੰਗ੍ਰੇਜ਼ੀ ਫੌਜਾਂ ਦਾ ਕਰਨੈਲ ਸਮਿੱਥ ਸੀ, ਉਸ ਦੇ ਪਾਸ ਨਿਰੀ ਸੱਤ ਹਜ਼ਾਰ ਆਦਮੀਆਂ ਦੀ ਭੀੜ ਅਰ ੧੬ ਤੋਪਾਂ ਸਨ। ਹੈਦਰ ਅਰ ਨਿਜ਼ਾਮ ਦਾ ਦਲ ੭੦ ਹਜ਼ਾਰ ਅਰ ਸੌ ਤੋਪਾਂ ਸਨ। ਇਸ ਲਈ ਸਮਿੱਥ ਨੂੰ ਇੱਕ ਵਾਰ ਵੱਡੀ ਹਲਚਲੀ ਪਈ, ਪਰ ਉਸ ਨੈ ਓੜਕ ਸਾਰੀ ਵੈਰੀ ਦੀ ਫੌਜ ਨੂੰ ਚਾਂਗਮ ਪੁਰ ਚਟਪਟ ਨਸਾ ਦਿੱਤਾ, ਅਰ

ਫੇਰ ਕਈ ਦਿਨ ਪਿਛੇ ਝੀਨੋਮਲੀ ਪੁਰ ਉਸ ਨੈ ਸਾਰੇ ਵੈਰੀਆਂ ਨੂੰ ਤਿਤਰਬਿਤਰ ਕੀਤਾ, ਇਹ ਦੋਵੇਂ ਥਾਉਂ ਦੱਖਣੀ ਅਰਕਾਟ ਵਿੱਚ ਹਨ। ਇਹ ਲੜਾਈ ਦੋ ਸਾਲ ਤੀਕੁ ਹੋਰ ਬਹਾਲ ਰਹੀ। ਇਸ ਸਮੇ ਵਿੱਚ ਕਦੀ ਇੱਕ ਦਾ ਪਾਸਾ ਵਧ ਜਾਂਦਾ ਸੀ, ਕਦੀ ਦੂਜੇ ਦਾ। ਇੱਕ ਵਾਰ ਹੈਦਰਅਲੀ ਅਜਿਹਾ ਨੱਕਜਿੰਦ ਆਇਆ, ਜੋ ਉਸ ਨੂੰ ਸੁਲਹਾ ਦੀ ਲਈ ਬੇਨਤੀ ਕਰਨੀ ਪਈ। ਪਰੰਤੁ ਓੜਕ ਉਹ ਅਜਿਹਾ ਪਾਸਾ ਖੇਡਿਆ ਜੋ ਕੁਛ ਸਵਾਰ ਲੈਕੇ ਕਰਨੈਲ ਸਮਿੱਥ ਦੀ ਫੌਜ ਥੋਂ ਕੂਚ ਕਰਕੇ, ਮਦਰਾਸ ਸਹਰ ਦੇ ਪਾਸ ਆ ਪਹੁੰਚਿਆ। ਤਿਸ ਥੋਂ ਮਦਰਾਸ ਦੀ ਕੌਂਸਲ ਅਜਿਹੀ ਉਦਾਸ ਹੋਈ, ਜੋ ਉਨਾਂ ਨੈ ਸਪਾਸ੍ਪ ਹੈਦਰਅਲੀ ਨਾਲ ਸੁਲਹਾ ਕਰ ਲੀਤੀ, ਅਰ ਇਹ ਕਰਾਰ ਠਹਰਿ-ਆ ਕਿ ਲੜਾਈ ਥੋਂ ਪਹਲੇ ਜੋ ਸੂਰਤ ਸੀ, ਉਹੋ ਬਹਾਲ ਰਹੇ. ਇਸ ਕਰਾਰ ਨਾਮੇ ਥੋਂ ਮੈਸੂਰ ਦੀ ਪਹਲੀ ਲੜਾਈ ਸਾਂਤ ਹੋ ਗਈ।

ਇਸ ਸਾਲ ਮਾਧੋਰਾਇ ਪੇਸਵਾ ਨੈ ਹੈਦਰਅਲੀ ਪੁਰ ਫੇਰ ਚੜ੍ਹਾ-ਈ ਕੀਤੀ, ਅਰ ਘੜੀਮੁੜੀ ਦੀਆਂ ਭਾਜੜਾਂ ਥੋਂ ਹੈਦਰਅਲੀ ਦੀ ਸਤਜਾਨਾਸ ਹੋਣ ਲੱਗੀ ਸੀ, ਪਰੰਤੁ ਉਸ ਨੈ ਤਦੋਂ ਮਰਹੱਟਿਆਂ ਨੂੰ ਸਾਰਾ ਆਪਣਾ ਉੱਤਰੀ ਮੁਲਖ ਅਰ ਰੁਪਯਾ ਦੇਣਾ ਕਰਕੇ ਆਪਣਾ ਪੱਲਾ ਛੁਡਾਇਆ। ਪਰੰਤੁ ਮਾਧੋਰਾਮ ਦਾ ਇਸ ਥੋਂ ਪਿਛੇ ਚਲਾਣਾ ਹੋ ਗਿਆ, ਅਰ ਮਰਹੱਟਿਆਂ ਵਿੱਚ ਆਪਧੜਾਪੀ ਪੈ ਗਈ। ਇਸ ਕਾਰਨ ਹੈਦਰਅਲੀ ਨੈ ਜਿਤਨਾ ਦੇਸ ਅਤੇ ਧਨ, ਮਰਹੱਟਿਆਂ ਦੀ ਭੇਟ ਕੀਤਾ ਸੀ ਉਸ ਥੋਂ ਬੀ ਵਧੀਕ ਅਗਲੇ ਛੀ ਵਰਹੇ ਦੇ ਵਿੱਚ ਫੇਰ ਲੈ ਲੀਤਾ॥

ਮੈਸੂਰ ਦੀ ਦੂਜੀ ਲੜਾਈ॥

੧੭੮੦ ਈ. ਸੰ. ਵਿੱਚ ਫੇਰ ਹੈਦਰਅਲੀ ਅਰ ਅੰਗ੍ਰੇਜਾਂ ਦੀ ਆਪੋ

ਵਿੱਚ ਲੜਾਈ ਹੋਈ। ਇਹ ਮੈਸੂਰ ਦੀ ਦੂਜੀ ਲੜਾਈ ਕਹਾਉਂਦੀ ਹੈ। ਇਸ ਦਾ ਬਿਰਤੰਤ ਇਹ ਹੈ ਕਿ ਅੰਗ੍ਰੇਜ ਇਸ ਵੇਲੇ ਮਰਹੱਟਿਆਂ ਦੀ ਪਹਿਲੀ ਲੜਾਈ ਦੀਆਂ ਕਠਨਾਈਆਂ ਵਿੱਚ ਫਸ ਰਹੇ ਸਨ। ਹੈਦਰਅਲੀ ਨੈ ਇਸ ਵੇਲੇ ਨੂੰ ਦਾਉ ਸਮਝਕੇ ਨਿਜਾਮ ਅਰ ਮਰ-ਹੱਟਿਆਂ ਨੂੰ ਗੰਢਿਆ, ਕਿ ਮੇਰੇ ਨਾਲ਼ ਮਿਲਕੇ ਅੰਗ੍ਰੇਜਾਂ ਨੂੰ ਕਰਨਾ-ਟਕ ਥੋਂ ਕੱਢ ਦੇਓ। ਇਸ ਪਰਕਾਰ ਹੈਦਰਅਲੀ ਵੱਡੀ ਧੂਮਧਾਮ ਨਾਲ਼ ਕਰਨਾਟਕ ਪੁਰ ਚੜ੍ਹ ਗਿਆ, ਅਰ ਕਈ ਲੜਾਈਆਂ ਵਿੱਚ ਜੋਤਮਾਨ ਹੋਇਆ। ਕਈ ਅੰਗ੍ਰੇਜੀ ਕਿਲਿਆਂ ਪੁਰ ਹੱਥ ਮਾ-ਰਿਆ। ਅਰ ਅੰਗ੍ਰੇਜੀ ਫੌਜ ਜੋ ਕਰਨੈਲ ਬੇਲੀ ਦੇ ਨਾਲ਼ ਸੀ ਉਸ ਨੂੰ ਭਾਂਜ ਦੇਕੇ ਕਰਨੈਲ ਬੇਲੀ ਨੂੰ ਦੋ ਸੌਕੁ ਆਦਮੀਆਂ ਸਾਥ ਕੈਦ ਕਰ ਲੀਤਾ। ਅਰ ਅੰਗ੍ਰੇਜੀ ਫੌਜ ਦੇ ਸੇਨਾਪਤੀ ਮੈਨਰੋ ਨੂੰ ਬੀ ਮੁੜ੍ਹ ਆਉਲਾ ਬਲਿਆ। ਇਥੋਂ ਉਸ ਨੈ ਵਾਰਨਹੇਸਟਿੰਗ ਨੂੰ ਕੁੰਮਕ ਦੀ ਲਈ ਕਲਕੱਤੇ ਲਿਖਿਆ। ਉਸ ਨੈ ਆਇਰਕੋਟ ਨਾਮੇ ਸਾਹਬ ਦੇ ਨਾਲ਼ ਸਮੁੰਦ੍ਰ ਦੇ ਰਸਤਿਓਂ ਫੌਜ ਘੱਲੀ। ਇਸ ਫੌਜ ਦੇ ਪਹੁੰਚਦੇ ਹੀ ਲੜਾਈ ਦਾ ਰੰਗ ਬਦਲ ਗਿਆ। ਸੋ ਆਇਰਕੋਟ ਨੈ ਪੋਰਟਨੋਵਾ, ਪਾਲੀਲੋਰ, ਅਰ ਸੋਲਨਗੜ੍ਹ, ਪੁਰ ਤਿੰਨ ਵੱਡੇ ਮੈਦਾਨ ਮਾਰੇ, ਅਰ ਹੈਦਰਅਲੀ ਨੂੰ ਹਾਰ ਪੁਰ ਹਾਰ ਦਿੱਤੀ। ਅਗਲੇ ਸਾਲ ਇਹ ਜੁਆਨ ਸੂਰਮਾਂ ਮਾਂਦਾ ਹੋਕੇ ਚਲਿਆ ਗਿਆ, ਪਰੰਤੂ ਲੜਾਈ ਹੁੰਦੀ ਰਹੀ। ਇਸ ਵਿੱਚ ਕਦੀ ਅੰਗ੍ਰੇਜ ਫਤੇ ਪਾਉਂਦੇ ਸਨ ਕਦੀ ਸੁਲਤਾਨ ਮੈਸੂਰ ਜਿੱਤ ਜਾਂਦਾ ਸੀ, ਓੜਕ ੧੭੮੨ ਈ. ਸੰ. ਵਿੱਚ ਹੈਦਰਅਲੀ ਨੈ ਇਸ ਜਹਾਨੋਂ ਡੇਰਾ ਕੂਚ ਕੀਤਾ। ਅਰ ਉਸ ਦਾ ਪੁਤ੍ਰ ਟਿੱਪੂ ਉਸ ਦੀ ਥਾਉਂ ਗੱਦੀ ਪੁਰ ਟਿਕਿਆ। ਇਸ ਦਾ ਅੰਗ੍ਰੇਜਾਂ ਨਾਲ਼ ਵਡਾ ਵਿਰੋਧ ਸੀ ਅਰ ਪਿਉ ਤਰਾਂ ਵੱਡਾ ਕਠੋਰ ਅਰ ਤਿੱਖਾ ਸੀ, ਲੜਾਈ ਅਰ ਸੂਰਮਤਾਈ ਵਿੱਚ ਬੀ ਪਿਉ ਦੇ ਬਰਾਬਰ

ਪਰ ਵਿੱਦਜਾ ਵਿੱਚ ਉਸ ਥੋਂ ਚਤੁਰ ਸੀ। ਗੱਲ ਕੀ ਇਹ ਮੈਸੂਰ ਦੇ ਤਖਤ ਪੁਰ ਲੱਤ ਰਖਦੇ ਹੀ ਇੱਕ ਸਾਲ ਥੋਂ ਵੱਧ ਅੰਗ੍ਰੇਜ਼ਾਂ ਨਾਲ ਮੱਥਾ ਲਾਉਂਦਾ ਰਿਹਾ, ਓੜਕ ਜਦ ਅੰਗ੍ਰੇਜ਼ੀ ਫੌਜ ਕਰਨੈਲ ਫਲਰਟਨ ਦੇ ਸੰਗ ਉਸ ਦੀ ਗੱਦੀ ਸ੍ਰੀਰੰਗਪਟਨ ਵਲ ਵੱਧਣ ਲੱਗੀ, ਤਦ ਉਸ ਨੈ ਮਦਰਾਸ ਦੇ ਗਵਰਨਰ ਨਾਲ ਸੁਲਹਾ ਕਰ ਲੀਤੀ। ਇਸ ਮੇਲ ਪੁਰ ਗਵਰਨਰ ਜਨਰਲ ਪਰਸਿੰਨ ਨਹੀਂ ਸੀ, ਪਰ ਗਵਰਨਰ ਮਦਰਾਸ ਨੈ ਕਰਾਰ ਨਾਮਾ ਮੰਨ ਲੀਤਾ, ਜਿਸ ਵਿੱਚ ਇਹ ਕਰਾਰ ਸੀ ਕਿ ਦੋਵੇਂ ਧੜੇ ਆਪੋ ਆਪਣੀ ਫਤੇ ਥੋਂ ਹੱਥ ਉਠਾਉਣ। ਇਸ ਵਿੱਚ ਗਵਰਮਿੰਟ ਮਦਰਾਸ ਦੀ ਵੱਡੀ ਹਾਨ ਹੋਈ, ਕਿਉਂ ਜੋ ਟਿੱਪੂ ਦੇ ਨਾਲੋਂ ਅੰਗ੍ਰੇਜ਼ਾਂ ਨੈ ਬਾਹਲਾ ਦੇਸ ਕਾਬੂ ਕਰ ਲੀਤਾ ਸੀ। ਇਹ ਕਰਾਰ ਨਾਮਾ ਜਿਸ ਥੋਂ ਮੈਸੂਰ ਦੀ ਦੂਜੀ ਲੜਾਈ ਮੁੱਕੀ ਮੰਗਲੋਰ ਦਾ ਕਰਾਰ ਨਾਮਾ ਕਹਾਉਂਦਾ ਹੈ ਜੋ ੧੭੮੪ ਈ· ਸੰ· ਵਿੱਚ ਲਿਖਿਆ ਗਿਆ। ਸੁਲਤਾਨ ਮੈਸੂਰ ਨਾਲ ਅੰਗ੍ਰੇਜ਼ਾਂ ਦੀਆਂ ਫੇਰ ਲੜਾਈਆਂ ਹੋਈਆਂ ਜੋ ਮੈਸੂਰ ਦੀ ਤੀਜੀ ਅਰ ਚੌਥੀ ਲੜਾਈਆਂ ਕਹਾਉਂਦੀਆਂ ਹਨ। ਤੀਜੀ ਲੜਾਈ ਤਾਂ ੧੭੯੦ ਈ· ਸੰ· ਵਿੱਚ ਲਾਰਡ ਕਾਰਨਵਾਲਸ ਗਵਰਨਰ ਜਨਰਲ ਦੇ ਸਮੇ ਹੋਈ, ਇਸ ਲਈ ਉਸ ਦਾ ਬਖਾਨ ਉੱਥੇ ਕੀਤਾ ਜਾਵੇਗਾ। ਅਰ ਚੌਥੀ ਲੜਾਈ ੧੭੯੯ ਈ· ਸੰ· ਵਿੱਚ ਲਾਰਡ ਵਲਜਲੀ ਦੇ ਸਮੇ ਹੋਈ ਜਿਸ ਵਿੱਚ ਮੈਸੂਰ ਦੀ ਰਿਯਾਸਤ ਅੰਗ੍ਰੇਜ਼ਾਂ ਨੈ ਜ਼ਰੂਰ ਜਿੱਤ ਲੀਤੀ॥

---

# ਦੂਜਾ ਧਿਆਉ ॥

## ਲਾਰਡ ਕਾਰਨਵਾਲਸ ਗਵਰਨਰ ਜਨਰਲ ॥

### ਮੈਸੂਰ ਦੀ ਤੀਸਰੀ ਲੜਾਈ ਅਰ ਬੰਗਾਲ ਦਾ ਪੱਕਾ ਬਾਨ੍ਹਣੂ ਬੰਨ੍ਹਣਾ ॥

ਜਦ ੧੭੮੫ ਈ. ਸੰ. ਵਿੱਚ ਵਾਰਨਹੇਸਟਿੰਗ ਗਵਰਨਰ ਜਨਰਲ ਨੇ ਆਪਣੀ ਪਦਵੀ ਛੱਡੀ, ਤਦੋਂ ਉਸ ਦੀ ਥਾਂ ਕੋਈ ਹੋਰ ਜਾਣਾ ਨਹੀਂ ਥਾਪਿਆ ਗਿਆ। ਪਰੰਤੂ ਦੂਜੇ ਗਵਰਨਰ ਜਨਰਲ ਦੇ ਆਉਣ ਤੀਕੂ ਸਰ ਜਾਨ ਮੈਕਫਰਸਨ ਜੋ ਕੌਂਸਲ ਦਾ ਸਿਰੋਮਣਿ ਮੰਤ੍ਰੀ ਸੀ, ਉਸ ਦੀ ਹੁੰਦੀ ਕੰਮ ਕਰਦਾ ਰਿਹਾ। ਓੜਕ ਲਾਰਡ ਕਾਰਨਵਾਲਸ ਹਿੰਦ ਦਾ ਗਵਰਨਰ ਜਨਰਲ ਬਣਕੇ ਆਇਆ, ਜੋ ਅੰਗ੍ਰੇਜ਼ੀ ਅਪਸਰਾਂ ਵਿੱਚੋਂ ਵੱਡਾ ਚਤੁਰ ਦ੍ਰਿੜ੍ਹ ਸੁਭਾਉ ਸਰਦਾਰ ਸੀ। ਕਲਾਇਵ ਅਰ ਵਾਰਨਹੇਸਟਿੰਗ ਨੇ ਰਾਜ ਦੇ ਦ੍ਰਿੜ੍ਹ ਰੱਖਣ ਦੇ ਉਪਾਉ ਵਿੱਚ ਵਡਾ ਸ੍ਰਮ ਕੀਤਾ, ਪਰ ਹਾਕਮਾਂ ਦੀ ਖੋਟੀ ਨੀਤ ਦੇ ਕਾਰਣ ਹੁਣ ਤੀਕੂ ਉਸ ਵਿੱਚ ਰਾਮਰੌਲਾ ਮਚ ਰਿਹਾ ਸੀ। ਲਾਰਡ ਕਾਰਨਵਾਲਸ ਨੇ ਹਕੂਮਤ ਦੀ ਲਗਾਮ ਸੰਭਾਲਦੇ ਹੀ ਇਹ ਆਗਿਆ ਦਿੱਤੀ ਭਈ ਹੁਣ ਥੋਂ ਹਰੇਕ ਸਰਕਾਰੀ ਨੌਕਰ ਨੂੰ ਮਾਹਵਾਰੀ ਲਾਇਕ ਮਿਲਿਆ ਕਰੇ, ਤਾਂ ਜੋ ਉਸ ਨੂੰ ਸੁਦਾਗਰੀ ਜਾਂ ਵੱਢੀ ਆਦ ਅਜੋਗ ਡੌਲ੍ਹਾਂ ਨਾਲ ਰੁਪਯਾ ਕਮਾਉਣ ਲਈ ਕੁਛ ਉੱਤਰ ਬਾਕੀ ਨਾ ਰਹੇ। ਫੇਰ ਇਸ ਖੈਰ ਅੰਦੇਸ਼ੀ ਨਾਲ ਇਹ ਬੀ ਪੱਕੇ ਕੰਨ ਖਿੱਚ ਦਿੱਤੇ ਭਈ ਜਿੱਥੇ ਕਿਸੇ ਕਸੂਰ ਕੀਤੀ ਬੇਧੜਕ ਉਸ ਨੂੰ ਪੂਰਾ ਡੰਨ ਦਿੱਤਾ, ਇਨ੍ਹਾਂ ਦੂਹਾਂ ਜੁਗਤਾਂ ਨਾਲ ਪੂਰਾ ਉਪਾਉ ਹੋ ਗਿਆ॥

ਮੈਸੂਰ ਦੀ ਦੂਜੀ ਲੜਾਈ ਦੇ ਮੁੱਕਣ ਦੇ ਪਿੱਛੋਂ ਟਿੱਪੂ ਸੁਲਤਾਨ ਦੀ ਹਕੂਮਤ ਦਿਨ ਬ ਦਿਨ ਦੂਣੀ ਹੁੰਦੀ ਗਈ। ਅਰ ਛੀਂ ਵਰ੍ਹਿਆਂ

ਦੇ ਅੰਦਰ ਉਸ ਨੈ ਇੱਕ ਤਾਂ ਇਹ ਕੰਮ ਕੀਤਾ ਕਿ ਮਰਹੱਟੇ ਅਰ ਨਿਜ਼ਾਮ ਹੈਦਰਾਬਾਦ ਨੈ ਕੱਠੇ ਹੋਕਰ ਵੱਡੀ ਜੰਗੀ ਫੌਜ ਨਾਲ਼ ਉਸ ਦੇ ਦੇਸ ਪੁਰ ਧਾਵਾ ਕੀਤਾ, ਤਦ ਉਸ ਨੈ ਬੀ ਚੰਗਾ ਮੂੰਹ ਭੰਨਿਆ ਅਰ ਉਨਾਂ ਦਾ ਦਾਉ ਲੱਗਣ ਨਾ ਦਿੱਤਾ। ਦੂਜਾ ਇਹ ਕਿ ਕਾਨੜਾ, ਕੁੜਗ, ਅਰ ਮੈਲੇਬਾਰ ਦੇ ਜ਼ਿਲੇ ਬਸੀਕਾਰ ਕਰ ਲੀਤੇ, ਪਰ ਉੱਥੇ ਵੱਡੇ ੨ ਜ਼ੁਲਮ ਅਰ ਕਰੜਾਈਆਂ ਕੀਤੀਆਂ, ਜਿਹਾਕੁ ਹਿੰਦੂਆਂ ਦੇ ਮੰਦਰ ਡਿਗਾ ਦਿੱਤੇ, ਅਰ ਲੋਕਾਂ ਨੂੰ ਜ਼ੋਰ ਧਿਙਾਲੇ ਮੁਸਲਮਾਨ ਕੀਤਾ। ਫੇਰ ਓੜਕ ਵਿੱਚ ਉਸ ਨੈ ਤ੍ਰਾਵੰਨਕੋਰ ਪੁਰ ਜੋ ਹਿੰਦ ਦੀ ਦੱਖਣੀ ਹੱਦ ਪੁਰ ਹੈ ਧਾਵਾ ਕੀਤਾ, ਪਰ ਇੱਥੇ ਉਸ ਨੈ ਵੱਡੀ ਹਾਰ ਖਾਧੀ, ਅਰ ਬਾਹਲ਼ਾ ਨੁਕਸਾਨ ਬੀ ਹੋਇਆ, ਅਰ ਆਪ ਨਿਰੀ ਆਪਣੀ ਜਾਨ ਬਚਾਕੇ ਨੱਠ ਗਿਆ। ਇਸ ਹਾਰ ਵਿੱਚ ਟਿੱਪੂ ਨੂੰ ਅਜਿਹਾ ਗੁੱਸਾ ਆਇਆ, ਕਿ ਉਸ ਨੈ ਬਦਲਾ ਲੈਣ ਲਈ ਲੱਕ ਬੱਧਾ, ਅਰ ਤ੍ਰਾਵੰਨਕੋਰ ਦੀ ਛੋਟੀ ਜਿਹੀ ਰਿਆਸਤ ਜਿਸ ਨੈ ਵੱਡਾ ਦਿਲ ਕਰਕੇ ਉਸ ਦਾ ਸਾਮ੍ਹਣਾ ਕੀਤਾ, ਅਰ ਉਸ ਨੂੰ ਹਰਾ ਦਿੱਤਾ ਸੀ, ਉਸ ਨੂੰ ਆਪਣੇ ਅਧੀਨ ਕਰਨ ਲਈ ਵੱਡੀਆਂ ਤਿਆਰੀਆਂ ਕੀਤੀਆਂ। ਰਾਜਾ ਤ੍ਰਾਵੰਨਕੋਰ ਦੀ ਅੰਗ੍ਰੇਜ਼ਾਂ ਨਾਲ਼ ਮਿਤ੍ਰਾਚਾਰੀ ਸੀ, ਇਸ ਲਈ ਗਵਰਨਰ ਜਨਰਲ ਨੈ ਉਸ ਨੂੰ ਟਿੱਪੂ ਦੇ ਹੱਥੋਂ ਬਚਾਉਣ ਦਾ ਦੋਜਾ ਕੀਤਾ॥

ਨਿਜ਼ਾਮ ਹੈਦਰਾਬਾਦ ਨੈ ਇਸ ਵੇਲੇ ਇੱਕ ਪਹਿਲੇ ਕਰਾਰ ਦੇ ਅਨੁਸਾਰ ਗੰਤੂਰ ਨਾਮੇ ਜ਼ਿਲਾ ਜੋ ਕ੍ਰਿਸਨਾ ਨਦੀ ਦੇ ਦਖਣ ਹੈ, ਅੰਗ੍ਰੇਜ਼ਾਂ ਦੇ ਹਵਾਲੇ ਕਰਕੇ ਇਹ ਕਰਾਰ ਕੀਤਾ ਕਿ ਮੈਂ ਟਿੱਪੂ ਦੇ ਟਾਕਰੇ ਵਿੱਚ ਸਰਕਾਰ ਦੀ ਕੁੰਮਕ ਕਰਾਂਗਾ। ਅੰਗ੍ਰੇਜ਼ਾਂ ਵਲੋਂ ਇਹ ਕਰਾਰ ਹੋਇਆ, ਕਿ ਹਮ ਟਿੱਪੂ ਪਾਸੋਂ ਜੋ ਦੇਸ ਜੀਤੇਂਗੇ ਤੁਮਕੋ ਭੀ ਹਿੱਸਾ ਦੇਂਗੇ, ਇਸ ਤਰਾਂ ਜਦ ਨਿਜ਼ਾਮ ਅੰਗ੍ਰੇਜ਼ਾਂ ਨਾਲ ਸਾਥ ਦੇਣ ਲਈ

ਸਾਥ ਹੋਇਆ, ਤਦ ਗਵਰਨਰ ਜਨਰਲ ਨੈ ਸਰਕਾਰ ਪੂਨੇ ਨੂੰ ਬੀ ਲਿਖਕਰ ਇਸੇ ਕਰਾਰ ਪੁਰ ਆਪਣੇ ਨਾਲ ਕਰ ਲੀਤਾ। ਜਿਸ ਵੇਲੇ ਨਾਨਾ ਫਰਨਵੀਸ ਦੀ ਰਾਹੀਂ ਇਹ ਮੰਤ੍ਰ ਪੱਕ ਚੁੱਕਾ, ਤਦ ਲਾਰਡ ਕਾਰਨਵਾਲਸ ੧੭੯੦ ਈ. ਸੰ. ਵਿੱਚ ਫੌਜ ਦੀ ਸਹਾਇਤਾ ਲਈ ਕਲਕੱਤਿਓਂ ਮਦਰਾਸ ਆ ਪਹੁੰਚਿਆ, ਅਰ ਬੰਗਲੌਰ ਨੂੰ ਜੋ ਟਿੱਪੂ ਸੁਲਤਾਨ ਦੀ ਅਮਲਦਾਰੀ ਵਿੱਚ ਦੂਜੇ ਦਰਜੇ ਦਾ ਪੱਕਾ ਨਗਰ ਸੀ ਜਿੱਤ ਲੀਤਾ। ਫੇਰ ਆਰੀਕਰਾ ਨਾਮੇ ਥਾਉਂ ਪੁਰ ਦੋ ਮਹੀਨੇ ਪਿਛੋਂ ਟਿੱਪੂ ਅਰ ਉਸ ਦੀ ਫੌਜ ਨੂੰ ਪੂਰੀ ਭਾਂਜ ਦਿੱਤੀ। ਇਸ ਥੋਂ ਪਿਛੋਂ ਮੈਸੂਰ ਦੀ ਰਾਜਧਾਨੀ ਸ੍ਰੀਰੰਗਪਟਨ ਬੀ ਜ਼ਰੂਰ ਫਤੇ ਹੋ ਜਾਂਦੀ, ਪਰ ਮਰਹੱਟੇ ਆਪਣੇ ਕੌਲ ਦੀ ਤੋਲ ਪੁਰ ਕੁਮਕ ਨੂੰ ਨਾ ਆਏ। ਮਲੂਮ ਹੁੰਦਾ ਹੈ ਕਿ ਉਨ੍ਹਾਂ ਦਾ ਸਰਦਾਰ ਹਰੀਪੰਤ ਲੜਨਾ ਨਹੀਂ ਚਾਹੁੰਦਾ ਸੀ, ਕੇਵਲ ਲੁੱਟਣਾ ਹੀ ਚਾਹੁੰਦਾ ਸੀ। ਉਸ ਨੈ ਇਤਨੀ ਦੇਰ ਕੀਤੀ, ਕਿ ਲੜਾਈ ਦੇ ਵੇਲੇ ਟਿੰਡਾ ਬੰਨਦੇ ਹੀ ਵਾਰ ਗਵਾਈ। ਓੜਕ ਜਦ ਲਾਰਡ ਕਾਰਨਵਾਲਸ ਦੇ ਕੋਲ ਖਾਣਾ ਦਾਣਾ ਮੁੱਕ ਚੁੱਕਾ, ਤਦ ਉਸ ਨੂੰ ਮੰਦਰਾਸ ਵਲ ਉਲਟਾ ਮੁੜਨਾ ਬਣਿਆ। ਇੱਥੇ ਆਕੇ ਉਸ ਨੈ ਸਾਲ ਦੇ ਅੰਤ ਤੀਕੁ ਅਗਲੀਆਂ ਲੜਾਈਆਂ ਲਈ ਭਾਰੀਆਂ ਤਿਆਰੀ ਕੀਤੀਆਂ ਅਰ ਕਈ ਕਿਲੇ ਬੀ ਫਤੇ ਕੀਤੇ। ਫੇਰ ਨਵੇਂ ਸਾਲ ਦੇ ਚੜ੍ਹਦੇ ਹੀ ਸ੍ਰੀਰੰਗਪਟਨ ਪੁਰ ਚੜ੍ਹ ਗਿਆ, ਅਰ ਉਸ ਨੂੰ ਜਿੱਤਣ ਦੇ ਨੇੜੇ ਹੀ ਸੀ ਕਿਉਂ ਜੋ ਉਸ ਦੀ ਬਾਹਰਲੀ ਸਫੀਲ ਪੁਰ ਘੇਰਾ ਪਾ ਲੀਤਾ ਸੀ। ਪਰੰਤੂ ਟਿੱਪੂ ਨੈ ਉਸ ਦੀਆਂ ਸਰਤਾਂ ਮੰਨਕੇ ਸੁਲਹਾ ਕਰ ਲੀਤੀ ਉਹ ਸਰਤਾਂ ਇਹ ਸਨ। ਕਿ ਟਿੱਪੂ ਆਪਣਾ ਅੱਧਾ ਦੇਸ ਅਰ ਤਿੰਨ ਕਰੋੜ ਰੁਪਯਾ ਅੰਗ੍ਰੇਜਾਂ ਨੂੰ ਦੇਵੇ। ਅਰ ਤੀਹ ਲੱਖ ਰੁਪਯਾ ਮਰਹੱਟਿਆਂ ਦੇ ਹਵਾਲੇ ਕਰੇ, ਅਰ ਆਪਣੇ ਦੋ ਪੁਤ੍ਰਾਂ ਨੂੰ ਓਲ ਅਰਥਾਤ

ਜਮਾਨਤ ਵਿੱਚ ਦੇਵੇ। ਭਾਵੇਂ ਨਿਜਾਮ ਅਰ ਮਰਹੱਟਿਆਂ ਦੀ ਸਿਪਾਹ ਨੈ ਇਸ ਲੜਾਈ ਵਿੱਚ ਕੁਛ ਕੰਮ ਨਹੀਂ ਦਿੱਤਾ ਸੀ, ਪਰੰਤੂ ਉਨ੍ਹਾਂ ਨੈ ਕਪਟ ਕਰਕੇ ਟਿੱਪੂ ਨਾਲ ਲਿਖਤ ਪੜ੍ਹਤ ਜਾਰੀ ਰੱਖੀ ਸੀ, ਪਰ ਤਦ ਬੀ ਲਾਰਡ ਕਾਰਨਵਾਲਸ ਨੈ ਜੋ ਜਿੱਤੇ ਹੋਏ ਦੇਸਾਂ ਥੋਂ ਹਿੱਸਾ ਦੇਣ ਦਾ ਕਰਾਰ ਕੀਤਾ ਸੀ ਉਹ ਪੂਰਾ ਕੀਤਾ। ਇਸ ਲੜਾਈ ਵਿਚ ਡੰਡੀਗਲ, ਬ੍ਰਹਮਹਾਲ, ਅਰ ਮਾਲਾਬਾਰ ਦੇ ਜਿਲੇ ਅੰਗ੍ਰੇਜਾਂ ਦੇ ਹੱਥ ਲੱਗੇ। ਅਰ ਕੁਰਗ ਦਾ ਲਾਕਾ ਉਨ੍ਹਾਂ ਨੈ ਉਸੇ ਦੇ ਰਾਜਾ ਨੂੰ ਹੀ ਦੇ ਦਿੱਤਾ। ਇਸ ਤਰਾਂ ਮੈਸੂਰ ਦੀ ਤੀਜੀ ਲੜਾਈ ੧੭੯੨ ਈ. ਸੰ. ਵਿੱਚ ਸੰਪੂਰਨ ਹੋ ਗਈ॥

ਜਦ ਅੰਗ੍ਰੇਜ ਇਸ ਸੰਗ੍ਰਾਮ ਵਿੱਚ ਪੂਰੇ ਢੁੱਕੇ, ਤਦ ਇਸ ਥੋਂ ਲਾਰਡ ਕਾਰਨਵਾਲਸ ਦੀ ਵੱਡੀ ਸੋਭਾ ਹੋਈ। ਭਾਵੇਂ ਕੰਪਨੀ ਨੈ ਇਸ ਕਾਰਜ ਨੂੰ ਨਾ ਪਸਿੰਦ ਕੀਤਾ ਕਿ ਉਸ ਨੈ ਇੱਕ ਨਵਾਂ ਦੇਸ ਜਿੱਤਕੇ ਅੰਗ੍ਰੇਜੀ ਰਾਜ ਵਿੱਚ ਮਿਲਾ ਲੀਤਾ। ਪਰੰਤੂ ਇੰਗਲਿਸਤਾਨ ਦਾ ਪਾਤਸਾਹ ਇਸ ਥੋਂ ਪਰਸਿੰਨ ਹੋਇਆ ਅਰ ਉਸ ਨੂੰ ਮਾਰਕੇ-ਇਸ ਦੀ ਪਦਵੀ ਦਿੱਤੀ। ਪਰ ਸੱਚ ਇਹ ਹੈ ਕਿ ਲਾਰਡ ਕਾਰਨ-ਵਾਲਸ ਦੀ ਸੋਭਾ ਦੇਸ ਜਿੱਤਣ ਦੇ ਕਾਰਨ ਨਹੀਂ, ਜਿਤਨੀ ਇਸ ਕਾਰਨ ਥੋਂ ਹੈ ਕਿ ਬੰਗਾਲੇ ਦੀ ਮਾਲਗੁਜਾਰੀ ਦੀ ਜੁਗਤ ਹਮੇਸ ਦੀ ਲਈ ਕਰ ਦਿੱਤੀ। ਅਰਥ ਇਹ—ਜੋ ਬੰਗਾਲੇ ਦੇ ਜਿਮੀਂਦਾਰ ਅਰਥਾਤ ਕਦੀਮੀ ਉਮਰਾਵਾਂ ਨੂੰ ਕੇਵਲ ਮਾਲਕ ਠਹਰਾਇਆ। ਅਰ ਕਿਰਸਾਣਾਂ ਨੂੰ ਉਨ੍ਹਾਂ ਦੀ ਰੱਜਤ ਕਰਾਰ ਦਿੱਤਾ। ਇਹ ਜੁਗਤ ਸਭ ਤਰਾਂ ਉਮਦੀ ਸੀ, ਪਰ ਇੱਕ ਭੈੜੀ, ਸੀ ਜੋ ਜਿਮੀਂਦਾਰਾਂ ਨੂੰ ਕਿਰਸਾਣਾਂ ਪੁਰ ਹੱਦੋਂ ਬਾਹਲਾ ਬਸੀਕਾਰ ਮਿਲ ਗਿਆ ਸੀ॥

ਜਦ ਮਸੂਲ ਦੇ ਕੰਮਾਂ ਥੋਂ ਵਿਹਲਾ ਹੋਇਆ, ਤਦ ਦੀਵਾਨੀ ਅਤੇ ਫੌਜਦਾਰੀ ਦੀਆਂ ਅਦਾਲਤਾਂ ਪੱਕੀਆਂ ਕਰਕੇ ਅੱਡ ੨ ਕਨੂਨ

ਬਲਵਾਏ ਅਰ ਵੱਖੋਵੱਖ ਹਾਕਮ ਠਹਰਾਏ, ਭਾਵੇਂ ਕੁਛ ਕੁਛ ਬਦਲੀ ਹੁੰਦੀ ਰਹੀ, ਪਰ ਹੁਣ ਤੀਕੁ ਉਹੀ ਚਲੇ ਆਉਂਦੇ ਹਨ ਜੋ ਉਸ ਵੇਲੇ ਠਹਰ ਚੁੱਕੇ ਸਨ। ਇਸ ਜੁਗਤ ਵਿਚ ਇਹ ਵੱਡਾ ਭੈੜਪੁਣਾ ਸੀ ਜੋ ਪੁਲੀਸ ਨੂੰ ਰੱਯਤ ਪੁਰ ਜ਼ੁਲਮ ਕਰਨ ਦਾ ਵਸੀਕਾਰ ਮਿਲ਼ ਗਿਆ ਸੀ, ਦੂਜਾ ਹਿੰਦ ਦੇ ਵਸਨੀਕਾਂ ਨੂੰ ਅਦਾਲਤਾਂ ਦੇ ਕੰਮਾਂ ਵਿੱਚ ਕੁਛ ਹੁਕਮ ਨਹੀਂ ਸੀ, ਇੱਥੋਂ ਤੀਕੁ ਜੋ ਉਨਾਂ ਨੂੰ ਛੋਟੇ ੨ ਤਾਬੇਦਾਰੀ ਦੇ ਲਾਂਭਿਆਂ ਬਾਝ ਸਰਕਾਰੀ ਨੌਕਰੀ ਨਹੀਂ ਮਿਲਦੀ ਸੀ, ਪਰੰਤੂ ਇਹ ਚੰਦ੍ਰਪੁਣਾ ਹੁਣ ਦੂਰ ਹੋ ਗਿਆ ਹੈ॥

ਸਰ ਜਾਨਸੋਰ ਗਵਰਨਰ ਜਨਰਲ ॥

ਜਦ ਲਾਰਡ ਕਾਰਨਵਾਲਸ ਆਪਣੀ ਪਦਵੀ ਥੋਂ ਅੱਡ ਹੋਕੇ ਵਿਲਾਇਤ ਗਿਆ, ਤਦ ਸਰ ਜਾਨਸੋਰ ਇੱਕ ਵੱਡਾ ਲਾਇਕ ਦੇਸੀ ਹਾਕਮ ਸੀ, ਉਹ ਦੀ ਥਾਉਂ ਹਿੰਦ ਦਾ ਗਵਰਨਰ ਜਨਰਲ ਠਹਰਿਆ, ਅਰ ਪੰਜ ਸਾਲ ਤੀਕੁ ਇਸ ਹੁੱਦੇ ਪੁਰ ਕੰਮ ਕਰਦਾ ਰਿਹਾ। ਪਰ ਉਸ ਦੇ ਸਮੇ ਕੁਛ ਪਰਗਟ ਪਰਸੰਗ ਨਹੀਂ ਹੋਏ, ਜਿਸ ਤਰਾਂ ਲਾਰਡ ਕਾਰਨਵਾਲਸ ਕੰਪਨੀ ਦੀ ਆਗਿਆ ਅਨੁਸਾਰ ਰਾਜਿਆਂ ਅਰ ਨਬਾਬਾਂ ਦੇ ਝਗੜਿਆਂ ਵਿਚ ਪੈਰ ਪਾਉਣੋਂ ਡਰਦਾ ਸੀ, ਇਸੇ ਤਰਾਂ ਸਰ ਜਾਨਸੋਰ ਨੈ ਬੀ ਕੀਤਾ। ਇਸੇ ਕਾਰਨ ਇਨਾਂ ਦੁਹਾਂ ਦਾ ਸਮਾਚਾਰ ਇੱਕੋ ਧਿਆਉ ਵਿੱਚ ਉਚਾਰਨਾ ਜੋਗ ਹੈ। ਗੱਲ ਕਾਹਦੀ, ਇਸ ਸੰਜਮ ਕਰਨ ਥੋਂ ਟਿੱਪੂ ਸੁਲਤਾਨ ਅਰ ਮਰਹੱਟਿਆਂ ਨੂੰ ਆਪਣੇ ਦਿਲਾਂ ਦੀ ਹਵਾੜ ਕੱਢਣ ਦਾ ਚੰਗਾ ਦਾਉ ਲੱਗਾ। ਜਿਹਾਕੁ ਮਰਹੱਟਿਆਂ ਨੈ ਸੋਰ ਹੋਕੇ ਨਿਜ਼ਾਮ ਹੈਦਰਾਬਾਦ ਪੁਰ ਵਾਰ ਕੀਤਾ, ਅਰਕਰਦਲਾ ਦੇ ਮੈਦਾਨ ਵਿੱਚ ਤਲਵਾਰ ਚਲਾਕੇ ਉਸ ਨੂੰ ਲਚਾਰ ਕੀਤਾ। ਉਸ ਵੇਲੇ ਮਰਹੱਟਿਆਂ ਵਿਚ ਪੇਸ਼ਵਾ ਦੇ ਮਹਾਨ ਵਜ਼ੀਰ ਨਾਨਾ ਫੜਨਵੀਸ ਦਾ ਬੀਸ ਬਿਸਵੇ ਡੰਕਾ ਵੱਜ ਰਿਹਾ ਸਾ॥

ਸਆਦਤ ਅਲੀ ਦਾ ਔਧ ਦਾ ਨਬਾਬ ਬਨਨਾ ॥

ਸਰ ਜਾਨਸ਼ੋਰ ਭਾਵੇਂ ਹਿੰਦੁਸਤਾਨੀ ਸਰਦਾਰਾਂ ਦੀਆਂ ਇਲਤਾਂ ਵਿੱਚ ਲੱਤ ਰੱਖਣੋਂ ਡਰਦਾ ਸੀ, ਪਰ ਫੇਰ ਬੀ ਇੱਕ ਵਾਰ ਜਤਨ ਕਰਨਾ ਪਿਆ। ਉਸ ਦਾ ਵਰਨਨ ਇਹ ਹੈ ਕਿ ਆਸਫ਼ਉਲਦੌਲਾ ਔਧ ਦਾ ਨਬਾਬ ਵੱਡਾ ਅਗਿਆਨੀ ਅਰ ਪਰਨਾਮ ਨਹੀਂ ਸੋਚਦਾ ਸੀ। ਸਾਰੀ ਉਮਰ ਮਜ਼ਿਆਂ ਵਿੱਚ ਡੁੱਬਿਆ ਰਿਹਾ, ਕਦੇ ਖੋਟੇ ਝੱਸਾਂ ਦੀ ਨੀਂਦ੍ਰ ਥੋਂ ਨਾ ਜਾਗਿਆ। ਸਰਕਾਰ ਅੰਗ੍ਰੇਜ਼ੀ ਵਲੋਂ ਉਸ ਨੂੰ ਕਿਤਨਾਂ ਹੀ ਉਪਦੇਸ ਹੋਇਆ ਕਿ ਆਪਣੀ ਰਿਆਸਤ ਦੇ ਭਲੇ ਵਿੱਚ ਧਿਆਨ ਕਰੇ, ਪਰ ਉਸ ਨੈ ਇੱਕੋ ਘੇਸ ਵੱਟ ਛੱਡੀ। ਓੜਕ ੧੭੯੭ ਈ· ਸੰ· ਵਿੱਚ ਕਾਲ ਦਾ ਗ੍ਰਾਸ ਹੋਇਆ, ਅਰ ਵਜ਼ੀਰਅਲੀ ਜੋ ਉਸ ਦਾ ਪੁਤ੍ਰ ਕਹਾਉਂਦਾ ਸੀ ਉਸ ਦੀ ਥਾਉਂ ਬੈਠਾ। ਪਰ ਜਦ ਸਰ ਜਾਨਸ਼ੋਰ ਨੂੰ ਸਬੂਤ ਹੋਇਆ ਜੋ ਆਸਫ਼ੁਲਦੌਲਾ ਦੀ ਵਿਵਾਹੁੜ ਇਸਤ੍ਰੀ ਥੋਂ ਪੁਤ੍ਰ ਨਹੀਂ ਹੈ, ਅਰ ਉਸ ਦੀ ਕਰਤੂਤ ਬੀ ਸੂਤ ਸਿਰ ਨਹੀਂ ਹੈ, ਤਦ ਉਸ ਨੈ ਉਸ ਨੂੰ ਉਤਾਰਕੇ ਆਸਫ਼ੁਲਦੌਲਾ ਦੇ ਭਿਰਾਉ ਸਆਦਤ ਅਲੀ ਨੂੰ ਨਬਾਬ ਔਧ ਥਾਪਣ ਦੀ ਜੁਗਤ ਕੀਤੀ। ਸਆਦਤ ਅਲੀ ਤਦੋਂ ਬਨਾਰਸ ਰਹੰਦਾ ਸੀ, ਇਸ ਲਈ ਉਸ ਦੇ ਗੱਦੀ ਬੈਠਣ ਦੀ ਲਈ ਜੋ ਕੌਲ ਕਰਾਰ ਹੋਇਆ ਉਹ ਬਨਾਰਸ ਦੇ ਰਜ਼ੀਡੰਟ ਦੇ ਦ੍ਵਾਰਾ ਲਿਖਤ ਪੜ੍ਹਤ ਹੋਈ। ਫੇਰ ਕਈ ਦਿਨ ਪਿਛੇ ਸਆਦਤਅਲੀ ਲਖਨੌ ਵਿੱਚ ਗਿਆ, ਉਸ ਵੇਲੇ ਗਵਰਨਰ ਜਨਰਲ ਦਾ ਡੇਰਾ ਬੀ ਉੱਥੇ ਸੀ। ਉਸ ਨਾਲ ਵਜ਼ੀਰਅਲੀ ਦੀ ਬੇਮੁਹਾਰ ਸਿਪਾਹ ਲੜਨ ਲਈ ਜੁਟੀ, ਅਰ ਉਸ ਨੂੰ ਆਪਣੀ ਜਾਨ ਬਚਾਉਣੀ ਔਖੀ ਹੋ ਗਈ, ਪਰ ਫੇਰ ਬੀ ਵੱਡੇ ਧੀਰਜ ਨਾਲ ਉੱਥੇ ਪੈਰ ਜਮਾਈ ਰੱਖਿਆ, ਅਰ ਸਆਦਤ ਅਲੀ ਨੂੰ ਗੱਦੀ ਪੁਰ ਬਹਾਕੇ ਵਜ਼ੀਰਅਲੀ ਨੂੰ ਕਾਂਸੀ ਘੱਲ ਦਿੱਤਾ। ਉਸ ਨੈ ਇੱਥੇ

ਕੁਛ ਚਿਰ ਪਿਛੇ ਰਜ਼ੀਡੰਟ ਨੂੰ ਮਾਰ ਸਿੱਟਿਆ, ਅਰ ਬਹੁਤ ਦਿਨ ਤੀਕੁ ਪੁਆੜਾ ਪਾਈ ਰੱਖਿਆ। ਪਰ ਓੜਕ ਦੰਦਭੰਨਾਕੇ ਕੈਦ ਹੋ ਗਿਆ। ਸਰ ਜਾਨਸ਼ੋਰ ਲਾਰਡ ਟੀਨਮੱਥ ਦੀ ਪਦਵੀ ਪਾਕੇ ਵਿਲਾਇਤ ਨੂੰ ੧੭੯੮ ਈ. ਸੰ. ਵਿੱਚ ਪਧਾਰਿਆ॥

---

# ਤੀਜਾ ਪ੍ਰਿਆਉ॥

## ਲਾਰਡ ਵਲਜਲੀ ਗਵਰਨਰ ਜਨਰਲ॥

### ਮੈਸੂਰ ਦਾ ਜਿੱਤਿਆ ਜਾਣਾ ਅਰ ਮਰਹੱਟਿਆਂ ਦੀ ਹਕੂਮਤ ਨਿਬਲ ਹੋਣੀ ੧੭੯੮ ਥੋਂ ੧੮੦੫ ਤੀਕੁ॥

ਜਦ ਲਾਰਡ ਵਲਜਲੀ ਹਿੰਦ ਦਾ ਗਵਰਨਰ ਜਨਰਲ ਹੋਕੇ ਆਇਆ, ਤਦ ਕਈ ਹਿੰਦੁਸਤਾਨੀ ਰਾਜਿਆਂ ਨੈ ਸਰਕਾਰ ਦੇ ਵਿਰੁੱਧ ਏਕਾ ਕਰ ਛੱਡਿਆ ਸੀ, ਅਰ ਉਨ੍ਹਾਂ ਦੇ ਕੱਠੇ ਹੋ ਜਾਣ ਦੀਆਂ ਦੋ ਭੈਲਾਂ ਸਨ। ਇੱਕ ਤਾਂ ਇਹ ਕਿ ਪਿਛਲੇ ਦੋ ਗਵਰਨਰ ਜਨਰਲਾਂ ਨੈ ਹਿੰਦੁਸਤਾਨੀ ਰਾਜਿਆਂ ਦੇ ਕਾਰਜਾਂ ਵਿੱਚ ਧਿਆਨ ਰੱਖਣ ਥੋਂ ਹੱਥ ਚੱਕ ਲੀਤਾ ਸੀ, ਅਰ ਉਨ੍ਹਾਂ ਦੇ ਪੁਆੜਿਆਂ ਵਿੱਚ ਸਰੀਕ ਨਹੀਂ ਹੁੰਦੇ ਸਨ, ਇਸ ਲਈ ਅੰਗ੍ਰੇਜ਼ਾਂ ਨਾਲ ਮੱਥਾ ਲਾਉਣ ਦੀ ਦਿਲੇਰੀ ਹੋ ਗਈ ਸੀ, ਦੂਜੇ ਇਹ ਕਿ ਫਰਾਂਸੀਸੀਆਂ ਨੈ ਜੋ ਚਿਰ ਥੋਂ ਸਰਕਾਰ ਦੇ ਸਤ੍ਰੂ ਸਨ, ਉਨ੍ਹਾਂ ਨੈ ਰੁਪਯੇ ਅਰ ਫੌਜ ਨਾਲ ਕੁੰਮਕ ਦੇਣ ਦਾ ਕਰਾਰ ਉਨ੍ਹਾਂ ਰਿਆਸਤਾਂ ਨਾਲ ਕੀਤਾ ਸੀ। ਇਸ ਲਈ ਟਿੱਪੂ ਸੁਲਤਾਨ, ਨਿਜ਼ਾਮ ਹੈਦਰਾਬਾਦ, ਅਰ ਸੇਂਧਿਆ, ਜੋ ਸਾਰੇ ਮਰਹੱਟਿਆਂ ਵਿੱਚੋਂ ਵੱਡਾ ਮੰਨਿਆ ਹੋਇਆ ਸੀ, ਇਹ ਸਾਰੇ ਅੰਗ੍ਰੇਜ਼ਾਂ ਦੇ ਵੈਰੀ ਅਰ ਫਰਾਂਸੀਸਾਂ ਦੇ ਮਿਤ੍ਰ ਸਨ। ਅਰ ਇਨ੍ਹਾਂ ਥੋਂ ਵਧੀਕ ਜ਼ੁਮਾਨਸ਼ਾਹ ਦੁਰਾਨੀ ਜੋ

ਕਾਬਲ ਅਰ ਪੰਜਾਬ ਦਾ ਪਾਤਸਾਹ, ਅਹਮਦਸਾਹ ਅਬਦਾਲੀ ਦਾ ਪੋਤ੍ਰਾ ਅਰ ਹਿੰਦੁਸਤਾਨ ਦਾ ਵੈਰੀ ਸੀ। ਉਹ ਬੀ ਟਿੱਪੂ ਦੀ ਹਮੈਤ ਲਈ ਉੱਤਰੀ ਹਿੰਦ ਪੁਰ ਹੱਲਾ ਕਰਕੇ ਚੜ੍ਹ ਆਇਆ। ਪਰ ਲਾਰਡ ਵਲਜਲੀ ਆਪਣੇ ਵੈਰੀਆਂ ਪੁਰ ਵਰ ਰਿਹਾ ਅਰ ਸਾਰੇ ਡਰ ਖਤਰੇ ਮਿਟ ਗਏ। ਅਸਲ ਇਹ ਹੈ ਕਿ ਆਪ ਹੀ ਵੱਡਾ ਅਤਰਥੀ ਅਰ ਲਾਇਕ ਹਾਕਮ ਸੀ, ਅਰ ਉਸ ਦੇ ਫੌਜੀ ਅਪਸਰ ਬੀ ਚੰਗੇ ਮੇਲ ਨਾਲ ਸੂਰਮੇ ਸੁਪਾਹੀ ਸਨ। ਉਨ੍ਹਾਂ ਵਿੱਚ ਖਾਸਕਰ ਉਸ ਦਾ ਭਿਰਾਉ ਕਰਨੈਲ ਵਲਜਲੀ ਸਿਰੋਮਣ, ਸੈਨਾਪਤੀ ਸੀ। ਉਸ ਨੈ ਆਪਣੀ ਤਲਵਾਰ ਦੀ ਧਾਰ ਨਾਲ ਵੱਡੀ ਉਜਾਗਰੀ ਪਾਈ। ਅਰ ਡਿਯੂਕ ਆਫ ਵਿਲਿੰਗਟਨ ਦੀ ਪਦਵੀ ਪ੍ਰਾਪਤ ਕੀਤੀ॥

ਲਾਰਡ ਵਲਜਲੀ ਨੈ ਪਹਲੇ ਨਿਜਾਮ ਹੈਦਰਾਬਾਦ ਨੂੰ ਗੰਢਕੇ ਉਸ ਨਾਲ (੧) ਸਬਸਿਡਾਇਰੀ (ਜੁਗਤ ਕੁੰਮਕ) ਦੇ ਕੌਲ ਨਾਲ ਮਿਤ੍ਰਾਚਾਰੀ ਕੀਤੀ। ਇਸ ਕਾਰਨ ਨਿਜਾਮ ਨੈ ਟਿੱਪੂ ਨਾਲ ਮੱਥਾ ਲਾਉਣ ਲਈ ਅੰਗ੍ਰੇਜਾਂ ਵਾਸਤੇ ਵੱਡੀ ਫੌਜ ਘੱਲੀ ਜਿਸ ਦਾ ਹਾਕਮ ਕਰਨੈਲ ਵਲਜਲੀ ਹੋਇਆ। ਇਸ ਥੋਂ ਪਿਛੇ ਗਵਰਨਰ ਜਨਰਲ ਮੈਸੂਰ ਦੇ ਜੰਗ ਲਈ ਆਪ ਮਦਰਾਸ ਨੂੰ ਆਇਆ॥

### ਮੈਸੂਰ ਦੀ ਚੌਥੀ ਲੜ੍ਹਾਈ॥

ਇਸ ਲੜ੍ਹਾਈ ਵਿੱਚ ਗਵਰਨਰ ਜਨਰਲ ਦੇ ਬਹੁਤ ਜੁੱਟਲ ਦਾ ਕਾਰਨ ਇਹ ਬੀ ਸੀ, ਕਿ ਫਰਾਂਸ ਦਾ ਵੱਡਾ ਨਾਮੀ ਸੈਨਾਪਤੀ ਨਿਪੋਲੀਅਨ ਬੂਨਾਪਾਰਟ ਉਸ ਵੇਲੇ ਮਿਸਰ ਪੁਰ ਜੰਗ ਕਰਨ ਵਿੱਚ

(੧) ਸਬਸਿਡਾਇਰੀ ਇਹ ਕਰਾਰ ਨਾਮਾ ਹੈ ਭਈ ਜਦ ਸਰਕਾਰ ਨੂੰ ਜਰੂਰਤ ਹੋਵੇ ਕੁੰਮਕ ਫੌਜ ਦੀ ਦਿੱਤੀ ਜਾਵੇ, ਅਤੇ ਸਰਕਾਰ ਦੀ ਆਗਿਆ ਬਾਝ ਕਿਸੇ ਨਾਲ ਜੰਗ ਜਾ ਮੇਲ ਨਾ ਕੀਤਾ ਜਾਵੇ।

ਹੁੰਦਾ ਹੋਇਆ ਸੀ, ਅਰ ਟਿੱਪੂ ਨੇ ਅੰਗ੍ਰੇਜ਼ਾਂ ਨੂੰ ਹਿੰਦੋਂ ਧੱਕਾ ਦੇਣ ਦਾ ਪੱਕਾ ਮਨੋਰਥ ਕਰਕੇ ਉਸ ਕੋਲੋਂ ਸਹਾਇਤਾ ਮੰਗੀ ਸੀ, ਅਰ ਇਹ ਕਿਹਾ ਸੀ ਕਿ ਮੈਂ ਫਰਾਂਸ ਦੀ ਪੰਚਾਯਤੀ ਸਲਤਨਤ ਵਿੱਚ ਸ਼ਰੀਕ ਅਰ ਮਿਤ੍ਰ ਹਾਂ, ਗੱਲ ਕੀ, ਇਨ੍ਹਾਂ ਗੱਲਾਂ ਥੋਂ ਗਵਰਨਰ ਜਨਰਲ ਨੇ ਚੜ੍ਹਾਈ ਕਰਕੇ ਹੁਕਮ ਦਿੱਤਾ ਭਈ ਦੋ ਫੌਜਾਂ ਦੂਵੱਲੀ ਮੈਸੂਰ ਪੁਰ ਹੱਲਾ ਕਰਨ। ਇਨ੍ਹਾਂ ਵਿੱਚੋਂ ਇੱਕ ਫੌਜ ਦਾ ਨਾਉਂ ਕਰਨਾਟਕ ਦਾ ਕੰਪੂ ਸੀ। ਜਿਸ ਦਾ ਸੇਨਾਪਤੀ ਜਰਨੈਲ ਹਰਸ ਥਾਪਿਆ ਗਿਆ। ਅਰ ਇਹ ਫੌਜ ਮਦਰਾਸ ਦੀ ਵੱਲੋਂ ਟਿੱਪੂ ਦੇ ਦੇਸ ਪੁਰ ਚੜ੍ਹ ਆਈ। ਦੂਜਾ ਕੰਪੂ ਬੰਬਈ ਹਾਤੇ ਦੀ ਫੌਜ ਦਾ ਸੀ, ਜਿਸ ਦਾ ਸੇਨਾਪਤੀ ਜਰਨੈਲ ਸਟੂਅਰਟ ਸੀ, ਇਹ ਫੌਜ ਮੈਲੇਬਾਰ ਦੇ ਕਿਨਾਰਿਓਂ ਉੱਤਰੀ। ਇਨ੍ਹਾਂ ਦੁਹਾਂ ਕੰਪੂਆਂ ਨੇ ਟਿੱਪੂ ਦੀ ਚੰਗੀ ਖਬਰ ਲੀਤੀ, ਅਰ ਉਸ ਨੂੰ ਥਾਂਉ ਪੁਰ ਥਾਂਉ ਦਿੱਤੀ। ਬੰਬਈ ਹਾਤੇ ਦੇ ਕੰਪੂ ਦਾ ਵੱਡਾ ਸੰਗ੍ਰਾਮ ਸੁਦਾਸਰ ਪੁਰ ਹੋਇਆ, ਅਰ ਕਰਨਾ-ਟਕ ਦੇ ਕੰਪੂ ਦਾ ਮਲਾਵਲੀ ਪੁਰ। ਇਨ੍ਹਾਂ ਦੁਹਾਂ ਮੈਦਾਨਾਂ ਵਿੱਚ ਟਿੱਪੂ ਦੀ ਹਾਨਤ ਹੋਈ। ਓੜਕ ਦੋਵੇਂ ਕੰਪੂ ਵਧਦੇ੨ ਮੈਸੂਰ ਦੀ ਰਾਜਧਾਨੀ ਸ੍ਰੀਰੰਗਪਟਨ ਪੁਰ ਜਾ ਪਹੁੰਚੇ ਅਰ ਉਸ ਨੂੰ ਮੱਲ ਲੀਤਾ।

ਹੁਣ ਟਿੱਪੂ ਨੂੰ ਹੱਥ ਪੈਰਾਂ ਦੀ ਪਈ, ਮਨ ਦਾ ਹਿਰਾਸ ਟੁੱਟ ਗਿਆ, ਅਤੇ ਮੂੰਹ ਫੂਕ ਹੋਗਿਆ। ਕਿਧਰੇ ਤਾਂ ਉਹ ਰਮਲ ਪੁਵਾਉਂਦਾ ਜਾਂ ਪੰਡਿਤਾਂ ਨਜੂਮੀਆਂ ਨੂੰ ਪੁੱਛਦਾ ਸੀ। ਕਿਧਰੇ ਮਸੀਤਾਂ ਵਿੱਚ ਦੁਆਵਾਂ ਮੰਗਾਉਂਦਾ ਅਰ ਮੰਦਰਾਂ ਦੇ ਅੰਦਰ ਪ੍ਰਯੋਗ ਬੈਠਾਉਂਦਾ ਸੀ। ਅਰ ਉਹ ਦਿਨ ਭੁੱਲ ਗਿਆ ਸੀ, ਜਿਸ ਦਿਨ ਹਿੰਦੂਆਂ ਦੀ ਕਿਹੀ ਮਿੱਟੀ ਖੁਆਰ ਕੀਤੀ ਅਰ ਉਨ੍ਹਾਂ ਦੇ ਮੰਦਰਾਂ ਦੀ ਇੱਟ ਇੱਟ ਕਰ ਦਿੱਤੀ। ਓੜਕ ਜਦ ਕਿਸੇ ਪਰਕਾਰ ਪੂਰੀ ਪੈਂਦੀ ਨਾ ਦੇਖੀ ਸੁਲਹ ਦਾ ਸਨੇਹਾ ਭੇਜ ਦਿੱਤਾ, ਪਰ ਜਰਨੈਲ ਹਰਸ ਨੇ ਜੋ ਸ਼ਰਤਾਂ ਉਸ ਦੇ ਪੇਸ਼ ਹੋਈ-

ਆਂ ਮੰਨਲ਼ ਵਿੱਚ ਅੱਜ ਭਲਕ ਕੀਤਾ। ਅਜਿਹਾ ਮਲੂਮ ਹੁੰਦਾ ਹੈ ਕਿ ਉਸ ਵੇਲੇ ਸਾਰੇ ਗੁਲ਼ ਸੂਰਮਤਾਈ ਦੇ ਅਰ ਕੌਲ ਕਰਾਰ ਦੇ ਢੰਗ ਭੁੱਲ ਗਿਆ ਸੀ, ਸਗੋਂ ਮਧਜ ਦਰਜੇ ਦੀ ਚਤੁਰਾਈ ਅਰ ਸਿ-ਆਲਪ ਬੀ ਨਹੀਂ ਰਹੀ ਸੀ। ਓੜਕ ਫੌਜ ਬਰਾਬਰ ਆਪਣਾ ਕੰਮ ਕੀਤੀ ਜਾਂਦੀ ਸੀ ਅਰਥਾਤ ਸਹਰ ਦੀ ਸਫੀਲ ਅਰ ਦਮਦਮਿਆਂ ਪੁਰ ਦਬਾਸਟ ਗੋਲੇ ੳਲੇ ਬਰਖਾ ਸਮਾਨ ਬਰਸਾ ਰਹੀ ਸੀ, ਓੜਕ ਮਈ ਦੀ ੪ ਸੰਨ ੧੭੯੯ ਈ. ਵਿੱਚ ਸਫੀਲ ਵਿੱਚ ਛੇਕ ਹੋ ਗਿਆ। ਅਰ ਜਰਨੈਲ ਬੈਰਡ ਜੋ ਉਥੇ ਚਾਰ ਵਰਹੇ ਤੀਕੂ ਕੈਦ ਰਹ ਚੁੱਕਿਆ ਸੀ, ਅਗਲੇ ਭਲਕ ਪਹ ਫਟਦੇ ਹੀ ਫੌਜ ਲੈਕਰ ਸਫੀਲ ਪੁਰ ਚੜ੍ਹ ਆਇਆ, ਅਰ ਖੁਰੀ ਕਰਕੇ ਅੰਗ੍ਰੇਜੀ ਝੰਡਾ ਸਫੀਲ ਦੇ ਛੇਕ ਪੁਰ ਜਾ ਗੱਡਿਆ। ਫੌਜ ਦੇ ਦਲਾਂ ਨੈ ਦੁਵਲੀ ਹੱਲਾ ਸੇਰੀ ਕੀਤੀ। ਰਸਤੇ ਦੀ ਅਟਕ ਫਟਕ ਨੂੰ ਨਸਟ ਕਰਦੀ ਹੀ ਮੈਸੂਰ ਦੇ ਇੱਕ ਜੰਗੀ ਕਟਕ ਨੂੰ ਚੁਟਕੀ ਵਿੱਚ ਕਾਬੂ ਕਰਦੀ ਹੀ ਸਹਰ ਦੇ ਪੂਰਬੀ ਦਰਵਾਜੇ ਪੁਰ ਆ ਮਿਲੀ ਅਰ ਸਾਰਾ ਸਹਰ ਸਰ ਹੋ ਗਿਆ॥

ਇਸ ਸੰਗ੍ਰਾਮ ਵਿੱਚ ਸੁਲਤਾਨ ਬੀ ਅਗਲੇ ਜਹਾਨ ਗਿਆ। ਉਸ ਦੀ ਲੋਥ ਮੋਏ ਹੋਏ ਬੀਰਾਂ ਦੇ ਢੇਰ ਦੇ ਹੇਠ ਪਾਲਕੀ ਵਿੱਚ ਪਈ ਹੋਈ ਮਿਲੀ। ਅੰਗ੍ਰੇਜਾਂ ਨੈ ਉਸ ਨੂੰ ਲਾਲ ਬਾਗ ਦੇ ਅੰਦਰ ਇੱਕ ਸੁਹਲੇ ਮਕਬਰੇ ਵਿੱਚ ਫੌਜ ਦੇ ਵਾਜੇ ਗਾਜੇ ਨਾਲ਼ ਅਦਬ ਸਾਥ ਦਫਨ ਕਰਵਾਇਆ। ਪਿੱਛੋਂ ਮਲੂਮ ਹੋਇਆ ਕਿ ਉਸ ਨੈ ਜਿਤਨੇ ਅੰਗ੍ਰੇਜ ਘੇਰੇ ਦੇ ਵੇਲੇ ਕੈਦ ਕੀਤੇ ਸਨ, ਸਭਨਾਂ ਨੂੰ ਮਰਵਾ ਸਿੱਟਿਆ ਸੀ। ਸੋ ਟਿਪੂ ਪੁਰ ਕੁਛ ਤਰਸ ਆਉਂਦਾ ਬੀ, ਇਸ ਦੁਸਟਤਾਈ ਦੇ ਕਾਰਨ ਹੁਲ਼ ਨਹੀਂ ਆਇਆ॥

ਜਦ ਲਾਰਡ ਵਲਜਲੀ ਮੈਸੂਰ ਨੂੰ ਜਿੱਤ ਚੁੱਕਾ, ਤਦ ਜਿੱਤੇ ਹੋਏ ਦੇਸ ਵਿੱਚੋਂ ਜਿਹੜੇ ਹੈਦਰਾਬਾਦ ਦੇ ਨੇੜੇ ਸਨ ਨਿਜਾਮ ਨੂੰ ਦੇ ਦਿੱਤੇ।

ਕਾਨੜੇ ਦੇ ਜ਼ਿਲੇ—ਕੰਬੇਤੂਰ, ਅਰ ਦੀਨਾੜ, ਅੰਗ੍ਰੇਜ਼ੀ ਅਮਲਦਾਰੀ ਵਿੱਚ ਮੇਲ ਲੀਤੇ। ਹੁਣ ਮੈਸੂਰ ਦੀ ਰਿਯਾਸਤ ਲਈ ਗਵਰਨਰ ਜਨਰਲ ਨੈ ਇਹ ਜੁਗਤ ਕੀਤੀ ਕਿ ਉਥੋਂ ਦੇ ਕਦੀਮੀ ਰਾਜਾਂ ਦੀ ਸੰਤਾਨ ਵਿੱਚੋਂ ਇੱਕ ਬਾਲਕ ਨੂੰ ਜੋ ਗੱਦੀ ਦਾ ਵਾਰਸ ਸੀ ਰਾਜਤਿ- ਲਕ ਦੇ ਦਿੱਤਾ, ਅਰ ਦੇਸ ਦੀ ਰਾਜਨੀਤ ਆਪਣੇ ਭਿਰਾਉ ਜਰਨੈਲ ਵਲਜਲੀ ਨੂੰ ਸੌਂਪੀ, ਅਸਲ ਇਹ ਜੋ ਮੈਸੂਰ ਦੀ ਪਾਤਸਾਹਤ ਦੇ ਜਿੱਤਣ ਥੋਂ ਅੰਗ੍ਰੇਜ਼ੀ ਹਕੂਮਤ ਦਾ ਸਿੱਕਾ ਦੱਖਣ ਵਿਖੇ ਪੱਕਾ ਟਿਕ ਗਿਆ॥

ਦੋ ਵਰਹੇ ਪਿਛੋਂ ਅਰਥਾਤ ੧੮੦੧ ਈ. ਸੰ. ਵਿੱਚ ਕਰਨਾਟਕ ਦੇ ਨਬਾਬ ਮੁਹਮਦਅਲੀ ਦੇ ਪੁਤ੍ਰ ਨੈ ਆਪਣਾ ਸਾਰਾ ਦੇਸ ਸਰਕਾਰ ਅੰਗ੍ਰੇਜ਼ੀ ਦੇ ਹਵਾਲੇ ਕੀਤਾ, ਅਤੇ ਆਪ ਮੰਨਮੰਨੀ ਇੰਗਸ ਲੈਣੀ ਮੰਨ ਲੀਤੀ। ਇਸ ਦੇਸ ਦੇ ਮਿਲ ਜਾਣ ਹੀ ਥੋਂ ਮਦਰਾਸ ਹਾਤੇ ਦਾ ਲਾੱਕਾ ਇਤਨਾ ਫੈਲ ਗਿਆ ਜਿਤਨਾਕੁ ਹੁਣ ਹੈ॥

ਇਸੇ ਸਾਲ ਗਵਰਨਰ ਜਨਰਲ ਨੈ ਔਧ ਦੇ ਮਾਮਲਿਆਂ ਵਿੱਚ ਤ੍ਰਨ ਦਿੱਤਾ। ਇਸ ਦੀ ਤੋਲ ਇਹ ਸੀ ਕਿ ਸਆਦਤਅਲੀ ਖਾਂ ਨਬਾਬ ਅਰ ਉਸ ਦੇ ਵਜ਼ੀਰ ਨੈ ਔਧ ਵਿੱਚ ਬੇਔਧ ਉਪਾਧ ਅਰ ਜ਼ੁਲਮ ਮਚਾ ਰੱਖਿਆ ਸੀ, ਅਰ ਸਰਕਾਰ ਦੀ ਕੁਮਕ ਲਈ ਜਿਹੀਕੁ ਲਾਇਕ ਫੌਜ ਰੱਖਣੀ ਚਾਹੀਦੀ ਸੀ ਨਹੀਂ ਸੀ। ਹੁਣ ਗਵਰਨਰ ਜਨ- ਰਲ ਨੈ ਨਬਾਬ ਦੇ ਕੰਨ ਖਿੱਚਕੇ ਸਾਰੀਆਂ ਖਰਾਬੀਆਂ ਦਾ ਨਾਸ ਕਰਾ- ਇਆ। ਅਰ ਫੌਜ ਦੇ ਖਰਚ ਲਈ ਕਈ ਜ਼ਿਲੇ ਉਸ ਥੋਂ ਲੈ ਲੀਤੇ। ਹੁਣ ਪੱਛਮੋਤਰੀ ਸੂਬੇ ਦਾ ਇੱਕ ਵੱਡਾ ਭਾਗ ਇਹੋ ਜ਼ਿਲੇ ਹਨ॥

ਲਾਰਡ ਵਲਜਲੀ ਅਰ ਕੰਪਨੀ ਦੇ ਵਿੱਚ ਕਈ ਵਾਰ ਅਨਮਿਲੌਨੀ ਹੋਈ, ਇਸ ਦੇ ਦੋ ਕਾਰਨ ਸਨ, ਪਹਲੇ ਇਹ ਕਿ ਕੰਪਨੀ ਨੂੰ ਗਵਰਨਰ ਜਨਰਲ ਦਾ ਬਾਹਲਾ ਦੇਸ ਜਿੱਤਣਾ ਪ੍ਰਸਿੰਦ ਨਾ ਆਇਆ।

ਦੂਜਾ ਇਹ ਕਿ ਹੁਣ ਤੋੜੀ ਇੰਗਲਿੰਸਤਾਨ ਅਰ ਹਿੰਦ ਦੀ ਆਪੋ ਵਿੱਚ ਜੋ ਸੁਦਾਗਰੀ ਹੁੰਦੀ ਸੀ, ਕੰਪਨੀ ਥੋਂ ਬਾਝ ਕੋਈ ਨਹੀਂ ਕਰਦਾ ਸੀ, ਪਰ ਲਾਰਡ ਵਲਜਲੀ ਚਾਹੁੰਦਾ ਸੀ ਕਿ ਇਸ ਠੇਕੇ ਨੂੰ ਤੋੜ ਕਰ ਸਭ ਨੂੰ ਖੁੱਲ੍ਹ ਕਰੇ ਭਈ ਜੋ ਅੰਗ੍ਰੇਜ਼ ਚਾਹੇ ਹਿੰਦ ਦੀ ਸੁਦਾਗਰੀ ਕਰੇ। ਗੱਲ ਕਹਦੀ, ਇਸ ਖੁੜਭਾ ਖੁੜਬੀ ਦੇ ਕਾਰਨ ਗਵਰਨਰ ਜਨਰਲ ਆਪਣੇ ਹੁੱਦੇ ਥੋਂ ਸੰ. ੧੮੦੨ ਈ. ਵਿੱਚ ਹੱਥ ਧੋਣ ਲੱਗਾ। ਪਰ ਪਿਛੇ ਕੁਛ ਸਮਝਾਉਣ ਥੋਂ ਇੱਕ ਵਰਹਾ ਹੋਰ ਮੰਨਿਆ। ਇਹ ਕੰਮ ਹਿੰਦੀ ਪਾਤਸਾਹਤ ਅੰਗ੍ਰੇਜ਼ੀ ਦੀ ਲਈ ਚੰਗੇ ਭਾਗਾਂ ਦਾ ਕਾਰਨ ਹੋਇ-ਆ। ਕਿੰਉਂ ਜੋ ਇਸੇ ਸਮੇ ਵਿੱਚ ਬਸੀਨ ਦਾ ਕਰਾਰ ਨਾਮਾ ਲਿਖਿ-ਆ ਗਿਆ, ਅਰ ਉਸੇ ਦੇ ਨਾਲ਼ ਹੀ ਸੇਧਿਆ ਅਰ ਬਰਾਰ ਦੇ ਵਾਲੀ ਨਾਲ਼ ਸਰਕਾਰ ਅੰਗ੍ਰੇਜ਼ੀ ਦਾ ਘੋਲ ਹੋਇਆ, ਜੋ ਮਰਹੱਟਿਆਂ ਦੀ ਦੂਜੀ ਲੜਾਈ ਕਹਾਉਂਦੀ ਹੈ। ਇਸ ਲੜਾਈ ਥੋਂ ਪਿਛੇ ਹੁਲਕਰ ਅਰ ਭਰਤਪੁਰ ਦੇ ਰਾਜਾ ਨਾਲ਼ ਦੋ ਹੱਥ ਹੋਏ, ਜੋ ਮਰਹੱਟਿਆਂ ਦੀ ਤੀਜੀ ਲੜਾਈ ਪਰਗਟ ਹੈ। ਇਸ ਥੋਂ ਮਰਹੱਟਿਆਂ ਦਾ ਬਲ ਨਿਰਾ ਪੁਰਾ ਟੁਟ ਗਿਆ, ਅਰ ਸਰਕਾਰ ਅੰਗ੍ਰੇਜ਼ੀ ਦਾ ਪ੍ਰਤਾਪ ਸੂਰਜ ਸਭ ਪੁਰ ਬਲੀ ਹੋਇਆ। ਇਨ੍ਹਾਂ ਲੜਾਈਆਂ ਦਾ ਵੇਰਵਾ ਚੌਥੇ ਪਰਬ ਦੇ ਦੂਜੇ ਧਿਆਉ ਵਿੱਚ ਆ ਚੁੱਕਿਆ ਹੈ, ਇਸੇ ਸਮੇ ਵਿੱਚ ਉੜੀਸਾ ਦੇਸ ਬੀ ਅੰਗ੍ਰੇਜ਼ਾਂ ਨੈ ਮਰਹੱਟਿਆਂ ਪਾਸੋਂ ਉਡਾ ਲੀਤਾ।

ਓੜਕ ਲਾਰਡ ਵਲਜਲੀ ਭਲੀ ਭਾਂਤ ਅੰਗ੍ਰੇਜ਼ੀ ਸਿੱਕਾ ਬੈਠਾ-ਕਰ ੧੮੦੫ ਈ. ਸੰ. ਵਿੱਚ ਇਥੋਂ ਵਿਦਿਆ ਹੋਇਆ। ਜਦ ਉਸ ਨੈ ਹਕੂਮਤ ਦੀ ਲਗਾਮ ਹੱਥ ਵਿੱਚ ਲੀਤੀ ਸੀ, ਤਦੋਂ ਅੰਗ੍ਰੇਜ਼ੀ ਲੋਕਾ ਬਾਹਲੀ ਦੂਰ ਤੀਕੁ ਨਹੀਂ ਸੀ, ਪਰ ਇਸ ਨੈ ਆਪਣੇ ਰਾਜ ਵਿੱਚ ਦੂਣੇ ਨਾਲੋਂ ਬੀ ਦਹਚੰਦ ਕਰ ਦਿੱਤਾ, ਅਰ ਇਸ ਪਾਤਸਾਹਤ ਦੀਆਂ ਜੜ੍ਹਾਂ ਬੀ ਪਤਾਲ ਲਾਈਆਂ ॥

# ਚੌਥਾ ਪ੍ਰਿਭਾਉ ॥

## ਲਾਰਡ ਕਾਰਨਵਾਲਸ ਦਾ ਦੂਜੀ ਵਾਰ ਗਵਰਨਰ ਜਨਰਲ ਬਨਨਾ ।

### ਸਰ ਜਾਰਜ ਬਾਰਲੋ ਅਰ ਲਾਰਡ ਮੰਟੂ ਗਵਰਨਰ ਜਨਰਲ ੧੮੦੫ ਥੋਂ ੧੮੧੩ ਤੀਕੂ ॥

ਲਾਰਡ ਵਲਜਲੀ ਥੋਂ ਪਿਛੇ ਲਾਰਡ ਕਾਰਨਵਾਲਸ ਦੂਜੀ ਵਾਰ ਗਵਰਨਰ ਜਨਰਲ ਹੋਕਰ ਹਿੰਦ ਵਿਚ ਆਇਆ, ਪਰ ਥੋੜੇ ਮਹੀ- ਨਿਆਂ ਦੇ ਪਿਛੋਂ ਉਹ ਸੁਰਗਬਾਸ ਹੋਇਆ, ਫੇਰ ਸਰ ਜਾਰਜ ਬਾਰਲੋ ਗਵਰਨਰ ਜਨਰਲ ਬਣਿਆ। ਇਨ੍ਹਾਂ ਦੁਹਾਂ ਦੀ ਪੱਕੀ ਮਨਸਾ ਸੀ ਕਿ ਜਿਨ੍ਹਾਂ੨ ਰਿਆਸਤਾਂ ਨਾਲ ਲਾਰਡ ਵਲਜਲੀ ਲੜਦਾ ਭਿੜਦਾ ਰਿਹਾ ਹੈ, ਅਸੀਂ ਉਨ੍ਹਾਂ ਨਾਲ ਝਬਦੇ ਮੇਲ ਕਰ ਲਈਏ। ਇਸ ਲਈ ਇਸ ਗਵਰਨਰ ਜਨਰਲ ਨੈ ਹੁਲਕਰ ਨਾਲ ਬਹੁਤ ਹੀ ਨਰਮ ਸਰਤਾਂ ਪੁਰ ਛੇਤੀ ਸੁਲਹਾ ਕਰ ਲੀਤੀ। ਅਰ ਇਸ ਵਿੱਚ ਇੱਕ ਇਹ ਵੱਡੀ ਕੱਚੀ ਗੱਲ ਹੋਈ ਕਿ ਰਾਜਪੂਤ ਜਿਨ੍ਹਾਂ ਨੈ ਇਸ ਜੰਗ ਵਿੱਚ ਅੰਗ੍ਰੇਜਾਂ ਦਾ ਸੰਗ ਨਹੀਂ ਛੱਡਿਆ ਸੀ, ਉਨ੍ਹਾਂ ਨਾਲ ਹੁਣ ਮਰਹੱਟੇ ਚੰਗੀ ਤਰਾਂ ਵੱਟਾ ਲੈ ਸਕਦੇ ਸਨ, ਕਿੰਉ ਜੋ ਗਵਰਨਰ ਜਨਰਲ ਨੈ ਪੁਕਾਰਕੇ ਆਖ ਦਿੱਤਾ ਸੀ, ਕਿ ਅੱਗੇ ਨੂੰ ਅਸੀਂ ਹਿੰਦੁਸਤਾਨੀ ਰਾਜਾਂ ਦੇ ਝਗੜਿਆਂ ਵਿੱਚ ਵਾਸਤਾ ਨਾ ਰੱਖਾਂਗੇ ॥

### ਵੈਲਰ ਵਿੱਚ ਫੌਜ ਦਾ ਆਕੀ ਹੋਣਾ ॥

ਸਰ ਜਾਰਜ ਵਾਰਲੋ ਦੇ ਰਾਜ ਦਾ ਇੱਕ ਪਰਸੰਗ ਇਹ ਬੀ ਹੈ ਕਿ ਮਦਰਾਸ ਹਾਤੇ ਦੀ ਕੁਛ ਸਿਪਾਹ ਜੋ ਵੈਲਰ ਨਾਮੇ ਥਾਉਂ ਪੁਰ ਉਤਰੀ ਹੋਈ ਸੀ ਆਕੀ ਹੋ ਬੈਠੀ, ਗੱਲ ਇਹ ਹੋਈ ਜੋ ਗਵਰਮਿੰਟ ਨੈ ਉਨ੍ਹਾਂ ਦੇ ਟੋਪਾਂ ਦੀ ਡੌਲ ਕਿਸੇ ਤਰਾਂ ਉਲਟ ਦਿੱਤੀ ਸੀ। ਇਸੇ ਥੋਂ ਸੁਪਾਹੀ-

ਆਂ ਨੂੰ ਭਰਮ ਪਿਆ ਕਿ ਸਰਕਾਰ ਸਾਡੀ ਜਾਤ ਨੂੰ ਬਿਗਾੜਦੀ ਅਰ ਸਾ ਨੂੰ ਈਸਾਈ ਬਣਾਉਣਾ ਚਾਹੁੰਦੀ ਹੈ। ਇਹ ਵਿਚਾਰਕੇ ਮਾਰ ਧਾੜ ਪੁਰ ਤਿਆਰ ਹੋਏ। ਵੇਚਾਰੇ ਸੁੱਤੇ ਹੋਏ ਗੋਰਿਆਂ ਪੁਰ ਆ ਪਏ, ਅਰ ਬਾਹਲੇ ਮਰਦਾਂ ਨੂੰ ਗਰਦ ਕੀਤਾ। ਪਰ ਅੰਗ੍ਰੇਜੀ ਫੌਜ ਕੂਚ ਖੁਰੀ ਕਰਕੇ ਪਹੁੰਚ ਪਈ, ਉਸ ਨੈ ਹੱਲਾ ਕਰਕੇ ਉਨਾਂ ਨੂੰ ਚੰਗਾ ਟਕਾ ਦਿੱਤਾ, ਬਾਹਲੇ ਆਕੀਆਂ ਨੂੰ ਨਸਾਇਆ ਜੋ ਬਚੇ ਉਨਾਂ ਦਾ ਫੱਕਾ ਨਾ ਛੱਡਿਆ। ਇਸ ਥੋਂ ਪਿਛੇ ਸਰ ਜਾਰਜ ਬਾਰਲੋ ਗਵਰਨਰ ਜਨਰਲੀ ਦੀ ਪਦਵੀ ਥੋਂ ਬਦਲਕਰ ਮਦਰਾਸ-ਗਵਰਨਰ ਠਹਰਾਇਆ ਗਿਆ, ਅਰ ਲਾਰਡ ਮੰਟੂ ੧੮੦੭ ਈ. ਸੰ. ਵਿੱਚ ਹਿੰਦ ਦਾ ਗਵਰਨਰ ਜਨਰਲ ਬਣਕੇ ਆਇਆ।

### ਲਾਰਡ ਮੰਟੂ ਦੇ ਸਮੇ ਦੇ ਪਰਸੰਗ॥

ਅੰਗ੍ਰੇਜ ਅਰ ਫਰਾਂਸੀਸਾਂ ਦੇ ਜੰਗ ਜੋ ਯੂਰਪ ਵਿੱਚ ਹੋ ਰਹੇ ਸਨ, ਉਹ ਹੁਣ ਲਾਰਡ ਮੰਟੂ ਦੇ ਸਮੇ ਹੋਰ ਬੀ ਵਧੇਰੇ ਚਮਕਣ ਲਗੇ। ਅਰ ਹਿੰਦ ਦੀ ਅੰਗ੍ਰੇਜੀ ਫੌਜ ਨੈ ਫਰਾਂਸੀਸਾਂ ਅਰ ਉਨਾਂ ਦੇ ਮਿਤ੍ਰ ਹਾਲੈਂਡ ਦੀ ਸਾਰੀ ਵਸਤੀਆਂ ਜੋ ਏਸੀਆ ਵਿੱਚ ਸਨ ਜਿੱਤ ਲੀਤੀਆਂ। ਇਨਾਂ ਸਭਨਾਂ ਵਿੱਚੋਂ ਹਾਲੈਂਡੀਆ ਦਾ ਟਾਪੂ ਜਾਵਾ ਇੱਕ ਵੱਡਾ ਧਨ ਦੀ ਖਾਣ ਲੱਕਾ ਸੀ। ਸਰਕਾਰ ਅੰਗ੍ਰੇਜੀ ਨੂੰ ਰੂਸੀਆਂ ਅਰ ਫਰਾਂਸੀਸੀਆਂ ਦੀ ਵਲੋਂ ਇਹ ਧੁਕਧੁਕੀ ਹੋ ਗਈ ਸੀ, ਕਿ ਉਹ ਪੰਜਾਬ, ਸਿੰਧ, ਕਾਬਲ, ਅਰ ਈਰਾਨ ਦੇ ਮਾਲਕਾਂ ਨੂੰ ਮਚਕਾਕੇ ਸਾਡੇ ਗਲ੍ਹ ਪੈਣਾ ਚਾਹੁੰਦੇ ਹਨ। ਇਸ ਕਾਰਨ ਗਵਰਨਰ ਜਨਰਲ ਨੈ ਕਾਬਲ ਦੇ ਵਾਲੀ ਅਰ ਈਰਾਨ ਦੇ ਸ਼ਾਹ ਅਤੇ ਸਿੰਧ ਦੇ ਅਮੀਰਾਂ ਨੂੰ ਆਪਣੇ ਢਬ ਪੁਰ ਲਿਆਕੇ, ਉਨਾਂ ਕੋਲੋਂ ਇਹ ਅੱਖਰ ਪੁਆ ਲੀਤੇ ਕਿ ਅਸੀਂ ਯੂਰਪ ਦੀ ਕਿਸੇ ਹੋਰ ਪਾਤਸਾਹਤ

ਨਾਲ ਲੇਣਾਦੇਣੀ ਨਹੀਂ ਰੱਖਾਂਗੇ। ਇਸ ਥੋਂ ਬਾਝ ਸਿੱਖਾਂ ਦੇ ਵੱਡੇ ਉਜਾਗਰ ਮਹਾਰਾਜਾ ਰਣਜੀਤਸਿੰਘ ਪੰਜਾਬ-ਪਤੀ ਨੂੰ ਸਮਝਾਕਰ ਉਸ ਥੋਂ ਬੀ ਇੱਕ ਅਜਿਹੀ ਡੌਲ ਦਾ ਕਰਾਰ ਨਾਮਾ ਲਿਖਵਾ ਲਿਆ। ਇਸ ਥਾਉਂ ਸਿੱਖਾਂ ਦੇ ਰਾਜ ਦਾ ਕੁਛ ਪਰਸੰਗ ਛੇੜਨਾ ਚੰਗਾ ਜਾਪਦਾ ਹੈ॥

ਸਿੱਖਾਂ ਦੇ ਰਾਜ ਦਾ ਅਰੰਭ।

ਤੀਜੇ ਪਰਬ ਦੇ ਛੇਕੜਲੇ ਧਿਆਉ ਵਿੱਚ ਕਹ ਚੁੱਕੇ ਹਾਂ ਜੋ ਸਿੱਖਾਂ ਦਾ ਪੰਥ ਇੱਕ ਧਰਮੀ ਪੰਥ ਸੀ। ਪਹਲੇ ਪਹਲ ਇਹ ਲੋਕ ਕਿਸੇ ਕੀੜੀ ਨੂੰ ਬੀ ਪੀੜਾ ਨਹੀਂ ਦਿੰਦੇ ਸਨ। ਪਰ ਦਿੱਲੀ ਦੇ ਮੁਸਲਮਾਨ ਪਾਤਸਾਹਾਂ ਨੈ ਉਨ੍ਹਾਂ ਪੁਰ ਜਦ ਕਰੜਾਈਆਂ ਕੀਤੀਆਂ, ਇਸ ਲਈ ਨਿਰਾ ਧਰਮੀ ਹੀ ਪੰਥ ਨਾ ਰਿਹਾ, ਪਰੰਤੁ ਇੱਕ ਸਿੰਘ ਅਰਥਾਤ ਸੇਰ ਸਮਾਨ ਵਰਆਮ ਪੰਥ ਬਨ ਗਿਆ। ਫਰਖਸੇਰ ਪਾਤਸਾਹ ਨੈ ਤਾਂ ਉਨ੍ਹਾਂ ਦੇ ਬੀ ਨਾਸ ਕਰਨ ਲਈ ਬਾਕੀ ਨਹੀਂ ਛੱਡੀ, ਪਰ ਅਕਾਲ-ਪੁਰਖ ਨੈ ਉਨ੍ਹਾਂ ਦੇ ਸੁੱਕੇ ਹੋਏ ਬਾਗ ਨੂੰ ਥੋੜੇ ਹੀ ਚਿਰ ਪਿਛੇ ਫੇਰ ਕਿਰਪਾ ਦ੍ਰਿਸਟ ਦੀ ਵਰਖਾ ਨਾਲ ਲਹਲਹਾ ਦਿੱਤਾ, ਅਰ ਪੰਜਾਬ ਵਿੱਚ ਉਨ੍ਹਾਂ ਦੀ ਸੰਗਤ ਅਰ ਸਕਤ ਅੱਗੇ ਜੇਹੀ ਹੋ ਗਈ। ਪੰਜਾਬ ਦੀ ਇਹ ਡੌਲ ਸੀ ਕਿ ਪਹਲੇ ਨਾਦਰਸਾਹ ਈਰਾਨ ਦੇ ਮਾਲਕ ਨੈ ੧੧੩੮ ਈ· ਸੰ· ਵਿੱਚ ਉਸ ਨੂੰ ਫਤੇ ਕਰਕੇ ਆਪਣੀ ਪਾਤਸਾਹਤ ਦਾ ਇੱਕ ਸੂਬਾ ਸਜਾਇਆ। ਫੇਰ ਇਸ ਥੋਂ ਪਿਛੇ ਅਹਮਦਸਾਹ ਦੁਰਾਨੀ ਅਫਗਾਨਸਤਾਨ ਦੇ ਵਾਲੀ ਨੈ ਕਈ ਵਾਰ ਧਾਵੇ ਕੀਤੇ, ਅਰ ਇਸ ਦੇਸ ਵਿੱਚ ਆਪਣਾ ਸਿੱਕਾ ਬੈਠਾ ਲੀਤਾ, ਗੱਲ ਕੀ ੧੧੫੧ ਈ· ਸੰ· ਦੇ ਪਿੱਛੋਂ ਪੰਜਾਬ, ਮੁਗਲਾਂ ਦੀ ਪਾਤਸਾਹਤ ਥੋਂ ਨਿੰਕਲਕੇ ਕਾਬਲ ਦੇ ਦੁਰਾਨੀ ਪਾਤਸਾਹਾਂ ਦੇ ਹੇਠ ਹੋ ਗਿਆ ਸੀ॥

ਮਹਾਰਾਜਾ ਰਣਜੀਤਸਿੰਘ ॥

ਦੂਜੀ ਨਵੰਬਰ ੧੭੮੦ ਈ. ਸੰ. ਵਿੱਚ ਰਣਜੀਤਸਿੰਘ ਨੇ ਗੁਜਰਾਂਵਾਲੇ ਜਨਮ ਲੀਤਾ। ਜਦ ਉਸ ਦੀ ਉਮਰ ੧੮ ਵਰਿਹਾਂ ਦੀ ਹੋਈ ਸੀ, ਅਹਮਦਸਾਹ ਅਬਦਾਲੀ ਦਾ ਪੋਤ੍ਰਾ ਜਮਾਨਸਾਹ ਇੱਥੇ ਆਇਆ। ਅਚਾਣਕ ਉਸ ਦੀਆਂ ਕੁਛ ਤੋਪਾਂ ਜਿਹਲਮ-ਨਦੀ ਵਿੱਚ ਡੁੱਬ ਗਈਆਂ। ਰਣਜੀਤਸਿੰਘ ਨੇ ਉਨ੍ਹਾਂ ਨੂੰ ਕਢਾਕੇ ਉਸ ਦੇ ਹਜੂਰ ਪੇਸ ਕੀਤੀਆਂ। ਇਸ ਥੋਂ ਜਮਾਨਸਾਹ ਪਰਸਿੰਨ ਹੋਇਆ, ਅਰ ਰਣਜੀਤਸਿੰਘ ਨੂੰ ਲਹੌਰ ਦਾ ਹਾਕਮ ਥਾਪ ਦਿੱਤਾ। ਉਸ ਵੇਲੇ ਥੋਂ ਮਹਾਰਾਜਾ ਰਣਜੀਤਸਿੰਘ ਨੇ ਆਪਣੀ ਸਾਰੀ ਬੁੱਧ ਫੌਜ ਦੇ ਬਣਾਉਣ ਅਰ ਰਾਜ ਦੇ ਵਧਾਉਣ ਵਿੱਚ ਖਰਚ ਕਰਨੀ ਅਰੰਭ ਕੀਤੀ॥

੧੮੦੯ ਈ. ਸੰ. ਵਿੱਚ ਪਟਿਆਲਾ ਅਰ ਜੀਂਦ ਦੇ ਸਿੰਘ ਸਰਦਾਰਾਂ ਨੇ ਮਹਾਰਾਜੇ ਦੇ ਹੱਥ ਪੱਥ ਮਾਰਨ ਥੋਂ ਜਿੱਚ ਹੋਕੇ ਲਾਰਡ ਮੰਟੂ ਦੀ ਸਰਣ ਵਿੱਚ ਆਉਣਾ ਚਾਹਿਆ। ਇਸ ਕਾਰਨ ਮੈਟਕਾਫ ਜੋ ਅੱਗੇ ਨੂੰ ਆਪਣੀ ਵੱਡੀ ਬੁੱਧ ਅਰ ਕਾਰਗੁਜਾਰੀ ਦੇ ਕਾਰਨ ਲਾਰਡ ਬਣ ਗਿਆ, ਸਰਕਾਰ ਅੰਗ੍ਰੇਜੀ ਦੀ ਵਲੋਂ ਵਕੀਲ ਹੋਕੇ ਲਹੌਰ ਆਇਆ। ਇੱਥੇ ਆਕਰ ਮਹਾਰਾਜਾ ਰਣਜੀਤਸਿੰਘ ਕੋਲੋਂ ਕਰਾਰ ਨਾਮਾ ਲਿਖਵਾਇਆ। ਜਿਸ ਵਿੱਚ ਮਹਾਰਾਜਾ ਨੇ ਇਹ ਪ੍ਰਣ ਕੀਤਾ, ਕਿ ਮੈਂ ਸਤਲੁਜ ਦੇ ਉਸ ਪਾਰ ਦੀਆਂ ਰਿਆਸਤਾਂ ਨਾਲ਼ ਕੁਛ ਵਾਸਤਾ ਨਾ ਰੱਖਾਂਗਾ, ਅਰ ਸਰਕਾਰ ਅੰਗ੍ਰੇਜੀ ਨਾਲ਼ ਮੇਲ ਮਿਲਾਪ ਵਧਾਵਾਂਗਾ। ਮੈਟਕਾਫ ਦੀ ਉਸ ਵੇਲੇ ਉਮਰ ਪੂਰੀ ਇੱਕੀ ਵਰਿਹਾਂ ਦੀ ਬੀ ਨਹੀਂ ਸੀ, ਪਰ ਉਸ ਨੇ ਵਿਚੋਲਗੀ ਦਾ ਕੰਮ ਅਜਿਹਾ ਤੋੜ੍ਹ ਪਹੁੰਚਾਇਆ, ਜੋ ਮਹਾਰਾਜਾ ਉਸ ਪੁਰ ਪਰਮ ਪਰਸਿੰਨ ਹੋਇਆ। ਅਰ ਅੰਗ੍ਰੇਜਾਂ ਦੀਆਂ ਚੰਗਿਆਈਆਂ ਉਸ ਵੇਲੇ ਥੋਂ ਉਸ ਦੇ ਮਨ ਵਿੱਚ ਅਜਿਹੀਆਂ ਜੜ੍ਹ ਪਕੜ੍ਹ

ਗਈਆਂ ਕਿ ਫੇਰ ਕੋਈ ਉਸ ਨੂੰ ਪੱਟੀ ਪੜ੍ਹਾਕੇ ਉਸ ਕਰਾਰ ਨਾਮੇ ਨੂੰ ਨਾ ਤੁੜਾ ਸਕਿਆ॥

---

# ਪੰਜਵਾਂ ਧਿਆਉ॥

## ਮਾਰਕੇਇਸ ਅਫਹੇਸਟਿੰਗਜ਼ ਗਵਰਨਰ ਜਨਰਲ॥

### ਨੈਪਾਲ ਅਰ ਪਿੰਡਾਰਾਂ ਦਾ ਜੁੱਧ ੧੮੧੩ ਈ. ਸੰ. ਥੋਂ ੧੮੨੩ ਤੀਕੂ॥

ਲਾਰਡ ਮੰਟੂ ਦੇ ਪਿੱਛੋਂ ਅਰਲ ਮੋਇਰ੍ਹਾ—ਜਿਸ ਨੂੰ ਪਿਛੇ ਮਾਰਕੇਇਸ ਅਫਹੇਸਟਿੰਗਜ਼ ਦੀ ਪਦਵੀ ਮਿਲੀ ੧੮੧੩ ਈ. ਸੰ. ਵਿੱਚ ਹਿੰਦ ਦਾ ਗਵਰਨਰ ਜਨਰਲ ਬਣਕੇ ਆਇਆ, ਇਥੇ ਆਕੇ ਉਸ ਨੈ ਦੇਖਿਆ, ਕਿ ਸਰਕਾਰ ਦੀ ਆਮਦਨੀ ਥੋੜ੍ਹੀ ਹੈ ਅਰ ਖਰਚ ਬਾਹਲਾ। ਹਿੰਦੁਸਤਾਨੀ ਰਿਆਸਤਾਂ ਨਾਲ਼ ਬਾਹਲੇ ਝਗੜੇ ਟੰਟੇ ਬੀ ਟਹਕੇ ਹੋਏ ਹਨ, ਪਰੰਤੂ ਫੇਰ ਬੀ ਉਸ ਨੈ ਨੌ ਵਰਹੇ ਤੀਕੂ ਵਡੇ ਧੀਰਜ ਅਰ ਧਰਮ ਨਾਲ਼ ਹੁਕਮ ਕੀਤਾ, ਜਦ ਉਹ ਹਿੰਦ ਥੋਂ ਵਿਦਿਆ ਹੋਇਆ, ਤਦ ਪਾਤਸਾਹਤ ਨੂੰ ਚੰਗਾ ਚੂੜ੍ਹਾ ਚੜ੍ਹਿਆ ਹੋਇਆ ਸੀ, ਇਹ ਗਵਰਨਰ ਜਨਰਲ ਜੰਗ ਵਿੱਚ ਵੱਡਾ ਨਿਸੰਗ ਸੂਰਮਾ, ਅਰ ਦੇਸ ਦੀ ਰਾਜਨੀਤ ਵਿੱਚ ਵੱਡਾ ਚੁਲਿਆ ਹੋਇਆ ਹਾਕਮ, ਸਰੇਸਟ ਸੁਭਾਉ, ਅਮੀਰ ਸੀ।

### ਨੈਪਾਲ ਜੁੱਧ॥

ਗੋਰਖੀਆਂ ਦੀ ਜੋਰਾਵਰ ਅਰ ਲੜਾਕੀ ਕੌਮ ਨੈ ਕਈ ਵਰਿਹਾਂ ਥੋਂ ਨੈਪਾਲ ਵਿੱਚ ਆਪਣਾ ਪੈਰ ਜਮਾਕੇ ਹੌਲੀ੨ ਅੱਗੇ ਵਧਣਾ ਅਰੰਭ ਕੀਤਾ ਸੀ, ਜਿਹਾਕੂ ਜਦ ਉਹ ਹਿਮਾਲਾ ਦੀ ਧਨ ਉਪਜਾਊ ਘਾਟੀਆਂ ਨੂੰ ਆਪਣੇ ਪੇਟੇ ਕਰ ਚੁੱਕੇ, ਤਦ ਹਿੰਦੁਸਤਾਨ ਦੇ ਮੈ-

ਦਾਨਾਂ ਵਿੱਚ ਜਿਹੜੇ ਦੇਸ ਉਨ੍ਹਾਂ ਦੇ ਨੇੜੇ ਸਨ, ਉਨ੍ਹਾਂ ਵਿੱਚ ਕਦਮ ਵਧਾਉਣ ਲੱਗੇ। ਅਰ ਨੈਪਾਲ ਦੇ ਰਾਜਾ ਨੈ ਭੇਟਾਲ ਦੇ ਜਿਮੀਂਦਾਰ ਨੂੰ ਕੈਦ ਕਰਕੇ ਉਸ ਦਾ ਦੇਸ ਖੋਹ ਲੀਤਾ, ਅਤੇ ਸਰਕਾਰ ਦੇ ੧੮ ਪੁਲੀਸ ਦੇ ਸਿਪਾਹੀਆਂ ਨੂੰ ਜੋ ਉੱਥੇ ਸਨ ਪਾਰ ਬੁਲਾਇਆ। ਇਹ ਵੇਖਕਰ ਗਵਰਨਰ ਜਨਰਲ ਨੈ ਗੋਰਖੀਆਂ ਨੂੰ ਡੰਨ ਦੇਣ ਦਾ ਪੱਕਾ ਗੁਰਮਤਾ ਕੀਤਾ, ਜਿਹਾਕੁ ੧੮੧੪ ਈ. ਸੰ. ਵਿੱਚ ਅੰਗ੍ਰੇਜ਼ੀ ਫੌਜ ਨੂੰ ਹੁਕਮ ਹੋਇਆ ਕਿ ਚਾਰ ਤੁਮਨ ਹੋਕੇ ਅੱਡ ਅੱਡ ਰਾਹਾਂ ਥੋਂ ਨੈਪਾਲ ਪੁਰ ਚੜ੍ਹਾਈ ਕਰੇ। ਇਸ ਫੌਜ ਦੇ ਮਾਲਕ ਜਰਨੈਲ ਅਖਤਰਲੋਨੀ ਅਰ ਜਰਨੈਲ ਗਿੱਲੀਸਿਪੀ ਠਹਰਾਏ ਗਏ, ਅਰ ਗੋਰਖੀਆਂ ਦਾ ਸਰਦਾਰ ਅਮਰਸਿੰਘ ਟਾਕਰੇ ਪੁਰ ਆਇਆ। ਜਰਨੈਲ ਗਿੱਲਸਿਪੀ ਨੈ ਕਿਲੇ ਕੁਲੰਗਾ ਪੁਰ ਵੱਡੀ ਸੂਰਮਤਾਈ ਨਾਲ ਹੱਲਾ ਕੀਤਾ, ਪਰ ਕਿਲਾ ਸਰ ਨਾ ਹੋਇਆ, ਅਰ ਉਹ ਆਪ ਉੱਥੇ ਮਾਰਿਆ ਗਿਆ। ਫੇਰ ਇਸ ਫੌਜ ਨੈ ਹੋਰ ਬੀ ਕਈ ਭਾਂਜਾਂ ਖਾਧੀਆਂ। ਪਰ ਜਰਨੈਲ ਅਖਤਰਲੋਨੀ ਨੈ ਅਮਰਸਿੰਘ ਨੂੰ ਰਾਮਗੜ੍ਹ ਦੇ ਕਿਲੇ ਥੋਂ ਜੋ ਅਤਜੰਤ ਦ੍ਰਿੜ੍ਹ ਸੀ, ਮਾਰ ਕਰ ਨਠਾ ਦਿੱਤਾ, ਅਰ ਬਿਲਾਸਪੁਰੀਏ ਰਾਜਾ ਨੈ ਨੈਪਾਲ ਦੇ ਵਾਲੀ ਦਾ ਸਾਥ ਤਰਕ ਕੀਤਾ, ਅਰ ਕਮਾਊਂ ਸੂਬੇ ਪੁਰ ਅੰਗ੍ਰੇਜ਼ਾਂ ਦਾ ਲਾਂਕਾ ਜਮ ਗਿਆ। ਓੜਕ ਅਮਰਸਿੰਘ ਮਾਲੂਨ ਦੇ ਕਿਲੇ ਵਿੱਚ ਘੇਰਿਆ ਗਿਆ, ਉੱਥੇ ਉਸ ਨੈ ਮੂੰਹ ਵਿੱਚ ਘਾਹ ਲੈਕੇ ਜਰਨੈਲ ਅਖਤਰਲੋਨੀ ਨਾਲ ਸੁਲਹਾ ਕਰ ਲੀਤੀ, ਅਰ ਸਤਲੁਜ ਅਰ ਜਮਨਾ ਦੇ ਵਿਚਾਲੇ ਕਿਲੇ ਜਿਤਨੇ ਸਨ ਓਹ ਸਾਰੇ ਅੰਗ੍ਰੇਜ਼ਾਂ ਨੂੰ ਦੇ ਦਿੱਤੇ, ਅਰ ਗੜ੍ਹਵਾਲ ਦਾ ਲਾਂਕਾ ਖਾਲੀ ਕਰ ਦਿੱਤਾ। ਜਦ ਨੈਪਾਲ ਪਤੀ ਨੂੰ ਆਪਣੀ ਹਾਰ ਦਾ ਸਮਾਚਾਰ ਮਲੂਮ ਹੋਇਆ ਬਹੁਤ ਲਚਾਰ ਹੋਇਆ ਅਰ ਸੁਲਹਾ ਦੀ ਚਿੱਠੀ ਘੱਲੀ। ਪਰ ਤਰਾਈ ਦੇ ਬਾਜੇ ਜਿਲਿਆਂ ਨੂੰ

ਸਰਕਾਰ ਦੇ ਹਵਾਲੇ ਕਰ ਦੇਣ ਵਿੱਚ ਢੀ ਰੱਖੀ ਸੀ, ਇਸ ਕਾਰਨ ਮਾਮਲਾ ਨਾ ਮੁੱਕਾ। ਇਸ ਪੁਰ ਜਰਨੈਲ ਅਖਤਰਲੋਨੀ ਫੇਰ ਫੌਜ ਲੈਕੇ ਅੱਗੇ ਵਧਿਆ ਅਰ ਕਈ ਰਣ ਜਿੱਤੇ, ਓੜਕ ਨੈਪਾਲ ਪਤੀ ਨੂੰ ਅਕੀਨ ਪੱਕਾ ਹੋਇਆ ਕਿ ਸਰਕਾਰ ਅੰਗ੍ਰੇਜ਼ੀ ਨਾਲ ਮੇਰਾ ਬਰ ਨਹੀਂ ਮਿਚ ਸਕਦਾ, ਇਸ ਲਈ ਹੁਣ ਉਸ ਨੈ ਸਾਰੇ ਜਿੱਤੇ ਹੋਏ ਜ਼ਿਲੇ ਅੰਗ੍ਰੇਜ਼ਾਂ ਨੂੰ ਦੇਣੇ ਮਨਜ਼ੂਰ ਕੀਤੇ, ਤਦ ਪਰਸਪਰ ਸੁਲਹਾ ਹੋ ਗਈ॥

ਪਿੰਡਾਰੇ॥

ਪਿੰਡਾਰੇ ਇੱਕ ਲੁਟੇਰੀ ਕੌਮ ਸੀ, ਅਰ ਉਨ੍ਹਾਂ ਦੇ ਵੱਡੇ ਵੱਡੇ ਟੋਲੇ ਚਿਰ ਥੋਂ ਸੇਧਿਆ ਅਤੇ ਹੁਲਕਰ ਆਦ ਮਰਹੱਟਿਆਂ ਦੀ ਫੌਜ ਦੇ ਪਿਛੇ ੨ ਗਿਦੜਾਂ ਤਰਾਂ ਰਿਹਾ ਕਰਦੇ ਸਨ। ਅਰ ਉਨ੍ਹਾਂ ਧਾੜ-ਵੀਆਂ ਨੂੰ ਨਰਬਦਾ ਨਦੀ ਦੇ ਨੇੜੇ ਕੁਛ ਭੋਆਂ ਬੀ ਦਿੱਤੀਆਂ ਗਈਆਂ ਸਨ। ਇਹ ਲੋਕ ਕਈ ਸਾਲ ਥੋਂ ਮਧ੍ਯ ਹਿੰਦ ਦੇ ਲਈ ਮਾਨੋ ਦਬਾਊ ਆਲਮਗੀਰ ਬਣ ਬੈਠੇ ਸਨ। ਇਸੇ ਲਈ ਹੁਣ ਸਰਕਾਰ ਅੰਗ੍ਰੇਜ਼ੀ ਨੈ ਇਨ੍ਹਾਂ ਪਰਜਾ ਦੇ ਵੈਰੀਆਂ ਥੋਂ ਬਦਲਾ ਲੈਣ, ਅਰ ਮਰਹੱਟੇ ਸਰਦਾਰ ਜੋ ਨੈਪਾਲ ਦੀ ਲੜਾਈ ਥੋਂ ਸਰਕਾਰ ਥੋਂ ਵਿ-ਟਰ ਬੈਠੇ ਸਨ, ਨਾਲ ਹੀ ਉਨ੍ਹਾਂ ਨੂੰ ਕੁਟਫਾਟ ਕਰਨ ਲਈ ਅਰ ਆਪ-ਣੀ ਹਕੂਮਤ ਦਾ ਪੱਕਾ ਸਿੱਕਾ ਸਭਨਾਂ ਦੇ ਮਨਾਂ ਪੁਰ ਟਿਕਾਉਣ ਲਈ ਚੜ੍ਹਾਈ ਕੀਤੀ। ਬਾਜੀਰਾਇ ਪੇਸ਼ਵਾ ਜੋ ਪੂਨੇ ਵਿੱਚ ਰਹਿੰਦਾ ਸੀ, ਮਰਹੱਟਿਆਂ ਦੇ ਇਸ ਦੰਗਈ ਗੁਰਮਤੇ ਦਾ ਸਿਰੋਮਣ ਸੀ, ਅਤੇ ਆਪਾ ਸਾਹਬ ਨਾਗਪੁਰੀਆ ਬੀ ਇਸ ਵਿੱਚ ਸੰਗੀ ਹੋ ਗਿਆ ਸੀ।

ਬਾਜੀਰਾਇ॥

ਓੜਕ ਇਹ ਹੋਇਆ ਕਿ ਸਿੰਧੀਆ ਨੈ ਸਰਕਾਰ ਦੀ ਸਰਣ ਦਾ ਆਸਰਾ ਫੜਿਆ, ਜਿਸ ਕਾਰਣ ਥੋਂ ਉਸ ਦੀ ਸੰਤਾਨ ਗੁਵਾ-

ਲਿਅਰ ਵਿੱਚ ਹੁਲ ਤੀਕੂ ਰਾਜ ਕਰਦੀ ਹੈ। ਅਰ ਅਮੀਰਖਾਨ ਜੋ ਪਿੰਡਾਰਾਂ ਦਾ ਸਭ ਥੋਂ ਵੱਡਾ ਸਰਦਾਰ ਸੀ ਉਸ ਨੈ ਬੀ ਸਸਤ੍ਰ ਸਿੱਟ ਦਿੱਤੇ, ਇਸੇ ਲਈ ਉਸ ਦੀ ਪੋਹਤ੍ਰੋ ਹੁਲ ਤੋੜੂ ਟੌਂਕ ਵਿੱਚ ਹਾਕਮ ਹੈ। ਪਰੰਤੂ ਬਾਜੀਰਾਇ ਹੱਥ ਕਰਨੇ ਨਾ ਟਲਿਆ, ਪੂਨੇ ਵਿੱਚ ਰਜੀਡੰਟ ਦੀ ਕੋਠੀ ਪੁਰ ਲੁਟ ਧਾੜ ਕੀਤੀ, ਪਰੰਤੂ ਕੁਛ ਬਹੁਤ ਧੂਮਧਾਮ ਨਹੀਂ ਰਖਦਾ ਸੀ, ਇਸੇ ਲਈ ਥੋੜ੍ਹੇ ਚਿਰ ਪਿੱਛੋਂ ਮੈਦਾਨ ਥੋਂ ਭਗੌੜਾ ਹੋ ਗਿਆ। ਫੇਰ ਕਈ ਵੇਰ ਸਰਕਾਰੀ ਫੌਜ ਪੁਰ ਕਮਰ-ਕਸਾ ਕੀਤਾ, ਪਰ ਫੋਕਾ ਹੀ ਗਿਆ। ਓੜਕ ਗੱਦੀਓਂ ਡਿਗਾਇਆ ਗਿਆ, ਅਰ ਉਸ ਦਾ ਰਾਜ ਸਰਕਾਰੀ ਰਾਜ ਨਾਲ ਲਗਾਇਆ ਗਿਆ। ਛੜ੍ਹਾ ਸਤਾਰਾ ਦੇ ਆਸਪਾਸ ਦਾ ਥੋੜ੍ਹਾ ਜਿਹਾ ਦੇਸ ਸਤਾਰਾ ਦੇ ਰਾਜਾ ਨੂੰ ਜੋ ਸੇਵਾ ਜੀ ਦੀ ਪੋਹਤ੍ਰੋ ਵਿੱਚੋਂ ਸੀ ਦੇ ਦਿੱਤਾ ਗਿਆ। ਇਹ ਗੱਲ ੧੮੧੮ ਈ. ਸੰ. ਦੀ ਹੈ, ਬਾਜੀਰਾਇ ਦੀ ਬਾਜੀ ਮੁੱਕਲ ਦੇ ਥੋੜ੍ਹੇ ਚਿਰ ਪਿੱਛੋਂ ਆਪਾ ਸਾਹਬ ਨੈ ਨਾਗਪੁਰ ਵਿੱਚ ਜੋ ਅੰਗ੍ਰੇਜ ਸਨ, ਉਨ੍ਹਾਂ ਪੁਰ ਧਾਵਾ ਕੀਤਾ, ਪਰੰਤੂ ਪਹਲ ਛਲੇ ਹੀ ਭਾਂਜ ਖਾਕੇ ਜੇਲਖਾਨੇ ਦਾ ਮੂੰਹ ਦੇਖਿਆ, ਫੇਰ ਥੋੜ੍ਹੇ ਚਿਰ ਪਿੱਛੋਂ ਕੈਦੋਂ ਨਿੱਕਲ, ਪੰਜਾਬ ਨੂੰ ਨੱਠ ਆਇਆ, ਅਰ ਇੱਥੇ ਸਿੱਖਾਂ ਵਿੱਚ ਕੁਛ ਚਿਰ ਤੀਕੂ ਗੁਮਨਾਮ ਰਹਕੇ ਜਮਧਾਮ ਨੂੰ ਚਲਿਆ ਗਿਆ॥

### ਚੇਤੂ ਪਿੰਡਾਰਾ ਅਰ ਮਹਦਪੁਰ ਦਾ ਜੁੱਧ॥

ਜਦ ਅਮੀਰਖਾਂ ਨੈ ਜੋ ਪਿੰਡਾਰਿਆਂ ਦਾ ਸਰਪੈਂਚ ਸੀ ਅੰਗ੍ਰੇਜਾਂ ਦਾ ਪੱਲਾ ਫੜ ਲੀਤਾ, ਤਦ ਫੇਰ ਹੋਰ ਪਿੰਡਾਰੇ ਸਰਦਾਰ ਬੀ ਇੱਕ ੨ ਕਰਕੇ ਲਚਾਰ ਅਰ ਤਾਬੇ ਹੋ ਗਏ। ਇਨ੍ਹਾਂ ਸਰਦਾਰਾਂ ਵਿੱਚੋਂ ਚੇਤੂ ਸਰਦਾਰ ਸਭ ਥੋਂ ਛੇਕੜ ਲਚਾਰ ਹੋ ਗਿਆ ਸੀ, ਉਸ ਨੈ ਇੱਕ ਵਾਰ ਹੁਲਕਰ ਦੀ ਫੌਜ ਵਿੱਚ ਸਰਨ ਲੀਤੀ, ਅਰ ਇਸ ਫੌਜ ਨੈ ਆਪਣੇ ਰਾਜਕੁਮਾਰ

ਦੀ ਰਾਣੀ ਤੁਲਸੀਬਾਈ ਨੂੰ ਇਸ ਭਰਮ ਪੁਰ ਕਿ ਉਹ ਅੰਗ੍ਰੇਜ਼ਾਂ ਨਾਲ ਸੁਰ ਰਖਦੀ ਹੈ, ਘਾਤ ਕਰਕੇ ਅੰਗ੍ਰੇਜਾਂ ਨਾਲ ਲੜਨ ਲਈ ਮਨਸਾ ਕੀਤੀ। ਇਸ ਕਾਰਨ ੧੮੧੭ ਈ· ਸੰ· ਵਿੱਚ ਮਹਦਪੁਰ ਦੇ ਮੈਦਾਨ ਪੁਰ ਭਾਰਾ ਮਾਰਾ ਬਕਾਰਾ ਹੋਇਆ। ਇਸ ਵਿੱਚ ਅੰਗ੍ਰੇਜ਼ੀ ਫੌਜ ਦੀ ਜਿਤ ਹੋਈ, ਅਰ ਹੁਲਕਰ ਦੀ ਫੌਜ ਦੇ ਮਰਹੱਟੇ ਅਰ ਪਿੰਡਾਰਾਂ ਨੈ ਪੂਰੀ ਪਿੱਠ ਵਿਖਾਈ। ਇਸ ਥੋਂ ਪਿਛੇ ਮਲਹਾਰ ਰਾਇ ਹੁਲਕਰ ਨੈ ਤਾਂ ਤਾਬੇਦਾਰੀ ਦੀ ਰੀਤ ਪੁਰ ਕਰਾਰ ਨਾਮਾ ਕਰ ਲੀਤਾ। ਅਰ ਚੇਤੂ ਨੱਠਕੇ ਡਾਂਵਾਡੋਲ ਫਿਰਦਾ ਰਿਹਾ, ਅਰ ਉਸ ਦਾ ਟੋਲਾ ਦਿਨ ੨ ਟੁਟਦਾ ਗਿਆ। ਓੜਕ ਇਹ ਹੋਇਆ ਕਿ ਖਾਨਦੇਸ ਵਿੱਚ ਅਸੀਰਗੜ੍ਹ ਦੇ ਕੋਲ ਉਸ ਨੂੰ ਇੱਕ ਸੇਰ ਨੈ ਚੀਰਫਾੜ ਦਿੱਤਾ। ਇਸ ਲੜਾਈਓਂ ਪਿਛੇ ਮਰਹੱਟਿਆਂ ਦੇ ਸਾਰੇ ਦੇਸ, ਪਰੰਤੂ ਸਾਰੇ ਮਧਸ ਹਿੰਦ ਵਿਖੇ ਸਰਕਾਰ ਅੰਗੇਜੀ ਦੀ ਦੂੰਦਭੀ ਵੱਜਣ ਨਾਲ ਸਾਰੇ ਦੂੰਦਭ ਹਟ ਗਏ, ਅਰ ੧੮੨੩ ਈ· ਸੰ· ਵਿੱਚ ਮਾਰਕੋਇਸ ਅਫਹੇਸਟਿੰਗਜ ਵਿਲਾਇਤ ਨੂੰ ਵਿਦਿਆ ਹੋਇਆ, ਅਰ ਸਾਰੇ ਲੋਕ ਉਸ ਦੀ ਕੀਰਤ ਕਰਦੇ ਰਹੇ॥

---

# ਛੇਵਾਂ ਧਿਆਉ॥

## ਲਾਰਡ ਐਮਹਰਸਟ ਗਵਰਨਰ ਜਨਰਲ॥

ਬ੍ਰਹਮਾ ਦੀ ਪਹਿਲੀ ਲੜਾਈ ਅਰ ਭਰਥਪੁਰ ਦੇ ਕਿਲੇ ਦਾ ਸਰ ਹੋਣਾ
ਸੰ· ੧੮੨੩ ਈ· ਥੋਂ ੧੮੨੮ ਤੀਕੁ॥

ਲਾਰਡ ਹੇਸਟਿੰਗਜ ਦੇ ਹਿੰਦ ਥੋਂ ਵਿਦਾ ਹੋਣ ਥੋਂ ਪਿਛੇ ਲਾਰਡ ਐਮਹਰਸਟ ਹਿੰਦ ਦਾ ਗਵਰਨਰ ਜਨਰਲ ਹੋਕੇ ਆਇਆ। ਅਰ

ਥੋੜ੍ਹੇ ਹੀ ਚਿਰ ਪਿਛੇ ਉਸ ਨੂੰ ਇਹ ਅਨੁਮਾਨ ਹੋਇਆ, ਜੋ ਬ੍ਰਹਮਾ ਦਾ ਰਾਜਾ ਅਗਿਆਨਪੁਣੇ ਨਾਲ ਸਰਕਾਰ ਅੰਗ੍ਰੇਜ਼ੀ ਦੀ ਖ਼੍ਵਾਰੀ ਪੁਰ ਭਾਰੀ ਤਿਆਰੀ ਕਰ ਰਿਹਾ ਹੈ। ਉਸ ਦੀ ਰਖਵਾਰੀ ਕਰਨੀ ਜ਼ਰੂਰ ਹੈ। ਮਲੂਮ ਹੋਵੇ ਕਿ ਬ੍ਰਹਮਾ ਉਹ ਦੇਸ ਹੈ, ਜੋ ਬੰਗਾਲ ਖਲੀਜ ਦੇ ਚੜ੍ਹਦੇ ਅਰ ਬੰਗਾਲ ਸੂਬੇ ਦੇ ਪੂਰਬੀ ਜ਼ਿਲੇ ਅਰ ਚਟਗਾਂਵ ਥੋਂ ਬਹੁਤ ਹੀ ਪਰੇ ਪਰਗਟ ਹੈ। ਉੱਥੋਂ ਦੇ ਲੋਕ ਹਿੰਦੂਆਂ ਦੀ ਸਮਾਨਤਾ ਨਹੀਂ ਰਖਦੇ, ਪਰੰਤੂ ਕੁਛ ੨ ਚੀਨੀਆਂ ਦੇ ਸਮਾਨ ਹਨ। ਹੁਣ ਇਸ ਦੇਸ ਦਾ ਵੱਡਾ ਭਾਗ ਅੰਗ੍ਰੇਜ਼ੀ ਰਾਜ ਵਿਖੇ ਵਿਦਮਾਨ ਹੈ, ਅਰ ਬ੍ਰਹਮਾ ਦੇ ਰਾਜਾ ਪਾਸ ਛੜੇ ਉਹ ਜ਼ਿਲੇ ਰਹ ਗਏ ਹਨ, ਜੋ ਸਮੁੰਦ੍ਰ ਦੇ ਕੰਢੇ ਨਹੀਂ ਹਨ, ਪਰੰਤੂ ਦੇਸ ਦੇ ਗੱਭੇ ਵਿਦਮਾਨ ਹਨ। ਬਾਕੀ ਦਾ ਸਾਰਾ ਦੇਸ ਹਿੰਦ ਦੀ ਅੰਗ੍ਰੇਜ਼ੀ ਪਾਤਸ਼ਾਹੀ ਦੇ ਨਾਲ ਮਿਲਕੇ ਸੂਬਾ ਬ੍ਰਿਟਸ਼ ਬ੍ਰਹਮਾ ਕਹਾਉਂਦਾ ਹੈ। ਹੁਣ ਇਹ ਵਰਨਨ ਕਰਨਾ ਜੋਗ ਹੈ ਕਿ ਬ੍ਰਹਮਾ ਦਾ ਇਹ ਲਾੱਕਾ ਕਿਸ ਪਰਕਾਰ ਅੰਗ੍ਰੇਜ਼ਾਂ ਦੇ ਹੱਥ ਆਇਆ ਸੀ॥

## ਬ੍ਰਹਮਾ ਦੀ ਪਹਲੀ ਲੜਾਈ॥

ਜਿਹੜੇ ਦੇਸ ਬੰਗਾਲ ਖਲੀਜ ਦੇ ਉੱਤਰ ਚੜ੍ਹਦੇ ਪਾਸੇ ਹਨ, ਉਸ ਵਿੱਚ ਬ੍ਰਹਮਾ ਦਾ ਰਾਜਾ ਬਹੁਤ ਲਾੱਕਾ ਜਿੱਤ ਚੁੱਕਾ ਸੀ। ਜਿਹਾਕੂ ਉਸ ਨੈ ਇਰਾਕਾਨ ਅਰ ਅਸਾਮ ਨੂੰ ਆਪਣੀ ਆਮਸਾਮ ਵਿੱਚ ਲੈ ਲੀਤਾ ਸੀ, ਹੁਣ ਉਸ ਦੇ ਲਾੱਕੇ ਦੀ ਪੱਛਮੀ ਹੱਦ ਬੰਗਾਲੇ ਦੇ ਅੰਗ੍ਰੇਜ਼ੀ ਜ਼ਿਲਿਆਂ ਨਾਲ ਆ ਟੱਕਰੀ ਸੀ। ਪਰ ਉਸ ਨੈ ਇਸ ਪੁਰ ਸੰਤੋਖ ਨਾ ਕੀਤਾ, ਦੂਜਾ ਉਸ ਨੂੰ ਇਹ ਬੀ ਪੱਕ ਮਲੂਮ ਨਹੀਂ ਸੀ, ਜੋ ਅੰਗ੍ਰੇਜ਼ਾਂ ਦੇ ਸਾਹਮਣਾ ਕਰਨ ਦੀ ਕੋਈ ਝਾਲ ਨਹੀਂ ਝੱਲ ਸਕਦਾ। ਗੱਲ ਕੀ, ਜਦ ਅੰਗ੍ਰੇਜ਼ੀ ਸੈਨਾ ਪਿੰਡਾਰਾਂ ਨੂੰ ਸਿਧੇ ਕਰਨ

ਵਿੱਚ ਜੁੱਟੀ ਹੋਈ ਸੀ, ਦਾਉ ਤਾੜਕੇ ਇਹ ਚਾਹਿਆ ਕਿ ਬੰਗਾਲੇ ਦੇ ਬਾਜ਼ੇ ਜ਼ਿਲਿਆਂ ਪੁਰ ਹੱਥ ਮਾਰ ਲਵਾਂ। ਸੋ ਉਸ ਨੈ ਗਵਰਨਰ ਜਨਰਲ ਨੂੰ ਬੇ ਧੜਕ ਲਿਖ ਘੱਲਿਆ ਕਿ ਬੰਗਾਲੇ ਦੇ ਬਾਜ਼ੇ ਜ਼ਿਲੇ ਜੋ ਇਰਾਕਾਨ ਦੀ ਪੁਰਾਣੀ ਪਾਤਸ਼ਾਹੀ ਥੋਂ ਲੱਖਾ ਰਖੀ ਆਏ ਹਨ, ਸਾਡੇ ਹਵਾਲੇ ਕਰ ਦੇਓ। ਪਰੰਤੂ ਇਧਰ ਤਾਂ ਗਵਰਨਰ ਜਨਰਲ ਨੈ ਇਸ ਚਿੱਠੀ ਨੂੰ ਬੇਤੋਰ ਸਮਝਕੇ ਕੁਛ ਗੌਰ ਨਾ ਕੀਤੀ, ਉੱਧਰ ਬ੍ਰਹਮਾ ਪਤੀ ਨੈ ਇਹ ਸੁਣਕਰ ਕਿ ਅੰਗ੍ਰੇਜ਼ ਨੈਪਾਲ ਅਰ ਹਿੰਦ ਵਿੱਚ ਜਿਤਨੇ ਉਨ੍ਹਾਂ ਦੇ ਵੈਰੀ ਸਨ ਸਾਰਿਆਂ ਨੂੰ ਚਲੇ ਚਬਾ ਚੁੱਕੇ ਹਨ, ਡਰਦੇ ਮਾਰੇ ਉਸ ਚਿੱਠੀ ਦਾ ਪਿੱਛਾ ਨਾ ਕੀਤਾ। ਇਸ ਲਈ ਉਸ ਵੇਲੇ ਇਹ ਝਗੜਾ ਤਾਂ ਐਵੇਂ ਹੀ ਆਵਾਗੌਣ ਹੋ ਗਿਆ, ਪਰੰਤੂ ਫੇਰ ੧੮੨੩ ਈ. ਸੰ. ਵਿੱਚ ਬ੍ਰਹਮਾ ਰਾਜਾ ਕਛਾਰ ਦੇਸ ਪੁਰ (ਜਿਸ ਦਾ ਰਾਜਾ ਸਰਕਾਰ ਅੰਗ੍ਰੇਜ਼ੀ ਦਾ ਮਿਤ੍ਰ ਸੀ) ਜੰਗ ਕਰਨ ਲਈ ਕਮਰਕਸਾ ਕੀਤਾ, ਅਰ ਹੋਰ ਬੀ ਬਾਜ਼ੇ ਅਜਿਹੀਆਂ ਕਰਤੂਤਾਂ ਕੀਤੀਆਂ, ਜਿਨ੍ਹਾਂ ਥੋਂ ਇਹ ਸਬੂਤ ਹੋਇਆ ਭਈ ਅੰਗ੍ਰੇਜ਼ੀ ਸਕਤ ਨੂੰ ਤੁਛ ਸਮਝਦਾ ਹੈ। ਇਸ ਪੁਰ ਲਾਰਡ ਐਮਹਰਸਟ ਨੈ ਬ੍ਰਹਮਾ ਰਾਜਾ ਦੇ ਕੰਨ ਖਿੱਚਣ ਲਈ ਜਰਨੈਲ ਕੈਂਬਲ ਦੇ ਕਮਾਨ ਹੇਠ ਅੰਗ੍ਰੇਜ਼ੀ ਸੈਨਾ ਘੱਲੀ। ਜਿਸ ਨੈ ਕਈ ਰਣ ਅਜਿਹੇ ਜਿੱਤੇ ਕਿ ਬ੍ਰਹਮਾ ਰਾਜਾ ਦੀ ਸਾਰੀ ਆਕੜ ਭੰਨ ਦਿੱਤੀ, ਓੜਕ ਦੀ ਲੜਾਈ ਜੋ ਸਭਨਾਂ ਦੀ ਓੜਕ ਸੀ ਪਗਾਹਨ ਨਾਮੇ ਥਾਉਂ ਹੋਈ। ਇਸ ਜੰਗ ਵਿੱਚ ਸਰਕਾਰ ਅੰਗ੍ਰੇਜ਼ੀ ਦੇ ਦੋ ਹਜ਼ਾਰ ਜੁਆਨਾਂ ਨੈ ਵੈਰੀ ਦੇ ੧੮ ਹਜ਼ਾਰ ਸਿਪਾਹੀਆਂ ਨੂੰ ਭਾਂਜ ਦਿੱਤੀ। ਅਰ ਅੰਗ੍ਰੇਜ਼ੀ ਫੌਜ ਵਧਦੀ ਵਧਦੀ ਬ੍ਰਹਮਾ ਦੀ ਰਾਜਧਾਨੀ ਅਮਰਾਪੁਰ ਦੇ ਪਾਸ ਜਾ ਨਿੱਕਲੀ, ਇੱਥੋਂ ਤੀਕੁ ਜੋ ਰਾਜਮੰਦਰ ਥੋੜੀ ਹੀ ਦੂਰ ਰਹ ਗਿਆ। ਹੁਣ ਪਾਤ- ਸ਼ਾਹ ਨੂੰ ਇਸ ਦੇ ਬਾਝ ਹੋਰ ਕੁਛ ਨਾ ਬਣ ਆਈ ਜੋ ਤਾਬੇਦਾਰੀ

ਮੰਨਕੇ ਕਰਾਰ ਨਾਮੇ ਪੁਰ ਮੁਹਰ ਕਰ ਦੇਵੇ। ਇਸ ਵਿੱਚ ਇਹ ਸਰਤ ਲਿਖੀ ਗਈ ਸੀ ਕਿ ਬ੍ਰਹਮਾ ਰਾਜਾ ਇਰਾਕਾਨ ਜਿਲਾ ਅਰ ਹੋਰ ਧਨੈਪਜਾਊ ਜਿਲੇ ਅੰਗ੍ਰੇਜਾਂ ਦੀ ਨਜਰ ਕਰੇ, ਇੱਕ ਕਰੋੜ ਰੁਪਯਾ ਰੋਕ ਦੇਵੇ, ਅਰ ਅੱਗੇ ਕਦੀ ਕਚਾਰ ਅਤੇ ਅਸਾਮ ਦਾ ਦਮਗਜਾ ਨਾ ਮਾਰੇ॥

ਭਰਤਪੁਰ ਕਿਲੇ ਦਾ ਸਰ ਹੋਣਾ॥

ਚੌਥੇ ਪਰਬ ਦੇ ਦੂਜੇ ਧਿਆਉ ਵਿੱਚ ਵਰਨਨ ਆ ਚੁੱਕਾ ਹੈ ਕਿ ਅੰਗ੍ਰੇਜੀ ਫੌਜ ਨੇ ਲਾਰਡ ਲੇਕ ਦੇ ਹੇਠ ਭਰਤਪੁਰ ਦੇ ਵੱਡੇ ਦਿੜ੍ਹ ਕਿਲੇ ਪੁਰ ਹੱਲਾ ਕੀਤਾ, ਪਰ ਉਹ ਗੜ੍ਹ ਜਿੱਤਿਆ ਨਾ ਗਿਆ। ਇਸ ਥੋਂ ਸਰਕਾਰ ਅੰਗ੍ਰੇਜੀ ਦੇ ਬਾਜੇ ਵੈਰੀ ਇਹ ਸਮਝਣ ਲਗੇ ਸਨ ਕਿ ਭਰਤਪੁਰ ਦਾ ਕਿਲਾ ਅਜਿਹਾ ਡਾਢਾ ਹੈ ਕਿ ਅੰਗ੍ਰੇਜ ਉਸ ਦੀ ਵਾ ਵਲ ਬੀ ਤੱਕ ਨਹੀਂ ਸਕਦੇ। ਪਰ ੧੮੨੬ ਈ. ਸੰ. ਵਿੱਚ ਲਾਰਡ ਕਮਬਰਮੀਰ ਦੀ ਫੌਜ ਨੇ ਇਸ ਪੱਕੇ ਕਿਲੇ ਪੁਰ ਹੱਲਾ ਕਰਕੇ ਫੁਰਤੀ ਨਾਲ ਹੀ ਫਤੇ ਕਰ ਲੀਤਾ। ਹੁਣ ਉਹ ਲੋਕਾਂ ਦੇ ਕੱਚੇ ਖਿਆਲ ਨਾਲ ਹੀ ਰਫੂਚੱਕ੍ਰ ਹੋ ਗਏ॥

ਗਵਰਨਰ ਜਨਰਲ ਦਾ ਦਿੱਲੀ ਵਿੱਚ ਵਰਨਨ॥

ਇਸ ਸਮਾਚਾਰ ਥੋਂ ਇੱਕ ਵਰਹੇ ਪਿਛੇ ਗਵਰਨਲ ਜਨਰਲ ਦਿੱਲੀ ਆਇਆ। ਇੱਥੋਂ ਦੀ ਗੱਦੀ ਪੁਰ ਮੁਗਲਾਂ ਦੀ ਪੀਹੜ੍ਹੀ ਵਿੱਚੋਂ ਜੋ ਪਾਤਸਾਹ ਸੀ, ਭਾਵੇਂ ਉਹ ਨਿਰਾ ਪਰਾਧੀਨ ਅਰ ਅੰਗ੍ਰੇਜਾਂ ਦੀ ਇੰਗਸ ਖਾਂਦਾ ਸੀ। ਅਰ ਹਿੰਦ ਦੀ ਸਾਰੀ ਹਕੂਮਤ ਅੰਗ੍ਰੇਜਾਂ ਦੇ ਪੇਟੇ ਹੋ ਗਈ ਸੀ, ਤਦ ਬੀ ਹਿੰਦ ਦਾ ਪਾਤਸਾਹ ਹੁਣ ਤੀਕੁ ਨਾਉਂ ਮਾਤ੍ਰ ਉਹੋ ਸਮਝਿਆ ਜਾਂਦਾ ਸੀ। ਇਸ ਵੇਲੇ ਗਵਰਨਰ ਜਨਰਲ ਨੈ ਪਾਤਸਾਹ ਨੂੰ ਲਿਖ ਘੱਲਿਆ ਕਿ ਹੁਣ ਅੰਗ੍ਰੇਜ ਸਾਰੇ ਹਿੰਦ ਦੇ

ਪਾਤਸਾਹ ਹਨ, ਅਰ ਹਿੰਦ ਦੇ ਰਾਜੇ ਉਨ੍ਹਾਂ ਦੇ ਹੱਥਬੱਧੀ ਗੁਲਾਮ ਹਨ ॥

ਇਨ੍ਹਾਂ ਕਾਰਜਾਂ ਥੋਂ ਪਿਛੇ ਲਾਰਡ ਐਮ ਹਰਸਟ ੧੮੨੮ ਈ. ਸੰ. ਵਿੱਚ ਵਿਲਾਇਤ ਚਲਿਆ ਗਿਆ। ਇਹ ਗਵਰਨਰ ਜਨਰਲ ਕੋਈ ਨਾਮੀ ਗਰਾਮੀ ਗਵਰਨਰ ਜਨਰਲ ਨਹੀਂ ਸੀ। ਇਸ ਥੋਂ ਪਿਛੇ ਦੂਜੇ ਗਵਰਨਰ ਜਨਰਲ ਦੇ ਆਉਣ ਤੀਕ ਸਟੂਅਰਟ ਬੇਲੀ ਕੰਮ ਦਿੰਦਾ ਰਿਹਾ ॥

---

# ਸੱਤਵਾਂ ਪਿਆਉ ॥

## ਲਾਰਡ ਵਿਲੀਅਮ ਬੈਂਟਿਕ ॥

### ਸ਼ਾਂਤਿ ਅਰ ਸੁਧਾਰ ॥

ਲਾਰਡ ਵਿਲਿਯਮ ਬੈਂਟਿਕ ਪਹਿਲੇ ਮਦਰਾਸ ਹਾਤੇ ਦਾ ਗਵਰਨਰ ਸੀ, ਪਰ ੧੮੦੭ ਈ. ਸੰ. ਵਿੱਚ ਕੰਪਨੀ ਨੈ ਵਿਲਵਰ ਦੀ ਫੌਜ ਦੇ ਆਕੀ ਹੋਣ ਦੇ ਕਾਰਣ ਉਸ ਨੂੰ ਕਾਰਜ ਰਹਤ ਕਰਕੇ ਵਿਲਾਇਤ ਸੱਦ ਘੱਲਿਆ ਸੀ। ਇਸ ਕਾਰਣ ਉਸ ਦੀ ਵੱਡੀ ਭਾਉਣੀ ਸੀ ਕਿ ਕਿਵੇਂ ਨਾ ਕਿਵੇਂ ਮੈਂ ਹਿੰਦ ਦਾ ਗਵਰਨਰ ਜਨਰਲ ਬਣਾਂ, ਫੇਰ ਸੁਰ-ਖਰੂਈ ਅਰ ਸੋਭਾ ਖੱਟਕੇ ਪਹਿਲੀ ਬੁਰਾਈ ਦੀ ਕਾਲਖ ਧੋਵਾਂ। ਹੁਣ ਉਸ ਦੀ ਭਾਉਣੀ ਪੂਰੀ ਹੋਈ ਅਰ ਆਪਣੇ ਮਨੋਰਥਾਂ ਵਿੱਚ ਪੂਰਾ ਢੁਕਾ, ਕਿਉਂ ਜੋ ਉਸ ਦੀ ਹੁਕੂਮਤ ਦਾ ਸਮਾ ਵੱਡੀ ਬਿਰਧਿ ਅਰ ਸੁਖਚੈਨ ਦਾ ਗੁਜਰਿਆ ਹੈ। ਇਹ ਸਮਾ ਕਿਸੇ ਵੱਡੇ ਜੁੱਧ ਦੇ ਕਾਰਣ ਪਰਸਿਧ ਨਹੀਂ ਹੈ, ਪਰੰਤੂ ਇਸ ਕਾਰਣ ਹੈ ਕਿ ਉਸ ਵਿਚ ਅਦਾਲਤਾਂ ਅਰ ਖਰਚਾਂ ਦੇ ਚੰਗੇਰ ਕਨੂਨ ਜਾਰੀ ਹੋਏ ਉਨ੍ਹਾਂ ਨਾਲ

ਦੇਸ ਨੂੰ ਇਤਨਾ ਬੇਸ ਲਾਭ ਹੋਇਆ ਜੋ ਕਿਸੀ ਵੱਡੀ ਫਤੇ ਨਾਲ ਬੀ ਨਾ ਪਹੁੰਚਦਾ॥

ਕੁਰਗ ਰਿਆਸਤ॥

ਇਸ ਸਮੇ ਵਿੱਚ ਕੇਵਲ ਇੱਕ ਲੜਾਈ ਹੋਈ, ਜਿਸ ਦਾ ਵਰਨਨ ਇਹ ਹੈ ਕਿ ਦੱਖਣੀ ਹਿੰਦ ਵਿੱਚ ਮੈਸੂਰ ਦੇ ਨੇੜੇ ਜੋ ਕੁਰਗ ਦੀ ਛੋਟੀ ਜਿਹੀ ਰਿਆਸਤ ਹੈ, ਉੱਥੋਂ ਦਾ ਰਾਜਾ ਅਕਲ ਥੋਂ ਅੰਨ੍ਹਾ ਅਰ ਨਿਰ-ਦਈ ਸੀ। ਜਿਹਾਕੁ ਉਸ ਨੈ ਆਪਣੇ ਘਰਾਣੇ ਦੇ ਲੋਕਾਂ ਨੂੰ ਬੀ ਇੱਕ ੨ ਕਰਕੇ ਮਰਵਾ ਦਿੱਤਾ ਸੀ, ਅਰ ਪਰਜਾ ਪੁਰ ਵੱਡਾ ਵਖਤ ਪਾ ਰੱਖਿ-ਆ ਸੀ। ਇਹ ਦੇਖਕਰ ਸਰਕਾਰ ਅੰਗ੍ਰੇਜ਼ੀ ਨੈ ਉਸ ਨੂੰ ਡਾਕੂ ਪਾਇਆ ਅਰ ਸਮਝਾਇਆ ਕਿ ਇਨਾਂ ਚੰਦ੍ਰਪੁਣਿਆ ਥੋਂ ਸੌਂਹ ਪਾਵੇ। ਸੌਂਹ ਪਾਉਣੀ ਤਾਂ ਕਿਧਰੇ ਰਹੀ ਉਲਟਾ ਸਾਹਮਣਾ ਕਰਨ ਲਈ ਤਿਆਰ ਹੋ ਗਿਆ। ਇਸ ਪੁਰ ਗਵਰਨਰ ਜਨਰਲ ਨੈ ਇਹ ਜੁਗਤ ਕੀਤੀ ਕਿ ਉਹ ਗੱਦੀਓਂ ਉਤਾਰਿਆ ਜਾਵੇ। ਇਸ ਜੁਗਤ ਦੇ ਕਰਨ ਵਿੱਚ ਕੋਈ ਵੱਡੀ ਲੜਾਈ ਨਹੀਂ ਹੋਈ। ਕੇਵਲ ਦਸ ਦਿਨ ਦੇ ਹੱਲੇ ਗੁੱਲੇ ਵਿੱਚ ਇਹ ਮਾਮਲਾ ਗੁੱਲ ਹੋ ਗਿਆ, ਰਾਜਾ ਕੈਦੀ ਕਰਕੇ ਬਨਾਰਸ ਘੱਲਿਆ ਗਿਆ। ੧੮੩੩ ਈ. ਸੰ. ਵਿੱਚ ਸਰਕਾਰ ਅੰਗ੍ਰੇਜ਼ੀ ਨੈ ਕੁਰਗ ਨੂੰ ਆਪਣੇ ਪੇਟੇ ਵਿੱਚ ਲਿਆਕੇ ਸੁਰਗ ਬਣਾ ਦਿੱਤਾ॥

ਮੈਸੂਰ ਰਾਜ ਦੀ ਜੁਗਤ॥

ਇਸ ਥੋਂ ਇੱਕ ਵਰਹਾ ਪਹਿਲੇ ੧੮੩੨ ਈ. ਸੰ. ਵਿੱਚ ਮੈਸੂਰ ਦੇ ਮੁਸਾਹਿਬਾਂ ਦੀਆਂ ਮਾੜੀਆਂ ਅਤੇ ਦੁਖਦਾਇਕ ਜੁਗਤਾਂ ਦੇ ਕਾਰਨ ਉੱਥੋਂ ਦੀ ਹਕੂਮਤ ਬੀ ਇੱਕ ਅੰਗ੍ਰੇਜ਼ੀ ਅਪਸਰ ਦੇ ਹਵਾਲੇ ਕੀਤੀ ਗਈ ਸੀ। ਤਦ ਥੋਂ ਦੇਸ ਵਿੱਚ ਬੇਸ ਰੌਨਕ ਅਰ ਵਪਾਰ ਅਪਾਰ ਹੋ ਗਿਆ ਹੈ। ਪਰੰਤੂ ਜਿਸ ਬਾਲਕ ਨੂੰ ਉਸ ਨੈ ਲੈਪਾ-

ਲਕ ਕਰਕੇ ਆਪਣਾ ਮਾਲਕ ਥਾਪਿਆ ਸੀ, ਉਸ ਨੂੰ ਗਵਰਮਿੰਟ ਨੇ ਉਸ ਦਾ ਵਾਰਸ ਮੰਨ ਲੀਤਾ ਹੈ ॥

ਖਰਚਾਂ ਅਰ ਦੇਸ ਲਾਭ ਦੀਆਂ ਜੁਗਤਾਂ ॥

ਲਾਰਡ ਵਿਲਿਅਮ ਬੈਂਟਿਕ ਨੇ ਦੇਸੀ ਅਰ ਜੰਗੀ ਖਰਚਾਂ ਵਿੱਚ ਕਈ ਵੱਡੀਆਂ ਜੁਗਤਾਂ ਕੀਤੀਆਂ। ਉਨ੍ਹਾਂ ਵਿੱਚੋਂ ਇੱਕ ਜੁਗਤ ਅਜਿਹੀ ਸੀ, ਕਿ ਬਾਜ਼ੇ ਲੋਕ ਜਿਨ੍ਹਾਂ ਦਾ ਉਸ ਥੋਂ ਜਾਨ ਹੋਇਆ ਗਵਰਨਰ ਦੀ ਜਾਨ ਦੇ ਮਹਾਨ ਵੈਰੀ ਹੋ ਗਏ। ਇਹ ਜੁਗਤ ਦੂਹਰੇ ਭੱਤੇ ਦੇ ਹਟਾਉਣ ਦੀ ਸੀ। ਇਸ ਦੀ ਅਸਲ ਗੱਲ ਇਹ ਹੈ ਕਿ ਜਦ ਫੌਜ ਨੌਕਰੀ ਪੁਰ ਹੁੰਦੀ ਸੀ, ਤਦ ਉਸ ਨੂੰ ਗਿਣੀ ਮਿਥੀ ਤਨਖਾਹ ਥੋਂ ਵਧੀਕ ਦੂਹਰਾ ਭੱਤਾ ਮਿਲਿਆ ਕਰਦਾ ਸੀ। ਪੁਰ ਗਵਰਨਰ ਜਨਰਲ ਨੇ ਉਸ ਨੂੰ ਬੰਦ ਕਰ ਦਿੱਤਾ। ਫੇਰ ਉਸ ਨੇ ਕਚਹਰੀਆਂ ਦੇ ਕਨੂਨਾਂ ਵਿੱਚ ਜੋ ਪਰਬੰਧ ਕੀਤੇ ਉਹ ਬੀ ਵੱਡੇ ਲਾਭਵੰਦ ਸਨ ॥

ਸਤੀ ਦੀ ਰੀਤ ਹਟਾਉਣੀ ॥

ਭਾਵੇਂ ਇਨ੍ਹਾਂ ਜੁਗਤਾਂ ਨਾਲ਼ ਹਿੰਦੂਆਂ ਨੂੰ ਵੱਡਾ ਲਾਭ ਹੋਇਆ, ਪਰ ਲਾਰਡ ਵਿਲਿਅਮ ਬੈਂਟਿਕ ਨੇ ਇੱਕ ਇਨ੍ਹਾਂ ਥੋਂ ਬੀ ਵੱਡਾ ਲਾਭਵੰਦ ਹੁਕਮ ਪਰਵਿਰਤ ਕੀਤਾ, ਜਿਸ ਥੋਂ ਉਸ ਦੀ ਵੱਡੀ ਸੋਭਾ ਅਟੱਲ ਹੋਈ। ਉਹ ਇਹ ਸੀ, ਕਿ ਅੱਗੇ ਨੂੰ ਕੋਈ ਇਸਤ੍ਰੀ ਪਤੀ ਨਾਲ਼ ਸਤੀ ਨਾ ਹੋਣੀ ਪਾਵੇ। ਹਿੰਦੂਆਂ ਵਿੱਚ ਇਹ ਕੁਰੀਤ ਚਿਰ ਥੋਂ ਚਲੀ ਆਉਂਦੀ ਸੀ, ਕਿ ਵਿਧਵਾ ਇਸਤ੍ਰੀਆਂ ਆਪਣੇ ਪਤੀ ਨਾਲ਼ ਚਿਤਾ ਵਿੱਚ ਸੜਕੇ ਆਪਣੀ ਸਤਜਾ ਨਾਸ ਕਰ ਬੈਠਦੀਆਂ ਸਨ, ਭਾਵੇਂ ਪੰਡਤ ਲੋਕ ਇਹ ਆਖਦੇ ਸਨ ਕਿ ਇਸ ਖੋਟੀ ਰੀਤ ਲਈ ਸਾਸਤ੍ਰਾਂ ਵਿੱਚ ਕੁਛ ਉਪਦੇਸ ਨਹੀਂ, ਪਰ ਤਦ ਬੀ ਲੋਕ ਹਟਦੇ ਨਹੀਂ ਸਨ। ਪਰ ਲਾਰਡ ਵਿਲਿਅਮ ਬੈਂਟਿਕ ਨੇ ਆਪਣੇ

ਦੇ ਵਡੇ ਮੁਸਾਹਬ ਬਟਰਵਰਥ ਬੇਲੀ ਅਰ ਸਰ ਚਾਰਲਸ ਮੈਟਕਾਫ ਦੀ ਸਲਾਹ ਨਾਲ ੧੮੨੯ ਈ. ਸੰ. ਵਿੱਚ ਇਹ ਕਨੂਨ ਜਾਰੀ ਕੀਤਾ, ਕਿ ਜੋ ਕੋਈ ਕਿਸੀ ਇਸਤ੍ਰੀ ਦੇ ਸਤੀ ਹੋਣ ਵਿੱਚ ਸਲਾਹ ਦੇਵੇ, ਉਸ ਨੂੰ ਅਦਾਲਤ ਵਿੱਚ ਵੱਡਾ ਬੇਪਤਾ ਕੀਤਾ ਜਾਵੇ, ਇਸ ਕਨੂਨ ਦੇ ਕਾਰਣ ਇਸ ਕੁਰੀਤ ਦਾ ਮੁਸਕ ਮਾਤ੍ਰ ਬੀ ਹਿੰਦੁਸਤਾਨ ਵਿੱਚ ਨਹੀਂ ਰਿਹਾ॥

ਠੰਗਾਂ ਦੀ ਭੁਗਤ ਸਵਾਰਨੀ॥

ਇਸ ਸਾਲ ਗਵਰਨਰ ਜਨਰਲ ਨੈ ਇੱਕ ਹੋਰ ਉਮਦਾ ਬਾਨਣੂ ਬੰਨ੍ਹਿਆ। ਉਹ ਇਹ ਸੀ ਕਿ ਮੇਜ੍ਰਰ ਸਲੀਮਨ ਨੂੰ ਠੰਗਾਂ ਦੀ ਜੜ੍ਹ ਪੁੱਟਣ ਲਈ ਤਈਨਾਥ ਕੀਤਾ। ਹਿੰਦ ਵਿੱਚ ਠੰਗਾਂ ਦਾ ਬੀ ਇੱਕ ਭੁਮਣ ਸੀ, ਅਰ ਇਨ੍ਹਾਂ ਧਾੜਵੀਆਂ ਦੇ ਟੋਲਿਆਂ ਦੇ ਟੋਲੇ ਹੁੰਦੇ ਸਨ, ਜਿਨ੍ਹਾਂ ਨੈ ਆਪਣੀ ਅਜੀਵਿਕਾ ਠੰਗੀ ਹੀ ਠਹਰਾ ਛੱਡੀ ਸੀ। ਇਹ ਲੋਕ ਮੰਦ ਕਰਮ ਇਸ ਮਨਸਾ ਥੋਂ ਨਿਰਾ ਨਹੀਂ ਕਰਦੇ ਸਨ ਕਿ ਵੇਚਾਰੇ ਲੋਕਾਂ ਦੀ ਜਾਨ ਦਾ ਜਾਨ ਕਰਕੇ ਉਨ੍ਹਾਂ ਦਾ ਮਾਲ ਧਨ ਲੁਟ ਲੈਣ। ਪਰੰਤੂ ਆਪਣੀ ਬੇਸਮਝ ਸਮਝ ਵਿੱਚ ਧਰਮ ਸਮਝਦੇ ਸਨ, ਇਨ੍ਹਾਂ ਦੁਸਟਾਂ ਦਾ ਇਹ ਕੰਮ ਸੀ ਕਿ ਮਧ੍ਯ ਹਿੰਦ ਵਿੱਚ ਜੋ ਜਾਤ੍ਰੀ ਇਕਲੇ ਦੁਕਲੇ ਮਿਲ ਜਾਂਦੇ ਸਨ, ਉਨ੍ਹਾਂ ਨੂੰ ਭੁੰਦਲਾਕੇ ਮਿਥੀ ਹੋਈ ਥਾਉਂ ਲੈ ਜਾਂਦੇ ਅਰ ਮਾਰ ਸਿਟਦੇ ਸਨ, ਪਰੰਤੂ ਮੇਜ੍ਰਰ ਸਲੀਮਨ ਨੈ ਉਨ੍ਹਾਂ ਦੀ ਚੰਗੀ ਭੁਗਤ ਸਵਾਰਕੇ ਉਨ੍ਹਾਂ ਦੇ ਮੋਛੇ ਪਾਏ। ਅਰ ਇਸ ਕਰੂਰ ਅਪਰਾਧ ਨੂੰ ਚੰਗੀ ਤਰਾਂ ਦੂਰ ਕਰ ਦਿੱਤਾ॥

ਰਾਮ ਮੋਹਨਰਾਇ॥

ਇਸ ਸਮੇ ਵਿੱਚ ਰਾਮ ਮੋਹਨਰਾਇ ਨਾਮੇ ਇੱਕ ਨਾਮੀ ਬੰਗਾਲੀ ਨੈ ਹਿੰਦੂ ਧਰਮ ਵਿਖੇ ਸੁਧਾਰ ਕਰਨਾ ਚਾਹਿਆ। ਇਹ ਪੁਰਖ

ਪੰਡਤ ਅਰ ਮਹਾਤਮਾ ਸੀ। ਉਸ ਨੈ ਆਪਣੇ ਦੇਸੀਆਂ ਦੇ ਲਾਭ ਲਈ ਜਿਤਨੀਕੁ ਵਾਹ ਲਗਦੀ ਸੀ ਲਾਈ। ਉਸ ਵੇਲੇ ਦਿੱਲੀ ਦਾ ਪਾਤਸਾਹ, ਲਾਰਡ ਐਮ ਹਰਸਟ ਪਹਿਲੇ ਗਵਰਨਰ ਜਨਰਲ ਦੀ ਇਸ ਖਬਰ ਦੇਣ ਥੋਂ ਕਿ ਅੱਗੇ ਨੂੰ ਸਰਕਾਰ ਅੰਗ੍ਰੇਜ਼ੀ ਸਾਰੇ ਹਿੰਦ ਦੀ ਪਾਤਸਾਹ ਸਮਝੀ ਜਾਏਗੀ, ਵੱਡਾ ਹੈਰਾਨ ਅਰ ਹਬਾਬੌਂਕਾ ਹੋ ਗਿਆ ਸੀ, ( ਕਿੰਉ ਜੋ ਉਸ ਗੱਲ ਥੋਂ ਪਾਤਸਾਹ ਦਾ ਵਡੱਪਣ ਜਾਂਦਾ ਰਿਹਾ ਸੀ, ) ਉਸ ਨੈ ਰਾਮ ਮੋਹਨਰਾਇ ਨੂੰ ਆਪਣਾ ਮੁਖਤਾਰ ਕਰਕੇ ਵਿਲਾਇਤ ਘੱਲਿਆ। ਇਸ ਲਈ ਕਿ ਉਹ ਅਜੇਹੀ ਜੁਗਤ ਕਰੇ ਜਿਸ ਥੋਂ ਪਾਤਸਾਹ ਦੀ ਆਬਰੋ ਵਿੱਚ ਕੁਛ ਭੇਦ ਨਾ ਪਵੇ, ਅਰ ਉਸ ਦੀ ਇੰਗਸ ਵਧ ਜਾਵੇ। ਗੱਲ ਕੀ, ਰਾਮ ਮੋਹਨਰਾਇ ਦਿੱਲੀ ਦੇ ਪਾਤਸਾਹ ਦੀ ਵਲੋਂ ਵਕੀਲ ਹੋਕੇ ਇੰਗਲਿਸਤਾਨ ਗਿਆ। ਅਰ ਉਥੇ ਬ੍ਰਿਸਟਲ ਨਾਮੇ ਨਗਰ ਵਿਖੇ ਉਸ ਦਾ ਚਲਾਣਾ ਹੋ ਗਿਆ॥

ਸੰ. ੧੮੩੫ ਈ. ਵਿੱਚ ਲਾਰਡ ਵਿਲਿਅਮ ਬੈਂਟਿਕ ਆਪਣੀ ਪਦਵੀਓਂ ਕਿਨਾਰਾ ਕਰਕੇ ਵਿਲਾਇਤ ਪਧਾਰਾ। ਦੂਜੇ ਗਵਰਨਰ ਜਨਰਲ ਦੇ ਆਉਣ ਤੀਕੁ ਸਰ ਚਾਰਲਸ ਮੈਟਕਾਫ ਉਸ ਦੀ ਬਦਲੀ ਰਿਹਾ। ਇਸ ਨੈ ਮੈਕਾਲੇ ਦੇ ਗੁਰਮਤੇ ਨਾਲ਼ ਅਖਬਾਰਾਂ ਨੂੰ ਸਾਰੀਆਂ ਕੈਦਾਂ ਥੋਂ ਅੱਡ ਕਰਕੇ ਸੁਤੰਤ੍ਰ ਕਰ ਦਿੱਤਾ॥

---

# ਅੱਠਵਾਂ ਧਿਆਉ॥

## ਲਾਰਡ ਆਕਲਨ ਗਵਰਨਰ ਜਨਰਲ॥

### ਕਾਬਲ ਜੁੱਧ। ਅਫਗਾਨਸਤਾਨ॥

ਸੰ. ੧੮੩੬ ਈ. ਵਿੱਚ ਲਾਰਡ ਆਕਲਨ ਹਿੰਦ ਦਾ ਗਵਰਨਰ

ਜਨਰਲ ਬਣਕੇ ਆਇਆ। ਇਸ ਦੇ ਸਮੇ ਦਾ ਪਰਗਟ ਵਰਣਨ ਇਹ ਹੈ ਕਿ ਸਰਕਾਰ ਅੰਗ੍ਰੇਜੀ ਅਫਗਾਨਸਤਾਨ ਪੁਰ ਚੜ੍ਹੀ। ਅਫਗਾਨਸਤਾਨ ਇੱਕ ਵੱਡਾ ਪਹਾੜ੍ਹੀ ਦੇਸ ਹੈ, ਅਰ ਹਿੰਦ ਦੇ ਪੱਛੋਤਰੀ ਹੱਦ ਪੁਰ ਸੂਬੇਪੰਜਾਬ ਦੇ ਲਾਂਕਿਆਂ ਦੇ ਨੇੜੇ ਹੈ, ਇਨਾਂ ਦੁਹਾਂ ਦੀ ਹੱਦ ਵਿੱਚ ਉੱਚੇ ੨ ਪਹਾੜ੍ਹ ਹਨ, ਅਰ ਪੰਜਾਬੋਂ ਕਾਬਲ ਜਾਣ ਦਾ ਰਾਹ ਉਨਾਂ ਪਹਾੜ੍ਹਾਂ ਦੇ ਗੱਭੇ ਵੱਡੇ ਕਠਨ ਅਰ ਭਯਾਨਕ ਦਰਿਆ ਵਿੱਚੋਂ ਹੋਕਰ ਹੈ। ਅਨਦੇਸੀ ਪਾਤਸਾਹ ਜਿਹਾਕੂ ਮਹਮੂਦ ਗਜਨਵੀ ਮਹੰਦਗੋਰੀ—ਅਮੀਰ ਤੈਮੂਰ—ਸੁਲਤਾਨ ਬਾਬਰ—ਅਰ ਨਾਦਰਸਾਹ, ਜਿਨ੍ਹਾਂ ੨ ਨੈ ਹਿੰਦ ਪੁਰ ਧਾਵਾ ਕੀਤਾ ਹੈ, ਉਹ ਉਨਾਂ ਦਰਿਆਂ ਦੇ ਰਾਹੋਂ ਪਹਾੜ੍ਹ ਲੰਘਕੇ ਇੱਥੇ ਆਏ। ਅਸਲ ਇਹ ਕਿ ਜੋ ਪਾਤਸਾਹ ਹਿੰਦ ਪੁਰ ਫੌਜ ਚੜ੍ਹਾਉਣੀ ਚਾਹੇ, ਉਹ ਇਸ ਰਸਤਿਓਂ ਬਾਝ ਹੋਰ ਕਿਸੇ ਪਾਸਿਓਂ ਹਿੰਦ ਪੁਰ ਪਹੁੰਚ ਨਹੀਂ ਸਕਦਾ। ਪਰ ਹਾਂ ਦੂਜਾ ਸਮੁੰਦ੍ਰ ਦਾ ਰਸਤਾ ਹੈ, ਜਿੱਥੋਂ ਜਹਾਜਾਂ ਦੇ ਦ੍ਵਾਰਾ ਇੱਥੇ ਪਹੁੰਚ ਸਕਦਾ ਹੈ॥

ਏਸੇ ਗੱਲ ਥੋਂ ਜਦ ਦੀ ਹਿੰਦੀ ਪਾਤਸਾਹਤ ਸਰਕਾਰ ਅੰਗ੍ਰੇਜੀ ਦੇ ਪੇਟੇ ਆਈ, ਇਹੋ ਮਨਸਾ ਰਹੀ ਕਿ ਅਫਗਾਨਸਤਾਨ ਦਾ ਜੋ ਪਾਤਸਾਹ ਹੋਵੇ, ਸਰਕਾਰ ਅੰਗ੍ਰੇਜੀ ਦਾ ਦਰਦੀ ਅਰ ਮਿਤ੍ਰ ਹੋਵੇ। ਕਿੰਉ ਜੋ ਜਦ ਕਦੀ ਕੋਈ ਪਾਤਸਾਹ ਹਿੰਦ ਪੁਰ ਫੌਜ ਚੜ੍ਹਾਕੇ ਇੱਥੋਂ ਦੀ ਮੌਜ ਵਿੱਚ ਮੌਤ ਦੇਣੀ ਚਾਹੇ, ਤਦ ਅਫਗਾਨ ਉਸ ਦੇ ਰਾਹ ਦੀ ਦੀਵਾਰ ਹੋਕੇ ਉਸ ਨੂੰ ਰੋਕਣ॥

ਲਾਰਡ ਆਕਲਨ ਦੇ ਸਮੇ ਥੋਂ ਥੋੜ੍ਹਾ ਪਹਲੇ ਤੀਕੂ ਅਹਮਦਸਾਹ ਅਬਦਾਲੀ ਦਾ ਕੋੜ੍ਹਮਾ ਦੁਰਾਨੀ ਅਫਗਾਨਸਤਾਨ ਵਿੱਚ ਹੁਕਮ ਕਰਦਾ ਸੀ। ਅਰ ੧੮੦੯ ਈ. ਸੰ. ਵਿੱਚ ਲਾਰਡ ਮੰਟੂ ਹਿੰਦ ਦੇ ਗਵਰਨਰ ਜਨਰਲ ਨੈ ਅਹਮਦਸਾਹ ਅਬਦਾਲੀ ਦੇ ਪੋਤ੍ਰੇ ਸਾਹਸੁਜਾਹ

ਨਾਲ ਕੌਲ ਕਰਾਰ ਕਰਕੇ ਮਿਤ੍ਰਾ ਚਾਰੀ ਪੱਕੀ ਕੀਤੀ ਸੀ। ਪਰੰਤੂ ਇਸ ਥੋਂ ਪਿਛੇ ਲਾਰਡ ਵਿਲਿਯਮ ਬੈਂਟਿਕ ਗਵਰਨਰ ਜਨਰਲ ਦੇ ਸਮੇ ਸਾਹਸੁਜਾਜ ਨੂੰ ਉਸ ਦੇ ਭਿਰਾਉ ਮਹਮੂਦ ਨੈ ਅਫਗਾਨਸਤਾਨੋਂ ਧੱਕਾ ਦੇ ਦਿੱਤਾ। ਫੇਰ ਮਹਮੂਦ ਨੂੰ ਬਾਰਕਜਈ ਪਠਾਣਾਂ ਨੈ ਕਤਲ ਕਰ ਸਿੱਟਿਆ। ਅਰ ਜਦ ਲਾਰਡ ਆਕਲਨ ਹਿੰਦ ਵਿੱਚ ਗਵਰਨਰ ਜਨਰਲ ਹੋਕੇ ਆਇਆ, ਤਦ ਬਾਰਕਜਈ ਅਫਗਾਨਾਂ ਦਾ ਸਰਦਾਰ ਦੋਸਤਮਹਮਦਖਾਨ ਕਾਬਲ ਦੇਸ ਦੇ ਅਕਸਰ ਹਿੱਸੇ ਦਾ ਹਾਕਮ ਸੀ। ਗਵਰਨਰ ਜਨਰਲ ਨੈ ਪਹਲੇ ਪਹਲ ਤਾਂ ਦੋਸਤ-ਮਹਮਦਖਾਂ ਨਾਲ ਮਿਤ੍ਰਾਂਵਾਲੀ ਰਹੁ ਰੀਤ ਕਰਨੀ ਚਾਹੀ। ਪਰੰਤੂ ਜਦ ਦੇਖਿਆ ਕਿ ਉਹ ਸਰਕਾਰ ਅੰਗ੍ਰੇਜੀ ਨਾਲ ਪ੍ਰੀਤ ਰਖਣੀ ਪਲੀਤ ਸਮਝਦਾ ਹੈ, ਤਦ ਸਾਹਸੁਜਾਜ ਦੀ ਪਿੱਠ ਭਰਕੇ ਉਸ ਨੂੰ ਅਫਗਾਨਸਤਾਨ ਦੀ ਗੱਦੀ ਪੁਰ ਫੇਰ ਬੈਠਾਉਣਾ ਚਾਹਿਆ। ਇਹ ਪਾਤਸਾਹ ਸਦੀਪ ਥੋਂ ਸਰਕਾਰ ਅੰਗ੍ਰੇਜੀ ਦਾ ਮਿਤ੍ਰ, ਅੰਗਪਾਲ ਸੀ। ਅਰ ਹੁਣ ਆਪਣੇ ਦੇਸ ਥੋਂ ਕੱਢੇ ਜਾਣ ਥੋਂ ਹਿੰਦ ਵਿੱਚ ਰਹਕੇ ਸਰਕਾਰ ਅੰਗ੍ਰੇਜੀ ਥੋਂ ਉਦਰ-ਪੂਰਣਾ ਕਰਦਾ ਸੀ॥

ਕਾਬਲ ਜੁੱਧ॥

ਜਦ ਲਾਰਡ ਆਕਲਨ ਨੈ ਸਾਹਸੁਜਾ ਨੂੰ ਉਪਰਾਲਾ ਕਰਕੇ ਕਾਬਲ ਦੀ ਗੱਦੀ ਪੁਰ ਬੈਠਾਉਣਾ ਚਾਹਿਆ, ਤਦ ਉਸ ਦੇ ਚਿੱਤ ਵਿੱਚ ਸੀ ਕਿ ਕਾਬਲੀਏ ਲੋਕ ਦੋਸਤਮਹਮਦਖਾਂ ਨਾਲੋਂ ਸਾਹਸੁਜਾ ਨੂੰ ਬਹੁਤ ਚਾਹੁੰਦੇ ਹਨ। ਇਸ ਕਾਰਨ ਉਸ ਨੈ ਜੋ ਫੌਜ ਅੰਗ੍ਰੇਜੀ ਸਾਹਸੁਜਾ ਦੇ ਨਾਲ ਕਾਬਲ ਨੂੰ ਘੱਲੀ, ਉਹ ਕੁਛ ਬਾਹਲੀ ਬਲਵਾ-ਲੀ ਨਹੀਂ ਸੀ, ਮਹਾਰਾਜਾ ਰਣਜੀਤਸਿੰਘ ਨੈ ਜੋ ਪੰਜਾਬ ਜੰਗਲ ਦਾ ਸੇਰ ਸੀ, ਆਪਣੇ ਸਿੱਖਾਂ ਦੀ ਫੌਜ ਨੂੰ ਸਾਹਸੁਜਾ ਦੀ ਸਹਾਇਤਾ

ਲਈ ਘੱਲਣ ਦਾ ਕੋਲ ਕੀਤਾ ਸੀ। ਪਰ ਵਾਹਗੁਰੂ ਜੀ ਦੀ ਮਰਜੀ ਨਾਲ ਉਹ ਹਸਦਾਰਾ ਕਰਕੇ ਸਾਧਸੰਗਤ ਦੀ ਪੁਰੀ ਵਿੱਚ ਗਿਆ। ਸਿੱਖਾਂ ਦੇ ਰਾਜਕਾਜ ਵਿੱਚ ਅੰਧਾਧੁੰਧੀ ਫੈਲ ਗਈ।

ਜੋ ਅੰਗ੍ਰੇਜੀ ਫੌਜ ਅਫਗਾਨਸਤਾਨ ਪੁਰ ਚੜ੍ਹਾਈ ਦੀ ਲਈ ਤਿਆਰ ਕੀਤੀ ਗਈ, ਉਸ ਦਾ ਸੇਨਾਪਤੀ ਸਰ ਜਾਨਕੀਨ ਠਹਰਾਇਆ ਗਿਆ। ਅਰ ਮੈਕੰਟਨ ਜਿਸ ਨੈ ਪਿਛੋਂ ਸਰ ਵਿਲਿਯਮ ਮੈਕੰਟਨ ਨਾਉਂ ਪਾਇਆ, ਉਹ ਸਰ ਜਾਨਕੀਨ ਦਾ ਨਾਯਬ ਥਾਪਿਆ ਗਿਆ। ਗੱਲ ਕੀ, ਇਹ ਫੌਜ ਹਿੰਦੋਂ ਤੁਰਕੇ ਕੰਧਾਰ ਪਹੁੰਚੀ ਜੋ ਅਫਗਾਨਸਤਾਨ ਦੀ ਇੱਕ ਰਾਜਧਾਨੀ ਹੈ। ਉੱਥੇ ਸਾਹਸੂਜਾ ਨੂੰ ਵੱਡੀ ਧੂਮਧਾਮ ਨਾਲ ਫੇਰ ਗੱਦੀ ਪੁਰ ਬੈਠਾਇਆ। ਇਸ ਥੋਂ ਪਿਛੇ ਉੱਥੋਂ ਚਲਕੇ ਗਜਨੀ ਵਿੱਚ ਗਜੇ, ਅਰ ਗਜਨੀ ਦੇ ਕਿਲੇ ਨੂੰ ਲੋਹੇ ਦੀ ਲਠ ਦੇਖਿਆ। ਓੜਕ ਅੰਗ੍ਰੇਜਾਂ ਨੈ ਇਸ ਕਿਲੇ ਦਾ ਇੱਕ ਵੱਡਾ ਦਰਵਾਜਾ ਦਾਰੂ ਨਾਲ ਉਡਾ ਦਿੱਤਾ। ਅਰ ਫੌਜ ਨੈ ਹੱਲਾ ਕਰਕੇ ਕਿਲੇ ਨੂੰ ਸਰ ਕੀਤਾ। ਜਦ ਗਜਨੀ ਸਰ ਹੋ ਗਈ, ਤਦ ਅੰਗ੍ਰੇਜ ਅੱਗੇ ਵਧੇ, ਅਰ ਕਾਬਲ ਸਹਰ ਕੋਲ ਆ ਪਹੁੰਚੇ, ਜੋ ਅਫਗਾਨਸਤਾਨੀ ਪਾਤਸਾਹੀ ਦੀ ਅਸਲ ਰਾਜਧਾਨੀ ਹੈ। ਉਸ ਪੁਰ ਬੀ ਅੰਗ੍ਰੇਜਾਂ ਦੀ ਦਾਲ ਗਲੀ, ਦੋਸਤਮਹਮਦਖਾਂ ਨੱਠਕੇ ਉੱਤਰ ਵਲ ਜੰਗਲ ਵਿੱਚ ਜਾ ਲੁਕਿਆ, ਗੱਲ ਇਹ ਜਿਸ ਮਨਸਾ ਲਈ ਅੰਗ੍ਰੇਜਾਂ ਨੈ ਇਹ ਉੱਦਮ ਚੁੱਕਿਆ ਸੀ ਪੂਰਾ ਹੋਇਆ, ਕਿੰਉ ਜੋ ਸਾਹਸੂਜਾ ਕਾਬਲ ਦੀ ਗੱਦੀ ਪੁਰ ਫੇਰ ਚੜ੍ਹ ਬੈਠਾ। ਅਰ ਉਸ ਦਾ ਸਤ੍ਰੂ ਦੋਸਤਮਹਮਦਖਾਨ ਕਾਬਲੋਂ ਨੱਠਕੇ ਜੰਗਲਾਂ ਵਿੱਚ ਪੱਝਾ ਹੋਇਆ। ਬੱਸ ਹੁਣ ਅੰਗ੍ਰੇਜੀ ਫੌਜ ਦਾ ਬਹੁਤ ਹਿੱਸਾ ਕਾਬਲੋਂ ਮੁੜ ਆਇਆ, ਅਰ ਥੋੜੀ ਸੀ ਸਿਪਾਹ ਦੇਸ ਦੇ ਬਾਨਤੂ ਬੰਨਣ ਲਈ ਅਫਗਾਨਸਤਾਨ ਵਿੱਚ ਰਹ ਗਈ। ਦੂਜੇ ਸਾਲ

ਅਰਥਾਤ ੧੮੪੦ ਦੇ ਮੁੱਕਲ ਵਿੱਚ ਦੋਸਤਮਹਮਦਖਾਨ ਨੈ ਸਰ ਵਿਲਿਯਮ ਮੈਕਨਾਟਨ ਦੇ ਹਵਾਲੇ ਆਪ ਨੂੰ ਕਰ ਦਿੱਤਾ॥

ਇਸ ਥੋਂ ਪਿਛੇ ਤਾਂ ਕਈਕੁ ਵਰਹੇ ਕਿਸੇ ਨੈ ਕੰਨ ਨਾ ਫੜਕਿਆ ਹਰ ਤਰਾਂ ਅਮਨ ਅਮਾਨ ਰਿਹਾ। ਪਰ ਫੇਰ ਸਾਰਾ ਅਫਗਾਨਸਤਾਨ ਇਸ ਅੰਗ੍ਰੇਜ਼ੀ ਫੌਜ ਦਾ ਜੋ ਆਂਟੇ ਵਿੱਚ ਲੂਲ ਸੀ ਵੈਰੀ ਹੋ ਗਿਆ, ਅਰ ਵੈਰੀਆਂ ਦੇ ਇੱਕ ਅਨਗਿਣਤ ਟੋਲੇ ਨੈ ਉਨਾਂ ਨੂੰ ਘੇਰਕਰ ਅਜਿਹਾ ਢੇਰ ਦੁਖ ਦਿੱਤਾ, ਜੋ ਉਨਾਂ ਨੂੰ ਚਾਰੇਬੰਨੇ ਮਿਨਤਾਂ ਤਰਲਿਆਂ ਨਾਲ ਖਲਾਸੀ ਪਾਕੇ ਹਿੰਦ ਦੀ ਰਾਹ ਲੈਣੀ ਪਈ। ਉਸ ਵੇਲੇ ਦੋਸਤਮਹਮਦਖਾਂ ਦਾ ਪੁਤ੍ਰ ਅਕਬਰਖਾਂ ਅਫਗਾਨਾਂ ਦਾ ਮੁਕਟਮਣੀ ਸੀ। ਉਸ ਨੈ ਕਪਟਪੁਣੇ ਨਾਲ ਇੱਕ ਜਲਸੇ ਵਿੱਚ ਮੈਕਨਾਟਨ ਨੂੰ ਮੁਕਾ ਦਿੱਤਾ। ਅਰ ਫੇਰ ਜਦ ਅੰਗ੍ਰੇਜ਼ੀ ਫੌਜ ਕੌਲ ਕਰਾਰ ਕਰਕੇ ਹਿੰਦ ਵਲ ਮੁੜੀ, ਤਦ ਥੋੜੇ ਹੀ ਚਿਰ ਪਿਛੇ ਅਫਗਾਨ ਸਾਰੇ ਆਪਣੇ ਕੌਲ ਕਰਾਰਾਂ ਦੇ ਸਿਰ ਸੁਆਹ ਪਾਕੇ ਉਸ ਪੁਰ ਹਸਵਾਰ ਹੋਏ। ਇਸ ਹਾਲ ਵਿੱਚ ਅੰਗ੍ਰੇਜ਼ੀ ਗੋਰੇ ਅਰ ਹਿੰਦੁਸਤਾਨੀ ਸੁਪਾਹੀ ਜਿਤਨੀ ਵਾਹ ਲੱਗੀ ਲੜਦੇ ਭਿੜਦੇ ਹਰ ਤਰਾਂ ਦੀ ਬਿਪਤਾ ਝਾਗਦੇ ਅੱਗੇ ਵਧਦੇ ਚਲੇ ਆਏ। ਪਹਲੇ ਤਾਂ ਪਹਾੜ ਦੇ ਬਰਫਾਨੀ ਦਰਿਆਂ ਦੀ ਡਾਢੀ ਸਰਦੀ—ਦੂਜੇ ਰਾਹਾਂ ਦੀ ਉੱਘੜ ਦੁੱਘੜ—ਤੀਜੇ ਅੰਨ ਕੱਪੜੇ ਦੀ ਘਾਟ। ਫੇਰ ਇਨਾਂ ਸਾਰੀਆਂ ਬਲਾਵਾਂ ਪੁਰ ਅਚਰਜ ਇਹ ਕਿ ਛਲੀਏ ਅਰ ਦੁਸ਼ਟ ਅਫਗਾਨਾਂ ਦੇ ਦਲਾਂ ਦੇ ਦਲ ਪਹਾੜਾਂ ਦੀਆਂ ਟੀਸੀਆਂ ਪੁਰੋਂ ਇਨਾਂ ਵੇਚਾਰੇ ਸੁਪਾਹੀਆਂ ਪੁਰ ਜੋ ਹੇਠ ਦਰਿਆਂ ਵਿੱਚੋਂ ਲੰਘ ਰਹੇ ਸਨ, ਬਰਾਬਰ ਗੋਲੀਆਂ ਬਰਸਾਉਂਦੇ ਰਹੇ। ਗੱਲ ਕੀ, ਇਨਾਂ ਵਿਪਤਾਂ ਦੇ ਮਾਰੇ ( ਕਈ ਬਚੜਦਾਰ ਅਪਸਰ ਅਰ ਮੇਮਾਂ ਥੋਂ ਬਾਝ ਜਿਨਾਂ ਨੈ ਆਪਣੇ ਆਪ ਨੂੰ ਅਕਬਰਖਾਨ ਦੇ ਹਵਾਲੇ ਕਰ ਦਿੱਤਾ ਸੀ, ) ਸਾਰੀ ਫੌਜ ਰਸਤੇ ਵਿੱਚ ਮਾਰੀ

ਗਈ। ਨਿਰਾ ਇੱਕ ਆਦਮੀ ਬਚਿਆ ਸੀ, ਜਿਸ ਦੀ ਜ਼ੁਬਾਨੀ ਇਸ ਭਯਾਨਕ ਸਮਾਚਾਰ ਦੀ ਖਬਰ ਜਲਾਲਾਬਾਦ ਵਿੱਚ ਪਹੁੰਚੀ॥

ਇਸ ਖਬਰ ਨੂੰ ਸੁਣਕੇ ਅੰਗ੍ਰੇਜ਼ੀ ਅਮਲਦਾਰੀ ਵਿੱਚ ਹਰੇਕ ਜਣੇ ਨੂੰ ਵੱਡਾ ਰੰਜ ਹੋਇਆ। ਜਿੱਥੋਂ ਤੀਕੁ ਦੂਜੇ ਗਵਰਨਰ ਜਨਰਲ ਦੇ ਸਮੇ ਵਿੱਚ ਜਰਨੈਲ ਪਾਲਕ ਨੈ ਅਫਗਾਨਸਤਾਨ ਪੁਰ ਵੱਡੇ ਵੱਡੇ ਹੱਥ ਵਿਖਾਕੇ ਕਾਬਲ ਨੂੰ ਜਿੱਤ ਨਾ ਲੀਤਾ, ਅਰ ਅੰਗ੍ਰੇਜ਼ੀ ਫੌਜ ਚੰਗੀ ਤਰਾਂ ਸੁਰਖਰੂ ਨਾ ਹੋਈ, ਉਸ ਵੇਲੇ ਤੀਕੁ ਲੋਕਾਂ ਦਾ ਤਾਉ ਨਾ ਮੱਠਾ ਹੋਇਆ। ਲਾਰਡ ਆਕਲਨ ਦੇ ਨਾਉਂ ਪੁਰ ਬੀ ਇਸ ਭਾਣੇ ਥੋਂ ਉਂਗਲ ਰੱਖੀ ਗਈ, ਜੇਕਰ ਇਹ ਭਾਣਾ ਨਾ ਵਰਤਦਾ, ਤਦ ਉਹ ਹਿੰਦ ਥੋਂ ਵੱਡੀ ਸੋਭਾ ਸੰਜੁਗਤ ਜਾਂਦਾ ਕਿਉਂ ਜੋ ਉਹ ਵੱਡਾ ਲਾਇਕ ਹਾਕਮ ਸੀ, ਅਰ ਕਾਬਲ ਦੀ ਲੜਾਈ ਅਰੰਭ ਹੋਣ ਥੋਂ ਪਹਿਲੇ ਉਸ ਨੈ ਆਪਣੇ ਸਰੇਸ਼ਟ ਸਰੰਜਾਮ ਨਾਲ ਪਾਤਸਾਹਤ ਕੀਤੀ, ਆਮਦ-ਣੀ ਬਹੁਤ ਵੱਧ ਗਈ ਸੀ। ਗੱਲ ਕੀ ਸੰ. ੧੮੪੨ ਈ. ਵਿੱਚ ਇਹ ਗਵਰਨਰ ਜਨਰਲ ਹਿੰਦ ਥੋਂ ਵਿਦਿਆ ਹੋਇਆ।

---

# ਨੌਵਾਂ ਪਾਠ॥

## ਲਾਰਡ ਆਲਨਬਰਾ, ਗਵਰਨਰ ਜਨਰਲ, ਕਾਬਲ ਦਾ ਫਤੇ ਹੋਣਾ।

ਸਿੰਧ ਦੇਸ ਦਾ ਅੰਗਰੇਜ਼ੀ ਰਾਜ ਵਿੱਚ ਮਿਲ ਜਾਣਾ
੧੮੪੨ ਥੋਂ ੧੮੪੪ ਤੀਕੁ॥

ਲਾਰਡ ਆਕਲਨ ਦੀ ਥਾਉਂ ਲਾਰਡ ਆਲਨਬਰਾ ਹਿੰਦ ਦਾ ਗਵਰਨਰ ਜਨਰਲ ਹੋਕੇ ਆਇਆ। ਉੱਤੇ ਲਿਖਿਆ ਗਿਆ ਹੈ ਕਿ ਲਾਰਡ ਆਕਲਨ ਨੈ ਇਹ ਚਿਤਵਿਆ ਸੀ ਭਈ ਅਫਗਾਨ-

ਸਤਾਨ ਦੇ ਲੋਕ ਦੋਸਤਮਹਮਦਖਾਂ ਨਾਲੋਂ ਸ਼ਾਹਸੁਜਾ ਨੂੰ ਵਧੀਕ ਪਸਿੰਦ ਕਰਦੇ ਹਨ। ਪਰੰਤੂ ਉਸ ਦੀ ਇਹ ਕਲਪਨਾ ਝੂਠੀ ਸੀ। ਇਸੇ ਝੂਠੀ ਕਲਪਨਾ ਥੋਂ ਕਾਬਲ ਦੀ ਵਿਪਤਾ ਆਨ ਬਨੀ। ਹੁਣ ਨਿਰੋਲ ਜਾਣਿਆ ਗਿਆ ਭਈ ਅਫਗਾਨ ਦੋਸਤਮਹਮਦਖਾਂ ਦੇ ਵਧੀਕ ਦੋਸਤ ਹਨ, ਕਿਉਂ ਜੋ ਕੁਛ ਦਿਨ ਪਿਛੇ ਅਫਗਾਨ ਨੈ ਸ਼ਾਹ-ਸੁਜਾ ਨੂੰ ਵੱਢਕੇ ਉਸ ਦੀ ਲੋਥ ਖਾਈ ਵਿੱਚ ਸਿੱਟ ਦਿੱਤੀ। ਪਰ ਜੋ ਕਿ ਅਫਗਾਨ ਨੈ ਅੰਗ੍ਰੇਜ਼ੀ ਫੌਜ ਦਾ ਬੁਰਾ ਹਾਲ ਕੀਤਾ ਸੀ ਉਸ ਦਾ ਡੰਨ ਦੇਣਾ ਜਰੂਰ ਸੀ। ਇਸ ਲਈ ਸਰਕਾਰ ਅੰਗ੍ਰੇਜ਼ੀ ਨੈ ਪੱਕਾ ਉੱਦਮ ਚੱਕਿਆ ਭਈ ਇੱਕ ਵਾਰ ਉਨ੍ਹਾਂ ਦੁਸਟਾਂ ਦੇ ਚੰਗੇ ਦੰਦ ਭੰਨਕੇ ਫੇਰ ਉਨ੍ਹਾਂ ਦੇ ਮਾਮਲਿਆਂ ਵਿੱਚ ਕੁਛ ਵਾਸਤਾ ਨਾ ਰਖੀਏ ਉਹ ਜਿਸ ਨੂੰ ਚਾਹੁੰਨ ਆਪਣਾ ਪਾਤਸਾਹ ਥਾਪ ਲੈਣ॥

ਜਦ ਅੰਗ੍ਰੇਜ਼ਾਂ ਦੀ ਉਹ ਵਿਪਤਾ ਦੀ ਮਾਰੀ ਹੋਈ ਫੌਜ ਜਿਸ ਦਾ ਪਿਛਲੇ ਧਿਆਉ ਵਿੱਚ ਪਰਸੰਗ ਆ ਚੁੱਕਿਆ ਹੈ ਕਾਬਲੋਂ ਮਰਦੀ ਖਪਦੀ ਮੁੜੀ ਆਉਂਦੀ ਸੀ। ਉਸ ਵੇਲੇ ਥੋਂ ਲੈਕੇ ਹੁਣ ਤੀਕੂ ਬਰਾਬਰ ਅੰਗ੍ਰੇਜ਼ੀ ਫੌਜ ਦਾ ਇੱਕ ਤੁਮਨ ਜਿਸ ਦਾ ਜਰਨੈਲ ਸੇਲ ਨਾਮੇ ਵੱਡਾ ਜੁਆਨ ਮਰਦ ਸੀ, ਜਲਾਲਾਬਾਦ ਦੇ ਥੋਵੇ ਕਿਲੇ ਵਿੱਚੋਂ ਉਸੇ ਖੂਨੀ ਅਕਬਰਖਾਂ ਦੇ ਅਨਗਿਨਤ ਪਠਾਣਾਂ ਦੀ ਢਾਣੀ ਨਾਲ ਵਾਰੇ ਆਉਂਦਾ ਰਿਹਾ ਸੀ। ਜਲਾਲਾਬਾਦ ਦੀ ਇਸ ਅੰਗ੍ਰੇਜ਼ੀ ਫੌਜ ਨੂੰ ਇਸ ਵਿੱਚ ਵੱਡੀ ਹਫਲਾ ਤਫਲੀ ਪਈ ਰਹੀ ਕਿਉਂ ਜੋ ਜਦ ਕਿਲੇ ਦੀ ਸਫੀਲ ਨੂੰ ਥੋੜ੍ਹਾਜਿਹਾ ਥਿਲੇ ਲਾ ਚੁੱਕੇ, ਤਦ ਇੱਕ ਅਜਿਹਾ ਭੁਚਾਲ ਆਇਆ ਕਿ ਉਹ ਡਿਗ ਪਈ। ਪਰ ਦਿਲੇਰ ਫੌਜ ਦਾ ਮਨ ਜਿਉਂ ਦਾ ਤਿਉਂ ਸੇਰ ਰਿਹਾ, ਰਤੀ ਨਾ ਡਿਗਿਆ। ਫੇਰ ਚਟਪਟ ਚਿਮੜਕੇ ਸਫੀਲ ਦੀਆਂ ਸਾਰੀਆਂ ਤੇੜਾਂ ਚੁਟਕੀ ਵਿੱਚ ਭਰ ਦਿੱਤੀਆਂ। ਜਦ ਇਸ ਥੋਂ ਵੇਹਲੇ ਹੋਏ,

ਤਦ ਨਿਰਾ ਇਹੋ ਨਹੀਂ ਕਿ ਕਿਲੇ ਦੇ ਅੰਦਰ ਬੈਠੇ ੨ ਵੈਰੀਆਂ ਨਾਲ ਲੜਦੇ ਰਹੇ, ਪਰੰਤੂ ਮੈਦਾਨ ਵਿੱਚ ਨਿਕਲਕੇ ਅਕਬਰਖਾਂ ਅਰ ਉਸ ਦੇ ਹਜਾਰਾਂ ਪਠਾਣਾਂ ਨਾਲ ਕਟਾਵਢ ਕਰਦੇ ਰਹੇ, ਅਰ ਉਨ੍ਹਾਂ ਦਾ ਮੂੰਹ ਫੇਰ ਦਿੱਤਾ, ਅਤੇ ਕੰਪੂ ਵਿੱਚ ਅੱਗ ਲਾ ਦਿੱਤੀ। ਜਿਸ ਪਰਕਾਰ ਇਹ ਫੌਜ ਆਪਣੀ ਹਿੰਮਤ ਨਾਲ ਜਲਾਲਾਬਾਦ ਦੇ ਕਿਲੇ ਵਿੱਚ ਅਚੱਲ ਰਹੀ, ਉਸੇ ਤਰਾਂ ਇੱਕ ਹੋਰ ਟੋਲਾ ਜਰਨੈਲ ਨਾਟ ਦੇ ਹੇਠ ਕੰਧਾਰ ਵਿੱਚ ਸਾਰਾ ਸਿਆਲ ਵੈਰੀਆਂ ਨਾਲ ਚੰਗਾ ਡਟਿਆ ਰਿਹਾ। ਹਿੰਦ ਥੋਂ ਉਨ੍ਹਾਂ ਨੂੰ ਬਾਂਹ ਦੇਣ ਲਈ ਅੰਗ੍ਰੇਜੀ ਫੌਜ ਦੇ ਨਾ ਬਹੁੜਨ ਦਾ ਇਹ ਕਾਰਨ ਸੀ ਕਿ ਪਹਾੜ ਦੇ ਦਰੇ ਬਰਫ ਨਾਲ ਭਰੇ ਗਏ ਸਨ, ਉਨ੍ਹਾਂ ਵਿੱਚੋਂ ਲੰਘਣਾ ਔਖਾ ਸੀ। ਸੋ ਜਦ ਗਰ-ਮੀ ਪੈਣ ਲੱਗੀ ਅਰ ਬਰਫ ਢਲ੍ਹੀ, ਤਦ ਜਰਨੈਲ ਪਾਲਕ ਅੰਗ੍ਰੇਜੀ ਫੌਜ ਲੈਕਰ ਉਨ੍ਹਾਂ ਨੂੰ ਬਾਂਹ ਦੇਣ ਲਈ ਹਿੰਦ ਥੋਂ ਤੁਰ ਪਿਆ। ਅਰ ਖਹਬਰ ਦਾ ਦਰਾ ਜੋ ਪਸੌਰੋਂ ਅਰ ਜਲਾਲਾਬਾਦ ਦੇ ਕਿਲੇ ਦੇ ਗੱਭੇ ਇੱਕ ਵੱਡਾ ਭਜਾਲਕ ਰਾਹ ਹੈ, ਉਸ ਥੋਂ ਤਲਵਾਰ ਦੇ ਜੋਰ ਲੰਘਕੇ ਥੋੜੇ ਹੀ ਦਿਨਾਂ ਵਿੱਚ ਜਲਾਲਾਬਾਦ ਦੇ ਕਿਲੇ ਦੀ ਬਲੀ ਅਰ ਉਜਾਗਰ ਅੰਗ੍ਰੇਜੀ ਸੈਨਾ ਨੂੰ ਵੈਰੀਆਂ ਦੇ ਹੱਥੋਂ ਛੁਡਾ ਲੀਤਾ। ਫੇਰ ਕਾਬਲ ਦੀ ਵਲ ਵਧਦਾ ਚਲਿਆ ਗਿਆ। ਇਸ ਫੌਜ ਥੋਂ ਬਾਝ ਅੰਗ੍ਰੇਜੀ ਫੌਜ ਦਾ ਇੱਕ ਹੋਰ ਤੁਮਲ ਬੀ ਹਿੰਦ ਥੋਂ ਤੁਰਿਆ ਸੀ। ਅਰ ਉਹ ਬਲਾਨ ਦਰੇ ਦੇ ਰਸਤਿਓਂ ਜੋ ਅਫਗਾਨਸ-ਤਾਨ ਦੇ ਠੀਕ ਦੱਖਣ ਅਰ ਬਿਲੋਚਸਤਾਨ ਦੇ ਉੱਤਰ ਨੂੰ ਹੈ, ਜਰਨੈਲ ਨਾਟ ਅਰ ਉਸ ਦੇ ਸੁਪਾਹੀਆਂ ਦੀ ਕੁੰਮਕ ਲਈ ਕੰਧਾਰ ਪਹੁੰਚਿ-ਆ। ਫੇਰ ਉੱਥੋਂ ਇਹ ਦੋਵੇਂ ਫੌਜਾਂ ਜਰਨੈਲ ਨਾਟ ਦੇ ਹੇਠ ਅੱਗੇ ਵਧੀਆਂ। ਅਰ ਗਜਨੀ ਨੂੰ ਫਤੇ ਕਰਕੇ ਨਿਰੀ ਪੁਰੀ ਲੋਹੇ ਦੀ ਬੁਹਾਰੀ ਫੇਰੀ, ਅਰ ਉਥੋਂ ਕਾਬਲ ਵਲ ਚੱਲਕੇ ਜਰਨੈਲ ਪਾਲਕ ਦੇ ਕੋਲ ਆ

ਬਾਹੁੜੀਆਂ। ਇਸ ਥੋਂ ਪਿਛੇ ਅਫਗਾਨਾਂ ਦੇ ਪਖੰਡ ਦੇ ਦੰਡ ਵਿੱਚ ਕਾਬਲ ਦੇ ਵੱਡੇ ਬਾਜ਼ਾਰ ਨੂੰ ਚੌਣਟਚਪਟ ਕਰਕੇ ਮਿੱਟੀ ਵਿੱਚ ਰੁਲਾ ਦਿੱਤਾ। ਅਰ ਜਦ ਅਫਗਾਨਾਂ ਨੂੰ ਚੰਗਾ ਟਕਾ ਮਿਲ ਚੁੱਕਾ ਅਰ ਸਾਰੇ ਭਾਰੇ ਭਾਰੇ ਕਿਲੇ ਸਰ ਹੋ ਚੁੱਕੇ, ਅਰ ਜਿਤਨੇ ਅੰਗ੍ਰੇਜ਼ ਅਫ- ਗਾਨਾਂ ਦੇ ਪਾਸ ਕੈਦ ਸਨ ਉਹ ਸਾਰੇ ਛੁਡਾਏ ਗਏ। ਤਦ ਸਰਕਾਰੀ ਫੌਜ ਭਾਰੀ ਦਿਲਦਾਰੀ ਨਾਲ ਕਾਬਲੋਂ ਮੁੜੀ, ਅਰ ਸਿੱਖਾਂ ਦੀ ਅਮਲਦਾਰੀ ਥੋਂ ਲੰਘਕੇ ਫਿਰੋਜ਼ਪੁਰ ਆਨ ਪਹੁੰਚੀ। ਦੂਲ ਦੋਸਤ- ਮਹਮਦਖਾਂ ਅਰ ਹੋਰ ਅਫਗਾਨ ਜੋ ਹਿੰਦ ਵਿਖੇ ਕੈਦ ਸਨ ਉਹ ਸਾਰੇ ਛੱਡੇ ਗਏ। ਅਰ ਇਸ ਮੁਹਿੰਮ ਥੋਂ ਅੰਗ੍ਰੇਜ਼ੀ ਸੁਪਾਹ ਦੀ ਸੁਰ- ਖਰੂ ਹੋਈ, ਅਰ ਸਰਕਾਰ ਅੰਗ੍ਰੇਜ਼ੀ ਦੀ ਵਡਿਆਈ ਦੀ ਗੱਲ ਬਣੀ ਰਹੀ॥

### ਸਿੰਧ ਦਾ ਫਤੇ ਹੋਣਾ॥

ਜਦ ਕਾਬਲ ਵਿੱਚ ਘਮਸਾਨ ਮਚ ਰਿਹਾ ਸੀ, ਉਸ ਵੇਲੇ ਸਿੰਧ ਦੇ ਅਮੀਰਾਂ ਥੋਂ ਕਈ ਕੰਮ ਸਰਕਾਰ ਅੰਗ੍ਰੇਜ਼ੀ ਦੇ ਬੁਰੇ ਵਿੱਚ ਨਜ਼ਰ ਆਏ। ਇਸ ਕਾਰਨ ਲਾਰਡ ਆਲਨਬਰਾ ਨੈ ਕਾਬਲ ਦੇ ਜੰਗੋਂ ਪਾਰ ਉੱਤਰਕੇ ਇਹ ਚਾਹਿਆ, ਭਈ ਸਿੰਧ ਦੇ ਅਮੀਰਾਂ ਨੂੰ ਉਨਾਂ ਦੀਆਂ ਅਵੱਤੀਆਂ ਕਰਤੂਤਾਂ ਦੇ ਕਾਰਨ ਝਾੜੂ ਪਾਈਏ॥

ਸਿੰਧ ਦੇਸ ਉਸ ਵੇਲੇ ਕਈ ਬਿਲੋਚੀ ਹਾਕਮਾਂ ਦੇ ਹੇਠ ਸੀ ਜੋ ਸਿੰਧ ਦੇ ਅਮੀਰ ਕਹਾਉਂਦੇ ਸਨ। ੧੭੮੬ ਈ. ਸੰ. ਵਿੱਚ ਬਿਲੋਚ- ਸਤਾਨ ਦੇ ਪਹਾੜਾਂ ਦੀ ਇੱਕ ਫਿੱਟੀ ਹੋਈ ਕੋਮ ਨੈ, ਸਿੰਧ ਦੇਸ ਨੂੰ ਹੱਥਾਂ ਹੇਠ ਕਰਕੇ ਉਸ ਵਿੱਚ ਆਪਣਾ ਸਿੱਕਾ ਬੈਠਾ ਲੀਤਾ ਸੀ। ਇਹ ਅਮੀਰ ਬੀ ਫਤੇ ਕਰਨਵਾਲਿਆਂ ਦੀ ਪੀਹੜੀ ਵਿੱਚੋਂ ਸਨ, ਅਰ ਦ੍ਰਿੜ੍ਹ ਕਿਲਿਆਂ ਵਿੱਚ ਰਹਿੰਦੇ ਅਰ ਆਪਣੀ ਪਰਜਾ ਪੁਰ

ਪਰਲੇ ਸਿਰੇ ਦਾ ਜ਼ੁਲਮ ਕੀਤਾ ਕਰਦੇ ਸਨ। ਇਹ ਲੋਕ ਨਿੱਤ ਅੰਗ੍ਰੇਜ਼ਾਂ ਦੇ ਵਿਰੋਧੀ ਸਨ ਇੱਥੋਂ ਤੀਕੂ ਕਿ ਆਪਣੇ ਲਾਕੇ ਅਰ ਸਰਕਾਰੀ ਅਮਲਦਾਰੀ ਵਿੱਚ ਸੁਦਾਗਰੀ ਦੇ ਪੱਕੇ ਹੋਣ ਵਿੱਚ ਬੀ ਰੋਕਟੋਕ ਕਰਦੇ ਸਨ॥

ਜਦ ਲਾਰਡ ਆਲਨਬਰਾ ਨੈ ਇਨ੍ਹਾਂ ਲੋਕਾਂ ਨੂੰ ਸਿੱਧੇ ਕਰਨ ਲਈ ਕਮਰਕਸਾ ਕੀਤਾ, ਤਦ ਸਰ ਚਾਰਲਸ ਨੇਪੀਅਰ ਨੂੰ ਸੇਨਾਪਤੀ ਕਰਕੇ ਸਿੰਧ ਨੂੰ ਘੱਲਿਆ, ਅਰ ਇਹ ਹੁਕਮ ਦਿੱਤਾ ਜੋ ਉਹ ਨਿਰੋਲ ਮਲੂਮ ਕਰੇ, ਭਈ ਸਿੰਧ ਦੇ ਅਮੀਰ ਸਰਕਾਰ ਦੇ ਸਤ੍ਰੂ ਅਥਵਾ ਮਿਤ੍ਰ ਹਨ। ਪਰ ਇਸ ਥੋਂ ਥੋੜ੍ਹੇ ਦਿਨ ਮਗਰੋਂ ਸਿੰਧ ਦੀ ਇੱਕ ਭਾਰੀ ਫੌਜ ਨੈ ਮੇਜਰ ਔਟਰੀਮ ਦੀ ਕੋਠੀ ਪੁਰ ਲੁੱਟ ਮਚਾ ਦਿੱਤੀ, ਇਹੋ ਸਿੰਧ ਦੀ ਲੜ੍ਹਾਈ ਦਾ ਪਹਲਾ ਕਾਰਣ ਹੋਇਆ। ਇਸ ਥੋਂ ਪਿਛੇ ਸਰ ਚਾਰਲਸ ਨੇਪੀਅਰ ਨੈ ਸਿੰਧ ਦੇ ਅਮੀਰ ਅਰ ਉਨ੍ਹਾਂ ਦੀ ਸਾਰੀ ਫੌਜ ਨੂੰ ਦੋ ਵੱਡੇ ਮੈਦਾਨਾਂ ਵਿੱਚ ਲਲਕਾਰਕੇ ਦੋ ਵਾਰ ਪੂਰੀ ਹਾਰ ਦਿੱਤੀ। ਪਹਲੀ ਲੜ੍ਹਾਈ ਮਯਾਨੀ ਪੁਰ ਹੋਈ, ਅਰ ਦੂਜੀ ਹੈਦ-ਰਾਬਾਦ ਸਿੰਧ ਪੁਰ। ਇਸ ਥੋਂ ਪਿਛੇ ਇਹ ਜੁਗਤ ਹੋਈ ਕਿ ਸਿੰਧ ਦੇਸ ਸਰਕਾਰੀ ਅਮਲਦਾਰੀ ਵਿੱਚ ਮਿਲਾਇਆ ਜਾਵੇ, ਅਰ ਸਿੰਧ ਦੇ ਅਮੀਰਾਂ ਨੂੰ ਪਾਤਸਾਹੀ ਕੈਦੀਆਂ ਦੀ ਤੌਲ ਬਨਾਰਸ ਭੇਜਿਆ ਜਾਵੇ। ਇਹ ਜੁਗਤ ਵੱਡੀ ਅਜੁਗਤ ਜਿਹੀ ਸੀ ਕਿਉਂ ਜੋ ਲੋਕ ਇਸ ਨੂੰ ਧੋਖਾ ਸਮਝਦੇ ਸਨ, ਅਰ ਆਖਦੇ ਸਨ ਭਈ ਗਵਰਨਰ ਜਨਰਲ ਨੂੰ ਜੋਗ ਸੀ ਜੋ ਸਿੰਧੀ ਅਮੀਰਾਂ ਨਾਲ਼ ਜੋ ਚਾਹੇ ਕਰਦਾ, ਪਰ ਇੱਕ ਦੇਸ-ਨਿਕਾਲਾ ਨਾ ਦਿੰਦਾ। ਪਰ ਜੇ ਮਨ ਵਿੱਚ ਕੰਘੀ ਮਾਰਕੇ ਵੇਖੀਏ, ਤਦ ਸਿੰਧ ਦਾ ਅੰਗ੍ਰੇਜ਼ੀ ਰਾਜ ਵਿੱਚ ਆ ਜਾਣਾ ਉਥੋਂ ਦੀ ਪਰਜਾ ਦੇ ਵੱਡੇ ਹੀ ਉੱਤਮ ਭਾਗ ਹਨ, ਕਿਉਂ ਜੋ ਤਦ ਥੋਂ ਉਸ ਦੇਸ ਵਿੱਚ ਘਰ ਘਰ ਦੌਲਤ ਦੀ ਚਹਲਪਹਲ ਤਰਾਤਰ ਹੋ ਗਈ ਹੈ।

ਗਵਾਲਿਅਰ ਦਾ ਘਮਸਾਨ॥

ਜਦ ਕਾਬਲ ਅਰ ਸਿੰਧ ਦੀਆਂ ਲੜਾਈਆਂ ਦਾ ਮਾਰੂ ਵੱਜ ਰਿਹਾ ਹੋ ਸੀ, ਗਵਾਲਿਅਰ ਦੇ ਮਰਹੱਟੇ ਬੀ ਟੰਟਾ ਪਾਉਣ ਲਈ ਟਪਕਦੇ ਜਾਂਦੇ ਸਨ। ਇਸ ਵੇਲੇ ਉੱਥੇ ਫੌਜ ਤਾਂ ਵੱਡੀ ਅਨਗਿਣਤ ਅਰ ਲੜਾਕੀ ਸੀ, ਅਰ ਸਿੰਧਿਆ ਅਰਥਾਤ ਮਹਾਰਾਜਾ ਗਵਾਲਿ-ਅਰ ਦੀ ਛੋਟੀ ਉਮਰ ਸੀ। ਅਰ ਝਗੜਾ ਇਸ ਗੱਲ ਪਰ ਸੀ ਕਿ ਮਹਾਰਾਜੇ ਬਾਲਕ ਦਾ ਵਜ਼ੀਰ ਕਿਹੜਾ ਆਦਮੀ ਬਣੇ, ਇਹ ਟੰਟਾ ਅਜਿਹਾ ਕੁਢੱਬਾ ਸੀ ਕਿ ਉਸ ਥੀਂ ਮਰਹੱਟਿਆਂ ਦੇ ਆਪੋ ਵਿੱਚੀ ਘਰੋਗੀ ਘਮਸਾਨ ਹੋਣ ਥੀਂ ਸਾਰੇ ਮੱਧ ਹਿੰਦ ਵਿਖੇ ਆਫਤ ਆਉਣ ਦਾ ਸੰਸਾ ਸੀ। ਇਸ ਕਾਰਨ ਲਾਰਡ ਆਲਨਬਰਾ ਨੈ ਇਸ ਵਿੱਚ ਧਿਆਨ ਦੇਣਾ ਚਾਹਿਆ, ਅਰ ਅੰਗ੍ਰੇਜ਼ੀ ਫੌਜ ਦੇ ਦੋ ਕੰਪੂਆਂ ਨੂੰ ਗਵਾਲਿਅਰ ਵਲ ਕੂਚ ਕਰਨ ਦਾ ਹੁਕਮ ਦਿੱਤਾ। ਇਸ ਜੁਗਤ ਥੀਂ ਗਵਰਨਰ ਜਨਰਲ ਨੂੰ ਉਮੇਦ ਸੀ ਕਿ ਸਾਰੇ ਮਰਹੱਟੇ ਮਿੱਟੀ ਦੇ ਮੀਏ ਬਣ ਜਾਣਗੇ, ਅਰ ਚੁਟਕੀ ਵਿੱਚ ਅਮਨ ਚੈਨ ਹੋ ਜਾਏਗਾ। ਪਰ ਗਵਾਲਿਅਰ ਦੀ ਫੌਜ ਜਿਸ ਦੇ ਦੋ ਤੁਮਨ ਸਨ ਆਪਣੇ ਤੋਪਖਾਨੇ ਅਰ ਭਾਰੀ ਸਮਿਆਨ ਦੇ ਬਲ ਨਾਲ ਲੜਨ ਨੂੰ ਸਾਵ-ਧਾਨ ਹੋਈ। ੧੮੪੩ ਈ. ਸੰ. ਵਿੱਚ ਇੱਕੋ ਦਿਨ ਦੋ ਵੱਡੀਆਂ ਭਾਰੀ-ਆਂ ਲੜਾਈਆਂ ਗਹਕੇ ਹੋਈਆਂ। ਇੱਕ ਮਹਾਰਾਜ ਪੁਰ, ਪਰ ਦੂਜੀ ਪੀਨਾਰ ਪੁਰ। ਇਨ੍ਹਾਂ ਦੁਹਾਂ ਸੰਗ੍ਰਾਮਾਂ ਵਿੱਚ ਅੰਗ੍ਰੇਜ਼ ਹੀ ਜੀਤਮਾਨ ਹੋਏ, ਅਰ ਮਰਹੱਟਿਆਂ ਦੀਆਂ ਸਾਰੀਆਂ ਤੋਪਾਂ ਗੋਲੇ, ਬਰੂਤ, ਖਜਾਨੇ ਸਰਕਾਰ ਅੰਗ੍ਰੇਜ਼ੀ ਦੇ ਹੱਥ ਲੱਗੇ। ਉਸ ਵੇਲੇ ਥੀਂ ਮਹਾਰਾਜਾ ਗਵਾਲਿਅਰ ਇਕਸਾਰ ਸਰਕਾਰ ਅੰਗ੍ਰੇਜ਼ੀ ਦਾ ਸ਼ੁਭ ਚਿੰਤਕ, ਦਰਦੀ, ਬਾਜਗੁਜ਼ਾਰ ਰਿਹਾ ਚਲਿਆ ਆਉਂਦਾ ਹੈ।

ਲਾਰਡ ਆਲਨਬਰਾ ਅਰ ਕੰਪਨੀ ਦਾ ਪਰਸਪਰ ਕਈ ਗੱਲਾਂ

ਵਿੱਚ ਵਿਰੋਧ ਪੈ ਹਟਿਆ ਸੀ। ਇਸ ਕਾਰਨ ੧੮੪੪ ਈ. ਸੰ. ਵਿੱਚ ਗਵਰਨਰ ਜਨਰਲ ਦੇ ਨਾਉਂ ਪੁਰ ਹੁਕਮ ਆਇਆ ਜੋ ਵਿਲਾਇਤ ਨੂੰ ਮੁੜ ਆਵੇ।

---

# ਦਸਵਾਂ ਧਿਆਉ॥

## ਲਾਰਡ ਹਾਰਡਿੰਗ ਗਵਰਨਰ ਜਨਰਲ॥

### ਸਿੱਖਾਂ ਨਾਲ ਸਰਕਾਰ ਅੰਗਰੇਜੀ ਦੀ ਪਹਲੀ ਲੜਾਈ

### ਸੰ. ੧੮੪੪ ਈ. ਥੋਂ ੧੮੪੮ ਤੀਕੁ॥

ਜਦ ਥੋਂ ਮਹਾਰਾਜਾ ਰਣਜਤਸਿੰਘ ਨੈ ਪਰਲੋਕ ਵਾਸ ਕੀਤਾ ਸੀ, ਤਦ ਥੋਂ ਪੰਜਾਬ ਵਿੱਚ ਵੱਡੀ ਰੋਕਟੋਕ ਅਰ ਖਟਪਟੀ ਪੈ ਰਹੀ ਸੀ। ਜਿਹਾਕੁ ਰਣਜੀਤਸਿੰਘ ਦੀ ਸੰਤਾਨ ਅਰ ਲਹੌਰ ਦੇ ਦਰਬਾਰੀ ਮੁਸਾਹਬਾਂ ਵਿੱਚ ਕਈ ਮਹਾਨ ਲੋਕ ਆਪੋ ਵਿੱਚ ਵੈਰ ਦੇ ਕਾਰਨ ਕਤਲ ਹੋ ਚੁੱਕੇ ਸਨ। ਅਰ ਬਾਹਲੇ ਰਾਜ ਦੇ ਉਲਟ ਪਲਟ ਦੀ ਖਟਪਟੀ ਚਮਕ ਰਹੀ ਸੀ। ਓੜਕ ਮਹਾਰਾਜਾ ਦਿਲੀਪਸਿੰਘ ਜੋ ਮਹਾਰਾਜਾ ਰਣਜੀਤਸਿੰਘ ਦੀ ਪਟਰਾਣੀ ਜਿੰਦਾਂ ਦੇ ਪੇਟੋਂ ਸੀ ਗੱਦੀ ਪੁਰ ਬੈਠਾ। ਅਰ ਪਾਤਸਾਹੀ ਦੇ ਸਰੰਜਾਮ ਲਈ ਵਡੇ ੨ ਸਿੱਖ ਸਰਦਾਰਾਂ ਦੀ ਇੱਕ ਮੰਡਲੀ ਥਾਪੀ ਗਈ। ਅਰ ਪਾਤਸਾਹੀ ਦਾ ਨਾਉਂ ਖਾਲਸਾ ਰਖਿਆ ਗਿਆ। ਇਹ ਸਭ ਕੁਛ ਤਾਂ ਹੋਇਆ, ਪਰ ਫੇਰ ਬੀ ਬਾਨਣੂ ਨਾ ਬੱਧਾ। ਸੰ. ੧੮੪੫ ਈ. ਤੀਕੁ ਪਾਤਸਾਹੀ ਵਿੱਚ ਰਾਮਰੌਲਾ ਹੀ ਰਿਹਾ, ਰਾਣੀ ਜਿੰਦਾਂ ਅਰ ਸਿੱਖ ਸਰਦਾਰ ਤਾਂ ਇਹ ਜੋੜ ਤੋੜ ਕਰ ਰਹੇ ਸਨ ਕਿ ਕਿਸੇ ਤਰਾਂ ਸਾਰੀ ਹਕੂਮਤ ਸਾਡੇ ਹੀ ਹੱਥ ਆ ਜਾਵੇ। ਅਰ ਖਾਲਸੇ ਦੀ ਫੌਜ ਜੋ ਵੱਡੀ ਜੋਰਾਵਰ ਅਰ

ਲੜਾਕੀ ਸੀ ਉਸ ਵਿੱਚ ਇੱਕ ਜੋਸ਼ ਅਰ ਘਮੰਡ ਹੋ ਰਿਹਾ ਸੀ, ਅਰ ਲੜਾਈ ਦੀ ਲਈ ਜੋਧੇ ਉਮਲ ਅਰ ਸੁਕਰ ਰਹੇ ਸਨ॥

ਜਦ ਪੰਜਾਬ ਦਾ ਇਹ ਹਾਲ ਸੀ, ਤਦ ਲਾਰਡ ਹਾਰਡਿੰਗ ਹਿੰਦ ਦਾ ਗਵਰਨਰ ਜਨਰਲ ਬਣਕੇ ਆਇਆ। ਇਹ ਵੱਡਾ ਹਠੀਲਾ ਅਰ ਬਲੀ ਸੂਰਮਾ ਸੀ। ਕਿੰਉ ਜੋ ਅੰਗ੍ਰੇਜ਼ ਅਰ ਫਰਾਂਸੀਸੀਆਂ ਵਿੱਚ ਨਿਪੋਲੀਅਨ ਬੂਨਾਪਾਰਟ ਦੇ ਲਾਲਚ ਦੇ ਕਾਰਨ ਜੋ ਘਮਸਾਨ ਪਹਲੇ ਪ੍ਰਾਜਦੀਪ ਸਪੇਨ ਪੋਰਟਗਾਲ ਵਿੱਚ, ਅਰ ਇਸ ਥੋਂ ਪਿਛੇ ਵਾਟਰਲੂ ਦੇ ਮੈਦਾਨ ਪੁਰ ਹੋਏ ਸਨ, ਇਸ ਵਿੱਚ ਲਾਰਡ ਹਾਰਡਿੰਗ ਨੈ ਵੱਡੇ ਥੜਥੱਲ ਲਿਆਂਦੇ ਸਨ, ਅਰ ਉਸ ਕੱਟਵਢ ਵਿੱਚ ਉਸ ਦਾ ਇੱਕ ਹੱਥ ਬੀ ਕੱਟਿਆ ਗਿਆ। ਇਹ ਗਵਰਨਰ ਜਨਰਲ ਸਿੱਖਾਂ ਦੇ ਮਾਮਲਿਆਂ ਵਿੱਚ ਜਿਤਨੀ ਵਾਹ ਲੱਗੀ ਅਲੇਪ ਰਿਹਾ, ਅਰ ਇਨ੍ਹਾਂ ਵਿੱਚ ਕੁਛ ਵਾਸਤਾ ਨਾ ਰੱਖਿਆ, ਸਗੋਂ ਮਨੋਂ ਤਨੋਂ ਇਹ ਚਾਹੰਦਾ ਰਿਹਾ ਕਿ ਸੁਲਹਾ ਅਰ ਅਰਾਮ ਰਹੇ। ਪਰੰਤੂ ੧੮੪੫ ਈ. ਸੰ. ਵਿੱਚ ਸਿੱਖਾਂ ਦੀ ਫੌਜ ਨੈ ਸਤਲੁਜ ਨਦੀ ਥੋਂ ਜੋ ਅੰਗ੍ਰੇਜ਼ੀ ਅਰ ਖਾਲਸੇ ਦੀ ਅਮਲਦਾਰੀ ਦੀ ਹੱਦ ਬੱਧੀ ਹੋਈ ਸੀ ਡਾਬੜਤੋੜ ਪਾਰ ਹੋਕੇ ਸਰਕਾਰੀ ਲਾੱਕੇ ਪੁਰ ਹੱਲਾ ਕੀਤਾ। ਗੱਲ ਇਹ ਸੀ ਕਿ ਜਦ ਸਿੱਖ ਸਰਦਾਰਾਂ ਦੀ ਖਾਲਸਾ ਫੌਜ ਆਪ-ਹੁਦਰੀ ਹੋ ਗਈ, ਤਦ ਉਨ੍ਹਾਂ ਨੈ ਇਸ ਚਿਤਵਨੀ ਥੋਂ ਅੰਗ੍ਰੇਜ਼ੀ ਲਾੱਕੇ ਪੁਰ ਝੋਕ ਦਿੱਤਾ ਕਿ ਓਹ ਅੰਗ੍ਰੇਜ਼ੀ ਫੌਜ ਨਾਲ ਮਾਰੇ ਬਕਾਰੇ ਵਿੱਚ ਜੁੱਟ ਜਾਏਗੀ, ਤਦ ਸਾਡੇ ਸਿਰੋਂ ਬਲਾਂ ਛੁੱਟ ਜਾਏਗੀ॥

ਜਦ ਸਿੱਖਾਂ ਦੇ ਹੱਲੇ ਦੀ ਖਬਰ ਪਹੁਤੀ, ਤਦ ਸਰ ਹਿਯੂਗਾਫ ਅੰਗ੍ਰੇਜ਼ੀ ਸੈਨਾਪਤੀ ਝਟਾਪਟ ਉਨ੍ਹਾਂ ਨਾਲ ਮੱਥਾ ਲਾਉਣ ਲਈ ਦੌੜ ਪਿਆ। ਅਰ ਗਵਰਨਰ ਜਨਰਲ ਆਪ ਬੀ ਉੱਥੇ ਆ ਪਹੁਤਾ। ਭਾਵੇਂ ਅੰਗ੍ਰੇਜ਼ਾਂ ਕੋਲ ਉਸ ਵੇਲੇ ਇਤਨਾ ਸੁਰਬਾ ਨਹੀਂ

ਸੀ, ਤਦ ਬੀ ਉਨ੍ਹਾਂ ਨੇ ਫੀਰੋਜ਼ਪੁਰ ਦੇ ਨੇੜੇ ਮੁਦਕੀ ਅਰ ਫੇਰੂ ਸ਼ਹਰ ਦੇ ਮੈਦਾਨਾਂ ਪੁਰ ਦੋ ਭਾਰੀ ਲਹੂ ਦੀਆਂ ਨਦੀਆਂ ਵਹਾਕੇ ਦੋ ਸਾਤਿਆਂ ਦੇ ਅੰਦਰ ਸਿੱਖਾਂ ਨੂੰ ਫੇਰ ਸਤਲੁਜੋਂ ਪਾਰ ਕਰ ਦਿੱਤਾ। ਪਰੰਤੂ ਅੰਗ੍ਰੇਜ਼ਾਂ ਦੇ ਪਾਸ ਗੋਲਾ, ਬਾਰੂਦ, ਅਰ ਹਰ ਤਰਾਂ ਦਾ ਸਮਿਆਨ ਮੁੱਕ ਚੁੱਕਾ ਸੀ। ਇਸ ਲਈ ਫੌਜ ਦਾ ਜਰਨੈਲ ਫੇਰੂ ਦੀ ਫਤੇ ਥੋਂ ਪਿਛੇ ਸਿੱਖਾਂ ਦਾ ਪਿਛਾ ਨਾ ਕਰ ਸੱਕਿਆ। ਅਰ ਸਿੱਖ ਬਾਹਲੀ ਫੌਜ ਅਰ ਸੱਤਰ ਤੋਪਾਂ ਲੈਕੇ ਫੇਰ ਸਤਲੁਜੋਂ ਪਾਰ ਲੜਨ ਨੂੰ ਗਏ। ਇਸ ਪੁਰ ਸਰ ਹੈਨਰੀ ਸਮਿੱਥ ਥੋੜੀ ਜਿਹੀ ਫੌਜ ਲੈਕਰ ਉਨ੍ਹਾਂ ਦੇ ਟਾਕਰੇ ਪੁਰ ਆਇਆ। ਅਰ ਬਦੀਵਾਲ ਪੁਰ ਗੁਲਾਬਸਿੰਘ ਦੀਆਂ ਪਲਟਨਾਂ ਨਾਲ ਉਸ ਦੀ ਮੁਠ ਭੇੜ ਹੋਈ। ਪਰੰਤੂ ਉਹ ਸਿੱਖਾਂ ਪੁਰ ਹੱਲਾ ਨਾ ਕਰ ਸੱਕਿਆ, ਅਰ ਸਿੱਖਾਂ ਦੇ ਗੋਲਿਆਂ ਨੇ ਉਸ ਦੀ ਫੌਜ ਵਿੱਚ ਹੇਠਲੀ ਉੱਤੇ ਲਿਆ ਦਿੱਤੀ, ਜਿਸ ਨੂੰ ਸਿੱਖਾਂ ਨੇ ਆਪਣੀ ਜਿੱਤ ਚਿੱਤ ਵਿੱਚ ਮੰਨ ਛੱਡੀ। ਉਸ ਵੇਲੇ ਖੁਰੀ ਕਰਕੇ ਸਰ ਹੈਨਰੀ ਕੋਲ ਕੁੰਮਕ ਆ ਪਹੁੰਚੀ, ਇਸ ਸਹਾਇਤਾ ਨਾਲ ਸ਼ੇਰ ਹੋਕੇ ਸਰ ਹੈਨਰੀ ਨੇ ਅਲੀਵਾਲ ਕੋਲ ਸਿੱਖਾਂ ਪੁਰ ਹੱਲਾ ਕੀਤਾ। ਅਰ ਅੰਗ੍ਰੇਜ਼ੀ ਫੌਜ ਬੀਰਤਾਈ ਨਾਲ ਕਦਮ ਵਧਾਈ ਗਈ, ਇਥੋਂ ਤੀਕੁ ਜੋ ਸਿੱਖ ਪੁਲ ਦੇ ਟੁੱਟ ਜਾਣ ਦੇ ਕਾਰਣ ਛਾਲਾਂ ਮਾਰ ੨ ਨਦੀ ਵਿੱਚ ਡੁੱਬ ਮੋਏ। ਅਰ ਉਨ੍ਹਾਂ ਦੀਆਂ ਪ੬ ਤੋਪਾਂ ਅਰ ਅਨਗਿਣਤ ਗੋਲਾ, ਦਾਰੂ, ਅਤੇ ਕਈ ਤਰਾਂ ਦਾ ਸਮਿਆਨ ਅੰਗ੍ਰੇਜ਼ਾਂ ਦੇ ਹੱਥ ਲੱਗਾ। ਗੁਲਾਬਸਿੰਘ ਨੂੰ ਇਹ ਯਕੀਨ ਸੀ ਕਿ ਓੜਕ ਨੂੰ ਪਿੜ ਸਿੱਖਾਂ ਹੀ ਦੇ ਹੱਥ ਲੱਗੇਗਾ। ਪਰ ਹੁਣ ਉਸ ਦੀ ਆਸ ਨਾਸ ਹੋ ਗਈ, ਫੇਰ ਉਸ ਨੇ ਅੰਗ੍ਰੇਜ਼ੀ ਅਪਸਰਾਂ ਨਾਲ ਸੁਲਹਾ ਨਾਲ ਮੇਲਗੇਲ ਕਰਨਾ ਚਾਹਿਆ, ਅਰ ਜੋ ਹਿੰਦੁਸਤਾਨੀ ਰਾਜ ਜੋ ਸਤਲੁਜ ਦੇ ਕੰਢੇ ਸਨ ਸਾਰੇ ਅੰਗ੍ਰੇਜ਼ਾਂ ਦੇ ਸੰਗੀ ਹੋ ਗਏ॥

ਇਸ ਥੋਂ ਪਿਛੇ ਜਦ ਸਰ ਹੈਨਰੀ ਸਮਿੱਥ ਅਰ ਸਰ ਹਿਯੂਗਾਫ ਕਮਾਂਡਰਨ ਚੀਫ ਦੀਆਂ ਫੌਜਾਂ ਕੱਠੀਆਂ ਹੋ ਗਈਆਂ, ਤਦ ਕਮਾਂ-ਡਰਨ ਚੀਫ ਨੈ ਇਹ ਮਨਸਾ ਕੀਤੀ ਕਿ ਤਲਵਾਰ ਦੀ ਧਾਰ ਨਾਲ਼ ਸਤਲੁਜੋਂ ਪਾਰ ਹੋਕੇ ਪੰਜਾਬ ਪੁਰ ਕਾਬੂ ਕਰ ਲਵੇ। ਪਰੰਤੂ ਖਾਲਸਾ ਪੰਥ ਫਿਰੋਜ਼ਪੁਰ ਥੋਂ ਉਪਰ ਦੀ ਵਲ ਸੁਭਰਾਵਾਂ ਦੇ ਨੇੜੇ ਸਤਲੁਜ ਦੀ ਦੋਹੀਂ ਵਲੀਂ ਮੋਰਚੇ ਬੰਨਕੇ ਜਮਿਆ ਹੋਇਆ ਸੀ, ਇਸ ਲਈ ਪਹਲੇ ਉਸ ਨਾਲ਼ ਲੜਨਾ ਜ਼ਰੂਰ ਸੀ। ਅੰਗ੍ਰੇਜ਼ਾਂ ਕੋਲ਼ ਤਦੋਂ ਗੋਲੇ ਦਾਰੂ ਸਿੱਕੇ ਦੇ ਥੋਹਲ਼ ਲੱਗ ਗਏ ਸਨ, ਅਰ ਦਿੱਲੀ ਥੋਂ ਕਿਲਾ ਤੋੜਕ ਨਾਮੇ ਤੋਪਖਾਨਾ ਬੀ ਆ ਬਾਹੁੜਿਆ ਸੀ। ਬਸ ਕਮਾਂ-ਡਰਨ ਚੀਫ ਨੈ ਆਪਣੇ ਦਲ ਨੂੰ ਸਿੱਖਾਂ ਦੇ ਟਾਕਰੇ ਪੁਰ ਨਵੀਨ ਚੰਦ੍ਰਾਕਾਰ ਕਤਾਰ ਬੰਨਕੇ ਤਿਆਰ ਕੀਤਾ। ਅਰ ੧੦ ਫਰਵਰੀ ੧੮੪੬ ਈ· ਸੰ· ਨੂੰ ਪ੍ਰਾਤਾਕਾਲ ਖਾਲਸੇ ਫੌਜ ਪੁਰ ਕਾਲ ਦੇ ਸਮਾਨ ਜਾ ਪਿਆ। ਤਿੰਨ ਘੰਟੇ ਤੀਕੂ ਦੋ ਵਲੀ ਗੋਲੇ ਓਲੇ ਸਮਾਨ ਵਰਸਦੇ ਰਹੇ, ਕਾਲੀ ਤਾਲੀ ਦੈ ਦੈ ਨਚਣੇ ਲੱਗੀ, ਸੂਰਮਿਆਂ ਦੇ ਅੰਗ੨ ਵਿੱਚ ਉਮੰਗ ਅਰ ਕਾਇਰਾਂ ਦੇ ਮਨ ਤੰਗ ਹੂਏ। ਇਸ ਥੋਂ ਪਿਛੇ ਸਰ ਹਿਯੂਗਾਫ ਨੈ ਆਪਣੀ ਫੌਜ ਨੂੰ ਸਿੱਖਾਂ ਦੇ ਮੋਰਚੇ ਪੁਰ ਹੱਲੇ ਦਾ ਹੁਕਮ ਦਿੱਤਾ। ਉਸ ਵੇਲੇ ਸਰਦਾਰ ਤੇਜਸਿੰਘ ਤਾਂ ਮੈਦਾਨ ਥੋਂ ਬੇਤੇਜ ਹੋਕਰ ਕੰਨੀ ਕਤਰਾ ਪੱਤ੍ਰਾ ਹੋਇਆ। ਪਰ ਬੁੱਢੇ ਸਰਦਾਰ ਸ਼ਾਮਸਿੰਘ ਅਟਾਰੀਵਾਲੇ ਨੈ ਚਿੱਟੀ ਪੋਸ਼ਾਕ ਪਹਰਕੇ ਆਪਣੇ ਆਪ ਨੂੰ ਧਰਮ ਦੇ ਜੁੱਧ ਲਈ ਗੁਰੂ ਦੀ ਭੇਟ ਕੀਤਾ। ਅਰ ਸਮਸ਼ੇਰ ਪਕੜਕੇ ਸਮਸ਼ੇਰ ਰਣਭੂਮ ਵਿੱਚ ਰਵਾਰਵੀ ਮੂਹਰੀ ਹੋਇਆ। ਅਰ ਇੱਕਵਾਰ ਅੰਗ੍ਰੇਜ਼ੀ ਸੈਨਾ ਦੀ ਥੰਬ ਖੁਲਾਕੇ ਪਿੱਛੋਂ ਆਪਣੇ ਸੁਪਾਹੀਆਂ ਦੀਆਂ ਲੋਥਾਂ ਦੇ ਢੇਰ ਵਿੱਚ ਢੇਰ ਹੋ ਗਿਆ, ਫੇਰ ਬਿਬਾਨ ਵਿੱਚ ਅਰੂੜ੍ਹ ਹੋ ਸ਼ਹੀਦਾਂ ਦੀ ਪੁਰੀ ਪਧਾਰਿਆ। ਓੜਕ

ਜਦ ਦੋ ਘੰਟੇ ਟੁੱਟਕੇ ਮਹਾਭਾਰਥ ਹੋਇਆ, ਤਦ ਖਾਲਸਾ ਫੌਜ ਵਿੱਚੋਂ ਜੋ ਭੰਨੇਟੁੱਟੇ ਸੁਪਾਹੀ ਬਚ ਰਹੇ ਸਨ, ਉਹ ਤਰਲੋਮੱਛੀ ਹੋ ਸਤਲੁਜ ਨਦੀ ਥੋਂ ਪਾਰ ਭੱਜ ਗਏ ॥

ਇਸ ਥੋਂ ਤਿੰਨ ਦਿਨ ਪਿਛੇ ਅੰਗ੍ਰੇਜ਼ੀ ਫੌਜ ਸਤਲੁਜੋਂ ਪਾਰ ਹੋਕਰ ਪੰਜਾਬ ਵਿੱਚ ਪਹੁੰਚੀ। ਅਰ ਦੂਜੇ ਦਿਨ ਗਵਰਨਰ ਜਨਰਲ ਨੈ ਇੱਕ ਇਸਤਹਾਰ ਜਾਰੀ ਕਰਕੇ ਸਰਕਾਰ ਅੰਗ੍ਰੇਜ਼ੀ ਦੀ ਮਨਸਾ ਜੋ ਸਭ ਦੀ ਹਿਤਕਾਰਕ ਸੀ ਪਰਗਟ ਕੀਤੀ। ਫੇਰ ਕਸੂਰ ਸਹਰ ਪੁਰ ਖਾਲਸਾ ਦੇ ਦਰਬਾਰੀ ਵਕੀਲ ਸਰਦਾਰ ਗੁਲਾਬਸਿੰਘ ਅਰ ਹੋਰ ਵੱਡੇ ੨ ਸਿੱਖ ਸਰਦਾਰਾਂ ਦਾ ਗਵਰਨਰ ਜਨਰਲ ਨਾਲ ਦਰਸਨ ਮੇਲਾ ਹੋ- ਇਆ। ਅਰ ਓੜਕ ਮਹਾਰਾਜਾ ਦਿਲੀਪਸਿੰਘ ਨੈ ਆਪ ਪਾਸ ਆਕੇ ਗਵਰਨਰ ਜਨਰਲ ਦੀ ਸਰਣ ਕਬੂਲ ਕੀਤੀ। ਇਸ ਥੋਂ ਪਿਛੋਂ ਲਹੌਰ ਦੇ ਕਿਲੇ ਪੁਰ ਅੰਗ੍ਰੇਜ਼ੀ ਫੌਜ ਦਾ ਡੰਕਾ ਵੱਜ ਗਿਆ। ਅਰ ਦਰਬਾਰ ਖਾਲਸਾ ਨੈ ਗਵਰਨਰ ਜਨਰਲ ਦੀਆਂ ਸਾਰੀਆਂ ਸਰਤਾਂ ਸਿਰ ਮੱਥੇ ਕਰਕੇ ਸੁਲਹਾ ਕਰ ਲੀਤੀ। ਜੋ ਕਿ ਲੜਾਈ ਦਾ ਸਾਰਾ ਖਰਚ ਭਰਨ ਲਈ ਸਿੱਖਾਂ ਦਾ ਖਜਾਨਾ ਪੂਰਾ ਨਹੀਂ ਢੁਕਦਾ ਸੀ, ਇਸ ਲਈ ਕਸਮੀਰ ਅਰ ਹਜਾਰਾ ਸਰਕਾਰ ਅੰਗ੍ਰੇਜ਼ੀ ਨੈ ਆਪਣੇ ਹੱਥਾਂ ਵਿੱਚ ਰੱਖਿਆ, ਅਰ ਓੜਕ ਕਸਮੀਰ ਦਾ ਲਾੱਕਾ ਰਾਜਾ ਗੁਲਾਬਸਿੰਘ ਜੰਮੂ ਦੇ ਵਾਲੀ ਨੂੰ ਦਿੱਤਾ ਗਿਆ, ਅਰ ਉਸ ਨੈ ਜੰਗ ਦੇ ਖਰਚ ਲਈ ਇੱਕ ਕਰੋੜ ਰੁਪਯਾ ਪੂਰਾ ਕਰ ਦਿੱਤਾ, ਹੁਣ ਥੋਂ ਕਸਮੀਰ ਸੁਤੰਤ੍ਰ ਇੱਕ ਰਾਜ ਹੋ ਗਿਆ ॥

ਫੌਜਾਂ ਦੀ ਪੜਤਾਲ ॥

ਜਦ ਇਨ੍ਹਾਂ ਵੱਡੀਆਂ ਵੱਡੀਆਂ ਪਰਲੋਂ ਰੂਪ ਲੜਾਈਆਂ ਦੇ ਮਗਰੋਂ ਸਿੰਧ, ਗਵਾਲਿਆਰ, ਪੰਜਾਬ ਦੀਆਂ ਫੌਜਾਂ ਇੱਕ ਦੂਜੇ ਦੇ

ਪਿੱਛੋਂ ਅਧੀਨ ਅਰ ਨਿਸਤੀਆਂ ਹੋ ਗਈਆਂ, ਤਦ ਹਿੰਦ ਵਿੱਚ ਦੇਰ ਸਾਲ ਠੀਕ ਸਾਂਤ ਰਹੀ। ਅਰ ਲਾਰਡ ਹਾਰਡਿੰਗ ਨੂੰ ਵਿਚਾਰ ਫੁਰਿਆ ਕਿ ਹਿੰਦ ਵਿੱਚ ਜੋ ਬੇਤਰਸ ਰੀਤਾਂ ਹਨ ਹਟਾਕੇ ਸੋਭਾ ਅਰ ਨਾਉਂ ਖੱਟੇ। ਅਸਲ ਇਹ ਹੈ ਕਿ ਭਾਵੇਂ ਅਗਲੇ ਹਾਕਮਾਂ ਨੈ ਆਪਣੀ ਵਲੋਂ ਕੁਛ ਘੱਟ ਨਹੀਂ ਕੀਤੀ ਸੀ, ਪਰ ਫੇਰ ਬੀ ਠੱਗੀ, ਕੰਨਿਆ ਘਾਤ, ਮਨੁੱਖ ਬਲਿਦਾਨ, ਸਤੀ ਹੋਣ ਦੀਆਂ ਕਈ ਕੁਰੀਤਾਂ ਹਿੰਦ ਵਿੱਚ ਕਈ ਥਾਂਵਾਂ ਵਿਖੇ ਹੁਣ ਠੀਕ ਵਰਤਮਾਨ ਸਨ। ਮਨੁੱਖ ਬਲਿਦਾਨ ਦੀ ਰੀਤ ਖਾਸਕਰ ਗਾਮਸਰ ਵਿੱਚ ਅਰ ਖਾਂਡ ਕੋਮ ਦੇ ਜੰਗਲੀ ਲੋਕ ਉਡੀਸਾ ਅਤੇ ਗੋਡਵਾਨਾਂ ਅਰ ਮਧ ਹਿੰਦ ਦੇ ਪਹਾੜ ਅਰ ਬਨਾਂ ਅਰ ਅਸਲੀ ਵਸਕੀਨਾਂ ਵਿੱਚ ਬਹੁਤ ਸੀ। ਇਹ ਲੋਕ ਮੁੰਡਿਆਂ, ਤ੍ਰੀਮਤਾਂ ਅਰ ਮਨੁੱਖਾਂ ਨੂੰ ਪਕੜਕੇ ਜਾਂ ਮੁੱਲ ਲੈਕੇ ਦੇਵਤਿਆਂ ਅੱਗੇ ਬਲਿਦਾਨ ਕਰਦੇ ਹੁੰਦੇ ਸਨ, ਇਸ ਬਲਦਾਨ ਨੂੰ ਆਪਣੀ ਭਾਖਾ ਵਿਖੇ ਮੋਰਿਆਹ ਆਖਦੇ ਸਨ। ਪਰੰਤੂ ਸਰਕਾਰ ਅੰਗ੍ਰੇਜ਼ੀ ਦੀ ਕਿਰਪਾ ਅਰ ਜਤਨ ਨਾਲ ਇਨ੍ਹਾਂ ਦੁਖਦਾਈ ਗੱਲਾਂ ਦਾ ਖੁਰਖੋਜ ਨਹੀਂ ਰਿਹਾ। ਇਨ੍ਹਾਂ ਥੋਂ ਵਧੀਕ ਲਾਰਡ ਹਾਰਡਿੰਗ ਨੈ ਮਸੂਲ ਚੁੰਗੀ ਜੋ ਹਿੰਦ ਦੇ ਬਾਜ਼ੇ ਵੱਡੇ ਨਗਰਾਂ ਵਿੱਚ ਖਾਣ ਪੀਣ ਦੀਆਂ ਚੀਜ਼ਾਂ ਅਰ ਵਿਸਾਵਰੀ ਮਾਲ ਪੁਰ ਲੱਗਿਆ ਹੋਇਆ ਸੀ, ਉਸ ਪੁਰ ਲਿੱਖਣ ਫੇਰਕੇ ਸੁਦਾਗਰੀ ਨੂੰ ਫੇਰ ਰੌਣਕ ਦਿੱਤੀ॥

੧੮੪੮ ਈ. ਸੰ. ਵਿੱਚ ਲਾਰਡ ਹਾਰਡਿੰਗ ਹਿੰਦ ਦੀ ਹਕੂਮਤ ਦੀ ਲਗਾਮ ਹੱਥੋਂ ਛੱਡਕੇ ਕਲਕੱਤਿਓਂ ਇੰਗਲਿਸਤਾਨ ਨੂੰ ਤੁਰ ਗਿਆ। ਇਸ ਗਵਰਨਰ ਜਨਰਲ ਨੈ ਆਪਣੀ ਚਤੁਰਾਈ ਅਰ ਭਲਿਆਈ ਨਾਲ ਸਭਨਾਂ ਦੇ ਮਨਾਂ ਰੂਪ ਮੱਛੀਆਂ ਨੂੰ ਪ੍ਰੇਮ ਦੀ ਡੋਰੀ ਪਾਕੇ ਆਪਣੀ ਵਲ ਖਿੱਚਿਆ। ਸੱਚ ਇਹ ਹੈ ਕਿ ਲਾਰਡ ਹਾਰਡਿੰਗ ਵੱਡਾ ਗੁਣਿਆ ਹੋਇਆ, ਬਲੀ, ਲਾਇਕ ਅਰ ਸੀਲ ਸੁਭਾਉ-

ਵਾਲਾ ਹਾਕਮ ਸੀ। ਅਰ ਇਨ੍ਹਾਂ ਉੱਤਮ ਗੁਣਾਂ ਦੇ ਨਾਲ਼ ਉਸ ਦਾ ਨਾਉਂ ਜਦ ਤੀਕੁ ਚੰਦ ਸੂਰਜ ਹੈ ਜੀਉਂਦਾ ਰਹੇਗਾ॥

---

# ਗਿਆਰਹਵਾਂ ਧਿਆਉ॥

### ਲਾਰਡ ਡਲਹੌਸੀ ਗਵਰਨਰ ਜਨਰਲ॥

ਸਿੱਖਾਂ ਦੀ ਦੂਜੀ ਲੜਾਈ ੧੮੪੮ ਥੋਂ ੧੮੫੬ ਤੀਕੁ।

ਲਾਰਡ ਹਾਰਡਿੰਗ ਦੇ ਮਗਰੋਂ ਲਾਰਡ ਡਲਹੌਸੀ ਹਿੰਦ ਦਾ ਗਵਰਨਰ ਜਨਰਲ ਬਣਿਆ। ਭੁਲ ਇਹ ਆਸ ਹੋ ਗਈ ਸੀ ਕਿ ਪੰਜਾਬ ਦੇ ਘੋਰ ਘਮਸਾਨ ਨਾਲ਼ ਸਾਰਾ ਫਸਤਾ ਮੁੱਕ ਗਿਆ ਹੈ, ਅੱਗੇ ਨੂੰ ਹਿੰਦ ਵਿੱਚ ਕੁਛ ਕਲ ਕਲ ਨਹੀਂ ਹੋਵੇਗੀ। ਪਰ ਇਸ ਥੋਂ ਉਲਟਾ ਉਪਦ੍ਰਵ ਜਾਗ ਪਿਆ। ਇਸ ਗਵਰਨਰ ਜਨਰਲ ਦੇ ਸਮੇ ਦੀ ਉੱਘੀ ਗੱਲ ਇਹ ਹੈ ਕਿ ਹਿੰਦ ਦੇ ਬਾਜੇ ਵੱਡੇ ੨ ਲਾਕੇ ਅਰਥਾਤ ਪੰਜਾਬ ਪੀਗੋ, ਔਧ, ਤੰਜੌਰ, ਨਾਗਪੁਰ, ਸਤਾਰਾ, ਅਰ ਝਾਂਸੀ ਅੰਗ੍ਰੇਜੀ ਅਮਲਦਾਰੀ ਵਿੱਚ ਮਿਲ ਗਏ। ਅੰਗ੍ਰੇਜੀ ਪਾਤਸਾਹੀ ਵਿੱਚ ਹਿੰਦੁਸਤਾਨੀ ਰਾਜਾਂ ਨੂੰ ਮੇਲਕੇ ਭਾਵੇਂ ਉਨਾਂ ਨੂੰ ਵਧਾਇਆ ਨਹੀਂ ਸੀ, ਪਰ ਇਹ ਸੱਚ ਹੈ ਕਿ ਉਸ ਦੇ ਸਮੇ ਉਸ ਪੁਰ ਅਮਲ ਬਹੁਤ ਹੀ ਹੋਇਆ, ਇਸ ਦਾ ਕਾਰਨ ਇਹ ਹੈ ਕਿ ਗਵਰਨਰ ਜਨਰਲ ਨੇ ਪਰਜਾ ਦੇ ਕਸ਼ਟ ਅਰ ਜ਼ੁਲਮ ਪੁਰ ਵੱਡਾ ਤਰਸ ਖਾਧਾ, ਪਰ ਹੁਣ ਚਿਰ ਹੋਇਆ ਹੈ ਕਿ ਸਰਕਾਰ ਅੰਗ੍ਰੇਜੀ ਨੇ ਇਸ ਰੀਤ ਦੀ ਨਿਰੀਪੁਰੀ ਪੱਟੀ ਮੇਸ ਦਿੱਤੀ ਹੈ॥

ਸਿਖਾਂ ਦੀ ਦੂਜੀ ਲੜਾਈ ॥

ਇਸ ਨਵੇਂ ਗਵਰਨਰ ਜਨਰਲ ਨੂੰ ਸਿੱਖਾਂ ਦੇ ਸੋਰਸਰਾਬੇ ਥੀਂ ਮਲੂਮ ਹੋਇਆ ਕਿ ਉਨ੍ਹਾਂ ਨਾਲ ਜ਼ਰੂਰ ਇੱਕ ਵਾਰ ਫੇਰ ਡੰਡਾਮੇਟਾ ਹੋਵੇਗਾ। ਇਸ ਲਈ ਉਸ ਨੈ ਇਹ ਸੋਚਿਆ ਕਿ ਐਤਕੀ ਦੀ ਵਾਰ ਵਿਚੂਤਾਈ ਨਾਲ ਲੜਾਈ ਕੀਤੀ ਜਾਵੇ, ਅਰ ਪੰਜਾਬ ਪੁਰ ਸਰਕਾਰ ਅੰਗ੍ਰੇਜ਼ੀ ਦਾ ਪੱਕਾ ਡੰਕਾ ਵੱਜ ਜਾਏ, ਤਾਂ ਜੋ ਫੌਜ ਖਾਲਸੇ ਨੂੰ ਹਿੰਦ ਦੇ ਅਰਾਮ ਚੈਨ ਵਿੱਚ ਹਲਜਲੀ ਪਾਉਣ ਦਾ ਦਾਉ ਨਾ ਲੱਗੇ। ਕਹੰਦੇ ਹਨ ਕਿ ਜਦ ਗਵਰਨਰ ਜਨਰਲ ਇਹ ਜੁਗਤਾਂ ਕਰ ਚੁੱਕਿਆ, ਤਦ ਉਸ ਵੇਲੇ ਇੱਕ ਉਪਦੇਸ ਕੀਤਾ, ਜਿਸ ਦਾ ਸਾਰ ਇਹ ਹੈ। ਮੈਂ ਚਾਹੁੰਦਾ ਸੀ ਕਿ ਹਰ ਥਾਉਂ ਸੁਖਸਾਂਦ ਰਹੇ, ਕਿਸੇ ਜੀਉ ਨੂੰ ਦੁੱਖ ਨਾ ਪਹੁੰਚੇ। ਇਸ ਵਿੱਚ ਜਤਨ ਬੀ ਬਹੁਤ ਕੀਤਾ, ਪਰ ਕੀ ਕਰਾਂ, ਹਿੰਦ ਦੇ ਵੈਰੀ ਨਹੀਂ ਚਾਹੁੰਦੇ ਕਿ ਇੱਥੇ ਕਿਸੇ ਦਾ ਵਾਲ ਵਿੰਗਾ ਨਾ ਹੋਵੇ। ਜੇਕਰ ਉਨ੍ਹਾਂ ਦੀ ਤਾਉਲੀ ਇਹੋ ਹੈ ਕਿ ਰਲਭੂਮ ਵਿੱਚ ਰੁੰਡਮੁੰਡ ਹੋਣ, ਹੱਛਾ ਇਹੋ ਸੀ, ਅਸੀਂ ਬੀ ਲੜਨ ਨੂੰ ਹਾਰਦੇ ਨਹੀਂ। ਪਰ ਇਹ ਯਾਦ ਰੱਖਣ ਕਿ ਉਨ੍ਹਾਂ ਦੇ ਦੰਦ ਬੀ ਚੰਗੇ ਖੱਟੇ ਹੋਣਗੇ॥

ਸਿੱਖਾਂ ਨੈ ਪਹਲੇ ਮੁਲਤਾਨ ਵਿੱਚ ਘਮਸਾਨ ਮਚਾਇਆ। ਉੱਥੇ ਦੇ ਵੱਡੇ ਅੰਗ੍ਰੇਜ਼ਾਂ ਦਾ ਬੇੜਾ ਗਰਕ ਕਰਕੇ ਕਿਲੇ ਵਿੱਚ ਲੜਾਈ ਦੀ ਤਿਆਰੀ ਕਰ ਲੀਤੀ। ਫੇਰ ਥੋੜ੍ਹੇ ਦਿਨ ਪਿਛੇ ਇਸ ਪੁਆੜੇ ਦੀ ਅੱਗ ਸਾਰੇ ਪੰਜਾਬ ਵਿੱਚ ਚਮਕ ਉੱਠੀ। ਉਸ ਵੇਲੇ ਲਫਟੈਂਟ ਇਡਵਰਡ ਜੋ ਪਿਛੇ ਸਰ ਹਰਬਰਟ ਇਡਵਰਡ ਦੇ ਨਾਉਂ ਥੀਂ ਵਡਿਆਇਆ ਗਿਆ ਸੀ, ਮੁਲਤਾਨ ਦੇ ਨੇੜੇ ਲਜੇ ਵਿੱਚ ਰਹੰਦਾ ਸੀ। ਪਹਲੇ ਤਾਂ ਉਸ ਨੈ ਇਸ ਟੰਟੇ ਦੀ ਕਨਸੋ ਪਾਉਂਦੇ ਹੀ ਥੋੜ੍ਹੀ ਜਿਹੀ ਫੌਜ ਕੱਠੀ ਕਰਕੇ ਮੁਲਤਾਨ ਪੁਰ ਹੱਲੇ ਦੀ ਤਿਆਰੀ ਕੀਤੀ। ਫੇਰ ਥੋੜ੍ਹੇ ਦਿਨ ਪਿਛੋਂ ਅੰਗ੍ਰੇਜ਼ੀ ਫੌਜ ਦਾ ਕਮਾਂਡਰਨ ਚੀਫ ਲਾਰਡ ਗਾਫ

ਬੀ ਬਾਹਲੀ ਫੌਜ ਲੈਕੇ ਮੈਦਾਨ ਵਿੱਚ ਆ ਬਾਹੁੜਿਆ, ਗੱਲ ਕੀ ਅੰਗ੍ਰੇਜਾਂ ਨੈ ਹੱਲਾ ਕਰਕੇ ਮੁਲਤਾਨ ਨੂੰ ਮਾਰ ਲੀਤਾ। ਫੇਰ ਚਿਲੀਆਂ ਵਾਲੇ ਪੁਰ ਅੰਗ੍ਰੇਜਾਂ ਅਰ ਸਿੱਖਾਂ ਵਿੱਚ ਜੱਟਾ ਜੁੱਟ ਜੁੱਧ ਹੋਇਆ, ਪਰ ਉਸ ਵਿੱਚ ਬੀ ਫਸਤਾ ਜਿੰਉ ਦਾ ਤਿੰਉ ਰਿਹਾ। ਇਸ ਥੋਂ ਪਿਛੇ ਫਰਵਰੀ ੧੮੪੯ ਈ. ਸੰ. ਨੂੰ ਗੁਜਰਾਤ ਪੁਰ ਜੋ ਝਨਾਉ ਅਰ ਜਿਹ-ਲਮ ਨਦੀ ਦੇ ਵਿਚਕਾਰ ਛੋਟਾ ਜਿਹਾ ਸਹਰ ਹੈ, ਇੱਕ ਹੋਰ ਤਾਂਤੜ ਮਚਿਆ। ਉਸ ਵਿੱਚ ਸਿੱਖਾਂ ਦੀ ਫੌਜ ਨੂੰ ਨਿਰੀ ਪੁਰੀ ਨਿਮੋ-ਨਾਸਤੀ ਹੋਈ। ਅੰਗ੍ਰੇਜਾਂ ਦੇ ਪੁਰਾਣੇ ਵੈਰੀ ਦੋਸਤਮਹਮਦਖਾਂ ਨੈ ਬੀ ਇਸ ਜੁੱਧ ਵਿੱਚ ਅਫਗਾਨੀ ਘੋੜਚੜ੍ਹਿਆ ਦਾ ਇੱਕ ਅਮੋੜ ਰਸਾਲਾ ਸਿੱਖਾਂ ਦੀ ਕੁੰਮਕ ਲਈ ਪਹੁੰਚਾਇਆ ਸੀ। ਗੁਜਰਾਤ ਦੀ ਲੜਾਈ ਇਸ ਕਾਰਨ ਵੱਡੀ ਉੱਘੀ ਅਤੇ ਉਜਾਗਰ ਹੈ ਜੋ ਇਸ ਵਿੱਚ ਨਿਰੇ ਅੰਗ੍ਰੇਜੀ ਤੋਪਖਾਨੇ ਦੇ ਭਾਰੀ ਗੋਲਿਆਂ ਦੇ ਮੀਂਹ ਥੋਂ ਫਤੇ ਹੱਥ ਲੱਗੀ ਸੀ। ਇਸ ਸੰਗਰਾਮ ਵਿੱਚ ਦੋ ਦਿਨ ਤੀਕੁ ਸਿੱਖਾਂ ਪੁਰ ਅਜਿਹੇ ਗਜਬ ਦੇ ਗੋਲੇ ਚਲਾਏ ਜੋ ਉਨਾਂ ਦੀਆਂ ਲੋਥਾਂ ਦੇ ਖਲਵਾਰੇ ਲੱਗ ਗਏ। ਅਰ ਹਜਾਰਾਂ ਬੀਰ ਗਾਜਰਾਂ ਮੂਲੀਆਂ ਤਰਾਂ ਡੱਕਰੇ ਕਰ ਦਿੱਤੇ, ਪਰ ਸਿੱਖਾਂ ਨੈ ਬੀ ਉੱਥੇ ਧਰਮ ਦੀ ਲਈ ਸਾਹਮਣੇ ਹੋਕੇ ਸੀਸ ਦਿੱਤੇ। ਓੜਕ ਇਹ ਹੋਇਆ ਜੋ ਕਾਇਰ ਸਿਖ ਡਰ-ਦੇ ਮਾਰੇ ਭੰਭੀਰੀ ਤਰਾਂ ਨੱਠਕੇ ਭੂੰਤਾਂ ਹੋ ਗਏ। ਅਰ ਪੰਜਾਬ ਵਿੱਚ ਜਿੱਥੇ ਕਿੱਥੇ ਅੰਗ੍ਰੇਜਾਂ ਨੈ ਉਨਾਂ ਪਾਸੋਂ ਸਸਤ੍ਰ ਖੋਹ ਲੀਤੇ। ਸੇਰਸਿੰਘ ਜੋ ਸਿੱਖਾਂ ਦਾ ਵੱਡਾ ਸਰਦਾਰ ਸੀ ਉਸ ਨੈ ਬੀ ਅੰਗ੍ਰੇਜਾਂ ਦੀ ਆਮ-ਸਾਮ ਮੰਨ ਲੀਤੀ, ਅਰ ਜਰਨੈਲ ਗੁਲਬਰਟ ਨੈ, ਜੋ ਲਾਰਡ ਗਾਫ ਦੇ ਹੇਠ ਇੱਕ ਸਰੇਸਟ ਅਪਸਰ ਸੀ, ਦੋਸਤਮਹਮਦਖਾਂ ਦੇ ਘੋੜ-ਚੜ੍ਹਿਆਂ ਦਾ ਪਿੱਛਾ ਕਰਕੇ, ਉਨਾਂ ਨੂੰ ਸਿੰਧ ਨਦੀ ਦੇ ਪਾਰ ਖਹਬਰ ਦੇ ਦਰੇ ਤੀਕੁ ਨਠਾ ਦਿੱਤਾ॥

ਜਦ ਸਿੱਖ ਨਿਰੇਪੂਰੇ ਦਮ ਮਾਰਨੋਂ ਹੱਥ ਧੋ ਬੈਠੇ, ਤਦ ਲਾਰਡ ਡਲਹੌਜੀ ਨੈ ਪੰਜਾਬ ਨੂੰ ਅੰਗ੍ਰੇਜ਼ੀ ਅਮਲਦਾਰੀ ਵਿੱਚ ਮੇਲਨ ਦੀ ਮਨਸਾ ਕੀਤੀ, ਕਿੰਉ ਜੋ ਉਹ ਜਾਨਦਾ ਸੀ ਕਿ ਜਿੱਥੋਂ ਤੀਕੂ ਪੰਜਾਬ ਵਿੱਚ ਚੰਗਾ ਸਿੱਕਾ ਨਾ ਬੈਠੇਗਾ ਬੁਰਛਿਆਂ ਦੀ ਲੜਾਕੀ ਫੌਜ ਆਪਣੇ ਦੇਸ ਨੂੰ ਸੁਖ ਦੀ ਨੀਂਦ ਨਾ ਸੌਂਨ ਦੇਵੇਗੀ। ਅਰ ਹਿੰਦੁਸਤਾਨ ਨੂੰ ਜੱਫਾ ਮਾਰਨੋਂ ਨਾ ਟਲੇਗੀ। ਓੜਕ ਮਹਾਰਾਜਾ ਦਿਲੀਪਸਿੰਘ ਨੈ ਦਰਬਾਰ ਆਮ ਵਿੱਚ ਮੁਹਰਛਾਪ ਕਰਕੇ ਪੰਜਾਬ ਦੀ ਹਕੂਮਤ ਅੰਗ੍ਰੇਜ਼ਾਂ ਦੇ ਹਵਾਲੇ ਕਰ ਦਿੱਤੀ, ਅਰ ਆਪਣੇ ਲਈ ਮਨਤਾਉਤ ਇੰਗਸ ਲੈਣੀ ਮਨਜ਼ੂਰ ਕੀਤੀ, ਇਸ ਵੇਲੇ ਥੋਂ ਮਹਾਰਾਜਾ ਦਿਲੀਪਸਿੰਘ ਸੁਖਸਾਂਦ ਨਾਲ ਵਿਲਾਇਤ ਵਿੱਚ ਰਹੰਦੇ, ਆਪਣੀ ਉਮਰ ਲਾਭਵੰਦ ਕੰਮਾਂ ਵਿੱਚ ਗੁਜ਼ਾਰਦੇ ਹਨ, ਅਰ ਇੰਗਲਿਸਤਾਨ ਦੇ ਇੱਕ ਵੱਡੇ ਅਮੀਰ, ਜਗੀਰ ਪਤੀ ਸਮਝੇ ਜਾਂਦੇ ਹਨ। ਜਦ ਪੰਜਾਬ ਅੰਗ੍ਰੇਜ਼ੀ ਪਾਤਸਾਹੀ ਵਿੱਚ ਮਿਲਾਇਆ ਗਿਆ, ਤਦ ਉਸ ਦੀ ਹਕੂਮਤ ਇੱਕ ਬੋਰਡ ਅਰਥਾਤ ਕੌਂਸਲ ਦੇ ਹਵਾਲੇ ਹੋਈ, ਜਿਸ ਦਾ ਥੰਮ ਸਰ ਹੈਨਰੀ ਲਾਰਨਸ ਅਤੇ ਦੂਜਾ ਥੰਮ ਉਸ ਦਾ ਭਿਰਾਉ ਜਾਨ ਲਾਰਨਸ ਸੀ, ਜੋ ਪਿੱਛੋਂ ਹਿੰਦ ਦਾ ਗਵਰਨ ਜਨਰਲ ਬਣ ਗਿਆ, ਅਰ ਹੁਣ ਜਿਸ ਦੀ ਪਦਵੀ ਲਾਰਡ ਲਾਰਨਸ ਹੈ। ਗੱਲ ਕੀ, ਤਦ ਥੋਂ ਪੰਜਾਬ ਵਿੱਚ ਹੁਣ ਤੀਕੂ ਅਡੋਲ ਸੁਖ ਚੈਨ ਅਰ ਨਜਾਉਂ ਅਤੋਲ ਹੈ। ਸੋਭਾ ਅਰ ਸੰਪਦਾ ਨਿੱਤ ੨ ਨਵੀਨ ਹੁੰਦੀ ਜਾਂਦੀ ਹੈ। ਸਿੱਖ ਸਰਕਾਰ ਅੰਗ੍ਰੇਜ਼ੀ ਦੇ ਵੱਡੇ ਦਰਦੀ ਹਨ ॥

ਪੀਗੋ ਅਰ ਨਾਗਪੁਰ ਦਾ ਜਿੱਤਣਾ ।

**ਪੰਜਾਬ ਦੇ ਪਿਛੋਂ ਹੋਰ ਲੱਕੇ ਬੀ ਅੰਗ੍ਰੇਜ਼ੀ ਰਾਜ ਵਿੱਚ ਮਿਲੇ।**

ਜਿਨਾਂ ਵਿੱਚੋਂ ਪੀਗੋ ਨਾਮੇ ਸੂਬਾ ਬ੍ਰਹਮਾ ਵਿਖੇ ਹੈ। ਇਸ ਦੀ ਤੋੇਲ ਇਹ ਹੋਈ ਜੋ ਬ੍ਰਹਮਾ ਦੇ ਰਾਜਾ ਨਾਲ਼ ੧੮੫੨ ਈ. ਸੰ. ਵਿੱਚ ਇੱਕ ਵਾਰ ਫੇਰ ਹੱਥੋਪਾਈ ਹੋਈ ਜੋ ਬ੍ਰਹਮਾ ਦੀ ਦੂਜੀ ਲੜਾਈ ਕਹਾਉਂ-ਦੀ ਹੈ। ਐਤਕੀ ਵਾਰ ਬ੍ਰਹਮਾ ਦੇ ਰਾਜਾ ਦੀ ਆਕੜ ਅਤੇ ਅਭਮਾਨ ਦੇ ਕਾਰਨ ਘਮਸਾਨ ਹੋਇਆ, ਅਰਥਾਤ ਉਸ ਨੇ ਵੱਡੇ ਘਮੰਡ ਨਾਲ਼ ਫੁੱਲਕੇ, ਅੰਗ੍ਰੇਜ਼ੀ ਰੱਯਤ ਪੁਰ ਜ਼ੁਲਮ ਦੀ ਖੁੱਲ੍ਹ ਕਰ ਦਿੱਤੀ। ਅਰ ਕੂੰਢਪੁਲੇ ਨਾਲ਼ ਇਹ ਸਮਝਿਆ ਕਿ ਮੇਰੇ ਕੋਲੋਂ ਪੁੱਛਣਵਾਲਾ ਕੋਈ ਹੈ। ਉਸ ਦੀ ਇਸ ਕਰਤੂਤ ਪੁਰ ਸਰਕਾਰ ਅੰਗ੍ਰੇਜ਼ੀ ਨੂੰ ਚੜ੍ਹਾਈ ਕਰਨੀ ਜ਼ਰੂਰ ਬਣੀ। ਜਿਸ ਦਾ ਸਿੱਟਾ ਇਹ ਨਿਕਲਿਆ ਕਿ ਬ੍ਰਹਮਾ ਦੇ ਸਾਰੇ ਜ਼ਿਲੇ ਜੋ ਸਮੁੰਦ੍ਰ ਦੇ ਕੰਢੇ ਵਿਦਮਾਨ ਅਰ ਪੀਗੋ ਦੇ ਲਾੱਕੇ ਕਹੇ ਜਾਂਦੇ ਹਨ, ਜਿੱਤੇ ਜਾਣ ਦੇ ਕਾਰਣ ਬ੍ਰਹਮਾ ਦੇ ਉਸ ਲਾੱਕੇ ਨਾਲ਼ ਲਗਾਏ ਗਏ ਜੋ ਪਹਲੀ ਲੜਾਈ ਵਿੱਚ ਅੰਗ੍ਰੇਜ਼ਾਂ ਦੇ ਹਵਾਲੇ ਹੋਇਆ ਸੀ। ਇਹ ਸਾਰਾ ਲਾੱਕਾ ਬ੍ਰਿਟਸ਼ ਬ੍ਰਹਮਾ ਦੀ ਚੀਫ ਕਮਿਸ਼ਨਰੀ ਵਿੱਚ ਗਿਣਿਆ ਜਾਂਦਾ ਹੈ। ਹੁਣ ਇੱਥੇ ਵੱਡੀ ਲਹਰ ਬਹਰ ਘਰ ਘਰ ਵਿੱਚ ਹੋ ਰਹੀ ਹੈ। ਇਸ ਥੋਂ ਇੱਕ ਵਰਹੇ ਪਿੱਛੇ ਨਾਗਪੁਰ ਦਾ ਲਾੱਕਾ ਬੀ ਅੰਗ੍ਰੇਜ਼ੀ ਅਮਲਦਾਰੀ ਵਿੱਚ ਮਿਲਾਇਆ ਗਿਆ, ਕਿੰਉ ਜੋ ਉੱਥੋਂ ਦਾ ਰਾਜਾ ਜੋ ਕੌਮ ਦਾ ਮਰਹੱਟਾ ਸੀ ਬੇ-ਸੰਤਾਨ ਮਰ ਗਿਆ, ਅਰ ਉਸ ਨੇ ਕਿਸੇ ਨੂੰ ਲੈਪਾਲਕ ਬੀ ਨਹੀਂ ਬਣਾਇਆ ਸੀ॥

ਔਧ ਦਾ ਅੰਗਰੇਜ਼ੀ ਰਾਜ ਵਿੱਚ ਮਿਲਣਾ॥

ਇਸ ਥੋਂ ਪਿੱਛੇ ੧੮੫੬ ਈ. ਸੰ. ਵਿੱਚ ਔਧ ਦੀ ਪਾਤਸ਼ਾਹਤ ਜੋ ਇੱਕ ਧਨ ਉਪਜਾਊ ਲਾੱਕਾ ਹੈ ਉਹ ਬੀ ਅੰਗ੍ਰੇਜ਼ੀ ਰਾਜ ਵਿੱਚ ਮਿਲ਼ ਗਿਆ। ਈ. ਸੰ. ੧੮੦੧ ਦੇ ਕਰਾਰ ਨਾਮੇ ਦੇ ਅਨੁਸਾਰ ਇਹ ਦੇਸ

ਸਰਕਾਰ ਅੰਗ੍ਰੇਜੀ ਦੀ ਹਮੈਤ ਅਰ ਰਖਵਾਲੀ ਵਿੱਚ ਸੀ। ਅਰ ਜੇਕਰ ਔਧ ਦਾ ਵਾਲੀ ਚੰਗੀ ਤਰਾਂ ਹੁਕਮ ਕਰਦਾ ਅਰ ਦੇਸ ਵਿੱਚ ਖਟਪਟੀ ਨਾ ਪੈਲ ਵਿੰਦਾ, ਤਦ ਸਰਕਾਰ ਅੰਗ੍ਰੇਜੀ ਆਪਲੇ ਕੌਲ ਦੀ ਰਊਸ ਉਸ ਦੀ ਜੁਮੇਦਾਰ ਅਰ ਅੰਗਪਾਲ ਰਹੰਦੀ, ਅਰ ਉਸ ਨੂੰ ਕਿਸੇ ਦਾ ਡਰ ਭਉ ਨਾ ਹੁੰਦਾ। ਪਰੰਤੂ ਔਧ ਦੀ ਹਕੂਮਤ ਦਾ ਹਾਲ ਸੁਧਰਨਾ ਤਾਂ ਕਿੱਥੇ ਰਿਹਾ, ਦਿਨ ਦਿਨ ਟੱਟੀ ਚੌੜ ਅਰ ਵਿਗੜਦਾ ਜਾਂਦਾ ਸੀ। ਇੱਥੋਂ ਤੀੜ੍ਹ ਜੋ ਉੱਥੋਂ ਦੀਆਂ ਬਿਜੁਗੜੀਆਂ ਅਰ ਭੈੜਪੁਲਿਆਂ ਥੋਂ ਅੰਗ੍ਰੇਜੀ ਲਾਕਿਆਂ ਵਿੱਚ ਬੀ ਹਫਲਾਤਫਲੀ ਪੈਲ ਦਾ ਖਤਰਾ ਹੋ ਗਿਆ ਸੀ। ਅਰ ਪਰਜਾ ਦੀਆਂ ਪੀੜਾਂ ਦਾ ਤਾਂ ਕੋਈ ਟਿਕਾਲਾ ਹੀ ਨਹੀਂ ਸੀ। ਅਸਲ ਇਹ ਹੈ ਜੇਕਰ ਔਧ ਦਾ ਵਾਲੀ ਅੰਗ੍ਰੇਜਾਂ ਦੀ ਰਖਵਾਲੀ ਵਿੱਚ ਨਾ ਹੁੰਦਾ, ਤਦ ਉਸ ਦੀ ਰੱਜਤ ਜਰੂਰ ਵਿਗੜ ਜਾਂਦੀ, ਪਰ ਉਹ ਅੰਗ੍ਰੇਜੀ ਪਾਤਸਾਹਤ ਨੂੰ ਸਿਰ ਪੁਰ ਕੋਟੜਾ ਸਮਝਦੀ ਸੀ। ਇਸ ਲਈ ਵਿਗਾੜ ਕਰਕੇ ਆਪਲੇ ਹੱਥ ਰੰਗਲ ਦੀ ਕੁਛ ਆਸ ਨਹੀਂ ਸੀ। ਗੱਲ ਕੀ ਔਧ ਦੀ ਪਾਤਸਾਹਤ ਵਿੱਚ ਕਲ ਕਲ ਅਜਿਹੀ ਮਚ ਰਹੀ ਸੀ ਕਿ ਦਜਾ ਅਰ ਦੂਰਅੰਦੇਸੀ ਦੋਵੇਂ ਇਸ ਕੰਮ ਨੂੰ ਉਡੀਕਦੀਆਂ ਸਨ ਕਿ ਸਰਕਾਰ ਅੰਗ੍ਰੇਜੀ ਉਸ ਨੂੰ ਆਪਲੇ ਪੇਟੇ ਕਰ ਲਵੇ, ਇਸ ਲਈ ਗਵਰਨਰ ਜਨਰਲ ਨੇ ਆਪਲੀ ਕੌਂਸਲ ਦੇ ਸਾਰੇ ਮੁਸਾਹਬਾਂ ਦੀ ਸੰਮਤੀ ਨਾਲ ਔਧ ਪੁਰ ਸਿੱਕਾ ਟਿਕਾਊਲਾ ਪੱਕਾ ਸਮਝਿਆ, ਅਰ ਕੰਪਨੀ ਨੇ ਬੀ ਇਸ ਗੱਲ ਨੂੰ ਕਬੂਲ ਕੀਤਾ। ਸਾਰ ਇਹ ਹੈ ਕਿ ਔਧ ਦਾ ਰਾਜ ਅੰਗ੍ਰੇਜੀ ਪਾਤਸਾਹਤ ਵਿੱਚ ਮਿਲਾਇਆ ਗਿਆ, ਅਰ ਔਧ ਦੇ ਵਾਲੀ ਲਈ ਪਿੰਗਸ ਠਹਰਾਈ ਗਈ ਅਰ ਕਲਕੱਤਾ ਉਸ ਦੇ ਰਹਲ ਲਈ ਨਿਯਤ ਹੋਇਆ॥

ਹਿੰਦ ਦੀ ਬਿਰਿਧਿ ਅਰਾਮ ਅਤੇ ਬੇਚਿੰਤੀ ਦੇ ਕਾਰਲ ॥

ਲਾਰਡ ਡਲਹੌਜੀ ਦੇ ਸਮੇ ਅਰਾਮ ਅਤੇ ਬੇਚਿੰਤੀ ਦੇ ਕਾਰਲ ਹਿੰਦ ਦਾ ਪ੍ਰਤਾਪ ਦਿਨ ਦਿਨ ਸਵਾਇਆ ਹੁੰਦਾ ਗਿਆ। ਇਸੇ ਸਮੇ ਵਿੱਚ ੧੮੫੩ ਦੇ ਅੰਦਰ ਇਸ ਦੇਸ ਵਿੱਚ ਪਹਲੇ ਪਹਲ ਰੇਲ ਜਾਰੀ ਹੋਈ। ਫੇਰ ਰੇਲ ਅਰ ਤਾਰ ਬਰਕੀ ਦੋਵੇਂ ਰਵਾਰਵੀ ਸਾਰੇ ਦੇਸ ਵਿਖੇ ਫੈਲਦੀਆਂ ਗਈਆਂ। ਵਿਦਜਾ ਪਰਚਾਰ ਵਿੱਚ ਬੀ ਹਰ ਪਰਕਾਰ ਜੁਗਤੀਆਂ ਦੇ ਵਿਸ੍ਥਾਰ ਪਰਗਟ ਹੋਏ। ਸਰਬ ਵਿਦਜਾ ਲਯ ਕਾਇਮ ਹੋਲ ਦਾ ਹੁਕਮ ਹੋਇਆ। ਅਰ ੧੮੫੫ ਵਿੱਚ ਕਲ- ਕੱਤੇ ਵਿੱਚ ਪ੍ਰੇਸੀ ਡਿਨਸੀ ਕਾਲਜ ਪੱਕਾ ਹੋਇਆ। ਆਮ ਦੇ ਅਰਾਮ ਲਈ ਇਮਾਰਤਾਂ ਦੀਆਂ ਜੁਗਤਾਂ ਹੋਈਆਂ। ਜਿਹਾਕੂ ਸਰਾ- ਵਾਂ ਸੜਕਾਂ ਨਹਰਾਂ ਪੁਲ਼ ਆਦਕਾਂ ਦਾ ਉਪਾਉ ਕੀਤਾ ਗਿਆ, ਅਰ ਇਨਾਂ ਕੰਮਾ ਲਈ ਬਾਹਲਾ ਰੁਪਜਾ ਉਧਾਰ ਚੱਕਿਆ ਗਿਆ। ਚੋਰਾਂ ਜਾਰਾਂ ਨੂੰ ਡੰਡੇ ਮਾਰਨ ਨਾਲ਼ ਸੱਤਬਚਨ ਕਰਾਉਲ ਦੀ ਰਊਸ ਹਟਾਈ ਗਈ। ਅਰ ਸੱਚੀ ਨੀਤ ਨਾਲ਼ ਇਸ ਕੰਮ ਵਿੱਚ ਆਗਿਆ ਦਿੱਤੀ ਗਈ ਕਿ ਇਸ ਅੰਗ੍ਰੇਜੀ ਅਮਲ ਵਿੱਚ ਹਰ ਦਰਜੇ ਅਰ ਹਰ ਊਚ ਨੀਚ ਰੱਜਤ ਦਾ ਨਜਾਉਂ ਇਕਸਾਰ ਹੋਇਆ ਕਰੇ। ਅਸਲ ਇਹ ਕਿ ਲਾਰਡ ਡਲਹੌਜੀ ਨੇ ਅੱਠ ਸਾਲ ਤੀਕੂ ਹਿੰਦੁਸਤਾਨ ਦਾ ਸਰੰਜਾਮ ਮਨੋਂ ਤਨੋਂ ਹੋਕੇ ਸਿਰੇਸਾਲ ਕੀਤਾ। ਅਰ ਹਿੰਦ ਦੀ ਪਾਤਸਾਹਤ ਦਾ ਇਹ ਨਜਾਈ ਅਰ ਜਸਵਾਲ੍ਹਾ ਪਰਕਾਰ ਇਸੇ ਦੇ ਰਾਜ ਵਿੱਚ ਜਿਉਂ ਦਾ ਤਿਉਂ ਜਾਰੀ ਹੋਇਆ ਕਿ ਹਿੰਦ ਦੇ ਰਾਜ ਦਾ ਢੰਗ ਨਿਰਾ ਇਸ ਲੋੜ ਥੋਂ ਕੀਤਾ ਜਾਵੇ, ਭਈ ਇੱਥੋਂ ਦੀ ਪਰਜਾ ਨੂੰ ਅਰਾਮ ਅਤੇ ਨਿਸਚਿੰਤੀ ਪਰਾਪਤ ਹੋਵੇ। ਅਰ ਉਸ ਵੇਲੇ ਥੋਂ ਜਿਤਨੇ ਹਿੰਦ ਵਿੱਚ ਗਵਰਨਰ ਜਨਰਲ ਆਏ। ਸਭ ਨੇ ਇਸੇ ਦੇ ਪੂਰਨਿਆਂ ਤੇ ਚਲਲਾ ਕੀਤਾ ॥

ਇਸ ਉੱਤਮ ਪਾਤਸਾਹੀ ਦੇ ਪਿੱਛੋਂ ਲਾਰਡ ਡਲਹੌਜੀ ੧੮੫੬ ਈ. ਸੰ. ਵਿੱਚ ਹਿੰਦ ਥੋਂ ਵਿਦਿਆ ਹੋ ਵਿਲਾਯਤ ਨੂੰ ਚਲਿਆ ਗਿਆ। ਉਸ ਨੈ ਹਿੰਦ ਦੇ ਰਾਜ ਦੇ ਢੰਗਾਂ ਵਿੱਚ ਦਿਨ ਰਾਤ ਅਜਿਹੀ ਘਾਲ ਘਾਲੀ ਜੋ ਉਸ ਦੇ ਸਰੀਰ ਨੂੰ ਘੁਲ ਲੱਗ ਗਿਆ। ਇਸ ਕਾਰਨ ਉਹ ਇੱਥੋਂ ਜਾਕੇ ਥੋੜ੍ਹੇ ਹੀ ਵਰਹੇ ਪਿੱਛੋਂ ਸੁਰਗ ਬਾਸ ਹੋਇਆ, ਪਰ ਉਸ ਦਾ ਨਾਉਂ ਉਸ ਦੀਆਂ ਨੇਕੀਆਂ ਥੋਂ ਸਦਾ ਜੀਉਂਦਾ ਰਹੇਗਾ॥

---

# ਬਾਰਹਵਾਂ ਪਿਆਉ॥

## ਲਾਰਡ ਕੈਨਿੰਗ ਗਵਰਨਰ ਜਨਰਲ।

### ਹਿੰਦੁਸਤਾਨੀ ਸੁਪਾਹੀਆਂ ਦਾ ਵਿਗੜਨਾ ੧੮੫੬ ਈ. ਸੰ. ਥੋਂ ੧੮੬੨ ਤੀਕੁ॥

ਲਾਰਡ ਡਲਹੌਜੀ ਦੇ ਪਿਛੋਂ ਲਾਰਡ ਕੈਨਿੰਗ ਹਿੰਦ ਦਾ ਗਵਰਨਰ ਜਨਰਲ ਹੋਕੇ ਆਇਆ। ਇਸੇ ਦੇ ਰਾਜ ਵਿੱਚ ੧੮੫੭ ਈ. ਸੰ. ਵਿੱਚ ਪੂਰਬੀਆਂ ਨੈ ਹਲ ਜਲੀ ਮਚਾ ਦਿੱਤੀ, ਇਸ ਹਲਜਲੀ ਦਾ ਫਲ ਇਹ ਹੋਇਆ ਜੋ ਸਰਕਾਰ ਕੰਪਨੀ ਦੀ ਹਕੂਮਤ ਹਿੰਦ ਥੋਂ ਹੱਥ ਧੋ ਬੈਠੀ। ਅਰ ਹਜ਼ੂਰ ਮਲਕਾ ਵਿਕਟੋਰੀਆ ਕੈਸਰ ਹਿੰਦ ਨੈ ਪਾਤਸਾਹੀ ਦੀ ਲਗਾਮ ਆਪਣੇ ਹੱਥ ਵਿੱਚ ਪਕੜ ਲੀਤੀ। ਜੋ ਕਿ ੧੮੫੭ ਈ. ਸੰ. ਵਿੱਚ ਪੂਰਬੀਆਂ ਦੇ ਗਦਰ ਨੂੰ ਕੁਛ ਬਹੁਤ ਚਿਰ ਨਹੀਂ ਹੋਇਆ ਅਰ ਉਹ ਬਹੁਧਾ ਲੋਕਾਂ ਨੂੰ ਦੁਲ ਤੀਕੁ ਯਾਦ ਹੋਵੇਗਾ। ਇਸ ਲਈ ਉਸ ਦੇ ਵਿਸਥਾਰ ਕਰਨ ਦੀ ਲੋੜ ਮਲੂਮ ਨਹੀਂ ਹੁੰਦੀ। ਹਾਂ ਸੰਖੇਪ ਨਾਲ ਕੁਛ ਵਰਨਨ ਕੀਤਾ ਜਾਂਦਾ ਹੈ। ਇਸ ਛੇੜਛਾੜ ਦਾ ਸਿੱਟਾ ਜੋ ਚੇਤੇ ਰਖਣ ਦੇ ਲਾਇਕ ਹੈ ਇਹ ਹੈ। ਪਹਲੇ ਇਹ ਪੁਆੜਾ ਸਰਾਸਰ ਬੰਗਾਲਹਾੜੇ ਦੀ ਲੂਣਹਰਾਮੀ

ਫ਼ੌਜ ਵਲੋਂ ਛਿੜਿਆ ਸੀ। ਅਰ ਉਨ੍ਹਾਂ ਥੋਂ ਬਾਝ ਜੇਕਰ ਹਿੰਦ ਵਿਚੋਂ ਕੁਛ ਲੋਕ ਕਿਧਰੇ ਨਾ ਕਿਧਰੇ ਸਰੀਕ ਬੀ ਹੋਏ, ਤਦ ਡਰ ਦੇ ਮਾਰੇ ਜਾ ਜੋਰਧਿਙਾਲੇ ਕੀਤੇ ਗਏ। ਅਰ ਜਿੱਥੇ ਗੱਦਰ ਉੱਠਿਆ ਉੱਥੇ ਬੀ ਇਹੋ ਗੱਲ ਹੋਈ। ਇੱਕ ਔਧ ਥੋਂ ਬਾਝ ਉੱਥੋਂ ਦੀ ਪਰਜਾ ਨੇ ਭਾਵੇਂ ਕੁਛ ਖਰੂਦ ਕੀਤਾ। ਦੂਜੇ ਇਹ ਕਿ ਹਿੰਦ ਦੇ ਰਾਜੇ ਅਰ ਰਈਸਾਂ ਨੇ ਅਜੇਹੇ ਭਾਂਭੜ ਵਿੱਚ ਆਪਣੇ ਦੇਸ ਅਰ ਹਮਵਤਨੀ-ਆਂ ਦੇ ਦਰਦ ਅਰ ਸਰਕਾਰ ਅੰਗ੍ਰੇਜ਼ੀ ਦੇ ਭਲੇ ਵਿੱਚ ਪੈਰ ਟਿਕਾ-ਈ ਰੱਖਿਆ। ਅਰ ਕਈ ਰਾਜਿਆਂ ਅਰ ਨਬਾਬਾਂ ਨੇ ਲੜਨ ਲਈ ਪਲਟਨਾਂ ਦੀ ਕੁੰਮਕ ਘੱਲੀ। ਅਰ ਹੋਰ ਕਈ ਖਲਜਗਨਾਂ ਵਿੱਚ ਅੰਗਸੰਗ ਰਹੇ, ਜਿਸ ਥੋਂ ਵੈਰੀਆਂ ਦੇ ਪੁਆੜੇ ਦਾ ਛੇਤੀ ਰੇੜਕਾ ਮੁੱਕ ਗਿਆ। ਇਨ੍ਹਾਂ ਦਰਦੀਆਂ ਅਰ ਤਨੀ ਰਈਸਾਂ ਵਿਚੋਂ ਮਹਾਰਾਜਾ ਸਿੰਧਿਆ, ਗਵਾਲਿਅਰ ਦਾ ਵਾਲੀ ਅਰ ਮਹਾ-ਰਾਜਾ ਜੈਪੁਰ, ਅਰ ਮਹਾਰਾਜਾ ਕਪੂਰਥਲਾ, ਅਰ ਪਟਿਆਲਾ ਅਰ ਹੋਰ ਕਈ ਸਿੱਖ ਰਾਜੇ ਅਤੇ ਸਰਦਾਰ ਅੱਤ ਪਰਗਟ ਅਰ ਨਾਮੀ ਹਨ। ਤੀਜੇ ਇਹ ਕਿ ਵੈਰੀ ਸੁਪਾਹੀਆਂ ਦੇ ਵੱਡੇ ਸਿਰ ਪੈਂਚ ਜਿਨ੍ਹਾਂ ਦੇ ਸਿਖੇਸਿਖਾਏ ਉਨ੍ਹਾਂ ਨੇ ਇਹ ਦੁਸਟਤਾਈ ਕੀਤੀ, ਓਹ ਲੋਕ ਹਨ, ਜਿਨ੍ਹਾਂ ਨੂੰ ਇਹ ਲੋਭ ਸੀ, ਕਿ ਸਰਕਾਰ ਦੇ ਰਾਜ ਦੇ ਨਾਸ ਹੋਣ ਥੋਂ ਦੇਸ ਵਿੱਚ ਵੱਡੀ ਲੁੱਟ ਧਾੜ ਪਵੇਗੀ, ਅਰ ਉਸ ਥੋਂ ਅਸੀਂ ਬੀ ਗਹਰੇ ਗੱਫੇ ਲਵਾਂਗੇ। ਇਨ੍ਹਾਂ ਸਰਦਾਰਾਂ ਵਿੱਚੋਂ ਵੱਡਾ ਪੰਕਾਰ ਉਹ ਬਦ ਕਿਰਦਾਰ ਸੀ ਜਿਸ ਦਾ ਨਾਉਂ ਧੁਧੂਪੰਥ ਸੀ, ਅਰ ਧੁਲ ਨਾਨਾਸਾਹਬ ਦੇ ਨਾਉਂ ਥੋਂ ਪਰਗਟ ਹੈ। ਇਹ ਪੁਰਖ ਮਰਹੱਟਿ-ਆਂ ਦੇ ਛੇਕੜਲੇ ਪੇਸਵਾ ਦਾ ਲੈ ਪਾਲਕ ਸੀ। ਕਾਨਪੁਰ ਵਿੱਚ ਜੋ ਅੰਗ੍ਰੇਜ਼ ਅਤੇ ਮੇਮਾਂ ਦੀ ਵੱਡੇ ਜੁਲਮ ਨਾਲ ਹਤਯਾ ਹੋਈ ਉਹ ਉਸ ਚੰਦਰੇ ਦੇ ਹੁਕਮ ਨਾਲ ਹੋਈ। ਉਸ ਨੂੰ ਇਹ ਲਾਲਚ ਸੀ

ਕਿ ਮੈਂ ਅੰਗ੍ਰੇਜ਼ਾਂ ਦੀ ਸਤਜਾ ਨਾਸ ਕਰਕੇ ਮਰਹੱਟਿਆਂ ਦੇ ਸਿਰ ਤੇ ਫੇਰ ਛਤ੍ਰ ਝੁਲਾਵਾਂ, ਅਰ ਦਿੱਲੀ ਦਾ ਬੁਢਾ ਪਾਤਸ਼ਾਹ ਅਤੇ ਉਸ ਦੇ ਰਾਜ ਕੁੰਵਰ ਬੀ ਮਸਤੇਵੇਂ ਨਾਲ਼ ਇਹ ਸਮਝਦੇ ਸਨ, ਕਿ ਸਾਡੀ ਪੁਰਾਣੀ ਪਾਤਸ਼ਾਹੀ ਫੇਰ ਜੀ ਉੱਠੇਗੀ ॥

ਇਨ੍ਹਾਂ ਬੁਰੇ ਦੇ ਪਾੜ੍ਹਾਂ ਅਰ ਕੂੰਢ ਲੋਕਾਂ ਨੇ ਅਪਣਾ ਦਾਂਜਾ ਪੂਰਾ ਕਰਨ ਲਈ ਪੂਰਬੀ ਪਲਟਨਾਂ ਅਰ ਗਾਂਵਾਂ ਦੇ ਲੋਕਾਂ ਵਿੱਚ ਨਿਗਾ ਲੂਣ ਬੱਧਿਆ। ਇੱਕ ਤਾਂ ਇਹ ਝੂਠੀ ਖਬਰ ਪਰਗਟ ਕੀਤੀ ਕਿ ਸਰਕਾਰ ਅੰਗ੍ਰੇਜ਼ੀ ਨੇ ਸਾਰੇ ਹਿੰਦ ਨੂੰ ਆਪਣੇ ਰਾਜ ਵਿੱਚ ਮੇਲਣ ਦਾ ਪੱਕਾ ਦਾਂਜਾ ਕੀਤਾ ਹੈ। ਅਰ ਇਥੋਂ ਦੇ ਸਾਰੇ ਰਾਜਾਂ ਅਰ ਨਬਾਬਾਂ ਨੂੰ ਧੱਕਾ ਦੇਵੇ। ਦੂਜੇ ਸਭ ਥੋਂ ਵਧੀਕ ਇਹ ਤੂਫਾਨ ਤੋ-ਲਿਆ ਕਿ ਸਰਕਾਰ ਅੰਗ੍ਰੇਜ਼ੀ ਦੀ ਇਹ ਮਨਸ਼ਾ ਹੈ ਭਈ ਕੀ ਹਿੰਦੂ ਅਰ ਕੀ ਮੁਸਲਮਾਨ ਸਾਰਿਆਂ ਦੇ ਧਰਮ ਦੀ ਹਾਨ ਕਰਕੇ ਧੱਕੋ-ਧੱਕੀ ਈਸਾਈ ਕਰ ਲਵੇ। ਬੁੱਧਵਾਨ ਲੋਕ ਤਾਂ ਅਜੇਹੀਆਂ ਗੱਲਾਂ ਨੂੰ ਸਟੱਲਾਂ ਸਮਝਦੇ ਸਨ, ਪਰ ਮਨ ਮਤੀਏ ਲੋਕ ਉਨ੍ਹਾਂ ਦੇ ਗੁਰਮਤੇ ਵਿੱਚ ਆ ਗਏ। ਅਰ ਇਨ੍ਹਾਂ ਗੱਪਾਂ ਨੂੰ ਸੱਚ ਮੰਨਣ ਲੱਗੇ। ੧੮੫੭ ਈ. ਸੰ. ਦੇ ਅਰੰਭ ਵਿੱਚ ਹਿੰਦ ਦੀ ਫੌਜ ਨੂੰ ਨਵੀਂ ਰਊਸ ਦੇ ਰਫਲ ਬੰਦੂਕਾਂ ਮਿਲੀਆਂ ਸਨ। ਉਨ੍ਹਾਂ ਦੇ ਕਾਰਤੂਸਾਂ ਨੂੰ ਬੰਦੂਕਾਂ ਵਿੱਚ ਭਰਨ ਥੋਂ ਪਹਲੇ ਚਰਬੀ ਆਦ ਥੋਂ ਖਿੰਡਾ ਕਰਨਾ ਜ਼ਰੂਰ ਪੈਂਦਾ ਸੀ, ਬਸ ਦੁਸਟਾਂ ਝਗੜੇ ਦੀ ਜੜ੍ਹਾਂ ਨੇ ਇਸ ਗੱਲ ਨੂੰ ਧੁੱਜਤ ਰੱਖਕੇ ਪੂਰਬੀ ਸੁਪਾਹੀਆਂ ਨੂੰ ਇਹ ਪੱਟੀ ਪੜ੍ਹਾਈ ਕਿ ਇਨ੍ਹਾਂ ਕਾਰਤੂਸਾਂ ਵਿੱਚ ਸੂਰ ਅਰ ਗਊ ਦੀ ਚਰਬੀ ਜ਼ਰੂਰ ਲੱਗੀ ਹੋਈ ਹੈ ਜਿਸ ਥੋਂ ਹਿੰਦੂ ਅਰ ਮੁਸਲਮਾਨ ਦਾ ਧਰਮ ਛੋਠੇ ਖੂਹ ਵਿੱਚ ਪੈ ਜਾਊ, ਗੱਲ ਕੀ ਅਜੇਹੀ ਝੂਠੀ ਅਰ ਅਵੈੜੀਆਂ ਗੱਲਾਂ ਥੋਂ ੧੦ ਮਈ ੧੮੫੭ ਈ. ਸੰ. ਥੋਂ ਪਹਲੇ ਪਹਲ ਮੇਰਹਟ ਦੀ ਛਾਵਣੀ ਵਿੱਚ ਵੱਡੀ ਤਜਾਨਕ ਹੱਥੋਂ

ਪਾਈ ਹੋ ਪਈ, ਫੇਰ ਤੱਤਕਾਲ ਸਾਰੇ ਹਿੰਦੁਸਤਾਨ ਅਰ ਆਸ ਪਾਸ ਦੇ ਸੂਬਿਆਂ ਵਿੱਚ ਖਿੰਡ ਗਈ। ਇਸ ਹੱਥੋਂ ਪਾਈ ਦੇ ਵੱਡੇ ਬਿਰਤੰਤ ਏਹ ਹਨ ॥

ਪਹਲੇ ਮੇਰਟ, ਦਿੱਲੀ, ਕਾਨਪੁਰ, ਹੋਰ੨ ਥਾਵਾਂ ਵਿੱਚ ਮਾਹ ਮਈ, ਜੂਨ, ਜੁਲਾਈ ੧੮੫੭ ਈ. ਸੰ. ਵਿੱਚ ਘੋਲ ਮਚਲਾ ਅਰ ਪੂਰਬੀਆਂ ਥੋਂ ਫਿਰੰਗੀਆਂ ਦਾ ਕਤਲ ਹੋਲਾ ॥

ਦੂਜੇ ਮਾਹ ਜੂਨ ਥੋਂ ਦਿੱਲੀ ਦਾ ਘੇਰਾ ਪੈਲਾ ਅਰ ਓੜਕ ਸਿਤੰਬਰ ੧੮੫੭ ਈ. ਸੰ. ਵਿੱਚ ਫੌਜ ਅੰਗ੍ਰੇਜ਼ੀ ਦਾ ਦਿੱਲੀ ਸਹਰ ਦੇ ਹਸਨਹੁਸੈਨ ਪੁਰ ਹੱਲਾ ਹੋਲਾ ਅਰ ਉਸ ਦਾ ਜਿੱਤਿਆ ਜਾਲਾ ॥

ਤੀਜੇ ਲਖਨੌਊ ਵਿੱਚ ਜੋ ਅੰਗ੍ਰੇਜ਼ ਸਨ, ਉਨ੍ਹਾਂ ਦਾ ਪੂਰਬੀਆਂ ਨਾਲ਼ ਮੱਥਾ ਲੱਗਲਾ ਅਰ ਉਨ੍ਹਾਂ ਨੈ ਆਪੋ ਆਪਲੇ ਮੋਰਚਿਆਂ ਨੂੰ ਬੀਰਤਾਈ ਨਾਲ਼ ਬਚਾਈ ਰਖਲਾ। ਅਰ ਫੇਰ ਜਰਨੈਲ ਹੈਵ੍ਲਾਕ ਅਰ ਔਟਰੇਮ ਦੇ ਹੇਠ ਸਿਤੰਬਰ ੧੮੫੭ ਈ. ਸੰ. ਵਿੱਚ ਫੌਜ ਅੰਗ੍ਰੇਜ਼ੀ ਦਾ ਪਹਲੀ ਵਾਰ ਉਨ੍ਹਾਂ ਦੀ ਹਮੈਤ ਨੂੰ ਪਹੁੰਚਲਾ ॥

ਚੌਥੇ ਸਰ ਕਾਲਨ ਕੈਂਬਲ (ਜਿਸ ਨੂੰ ਪਿਛੋਂ ਲਾਰਡ ਕਲਾਇਡ ਦੀ ਪਦਵੀ ਮਿਲੀ) ਉਸ ਦੇ ਹੇਠ ਅੰਗ੍ਰੇਜ਼ੀ ਫੌਜ ਦਾ ਦੂਜੀ ਵਾਰ ਲਖਨੌਊ ਦੇ ਅੰਗ੍ਰੇਜ਼ਾਂ ਦੀ ਸਹਾਇਤਾ ਨੂੰ ਜਾਲਾ ਅਰ ੧੮੫੭ਈ. ਸੰ. ਦੇ ਛੇਕੜ ਔਧ ਅਰ ਉਸ ਦੇ ਨੇੜੇ ਤੇੜੇ ਦੇ ਜਿਲਿਆਂ ਵਿੱਚ ਨਿਰਾਪੁਰਾ ਘਲੂਘਾਰੇ ਦੇ ਰਾਮਰੌਲੇ ਥੋਂ ਅਰਾਮ ਹੋ ਜਾਲਾ ॥

ਪੰਜਵੇਂ ੧੮੫੮ ਈ. ਸੰ. ਦੇ ਅਰੰਭ ਵਿੱਚ ਸਰ ਹਿਯੂਰੋਜ਼ ਦੇ ਮਾਰੋ-ਬਕਾਰੇ ਥੋਂ ਮੱਧ ਹਿੰਦ ਵਿੱਚ ਆਕੀਆਂ ਦੀ ਬਾਕੀ ਨਾ ਰਹਲੀ ॥

### ਸੁਪਾਹੀਆਂ ਦੇ ਜੰਗ ਦਾ ਵਿਸਥਾਰ ॥

ਜੰਗ ਦੇ ਵੇਲੇ ਜੋ ਅੰਗ੍ਰੇਜ਼ ਕਿਧਰੇ੨ ਖਿੰਡੇਫੁੱਟੇ ਸਨ, ਉਹ ਤਾਵੇਂ

ਵੈਰੀਆਂ ਦੇ ਅੱਗੇ ਆਟੇ ਵਿਚ ਲੂਣ ਸਨ, ਪਰ ਉਨ੍ਹਾਂ ਨੈ ਵੱਡੇ ਹਠ ਨਾਲ ਹੋਰਨਾਂ ਦੀ ਲਈ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ, ਅਰ ਵੱਡੀਆਂ ਵਿਪਤਾਂ ਵਿਚ ਉਨ੍ਹਾਂ ਦੇ ਮੂੰਹ ਦਾ ਰੰਗ ਨਾ ਮੈਲਾ ਹੋਇਆ। ਅਰ ਘੋਲ ਵਿਚ ਬੀ ਦਿਲ ਖੋਲਕੇ ਗੁੱਥਮਗੁੱਥਾ ਹੋਏ। ਅਰ ਇਨ੍ਹਾਂ ਥੋਂ ਬਾਝ ਬਾਹਲੇ ਹਿੰਦੁਸਤਾਨੀ ਰਾਜੇ ਜੋ ਅਜੇਹੇ ਖਤਰੇ ਵਿੱਚ ਸਰਕਾਰ ਅੰਗ੍ਰੇਜ਼ੀ ਦੇ ਭਲੇ ਵਿੱਚ ਰਹੇ, ਉਨ੍ਹਾਂ ਨੈ ਬੀ ਅੰਗ੍ਰੇਜ਼ਾਂ ਦੀ ਚੌਕਸਾਈ ਕਰਨ ਲਈ ਆਪਣੀਆਂ ਜਾਨਾਂ ਦਾ ਜਾਨ ਕਰ ਦਿੱਤਾ। ਅਰ ਮਿਤ੍ਰਾਨੇ ਦਾ ਹੱਕ ਨਿਬਾਹੁਣ ਲਈ ਕਈ ਵਾਰ ਹਜ਼ਾਰਾਂ ਦੁੱਖ ਝੱਲੇ। ਇਸ ਗਦਰ ਦੇ ਹਾਲ ਵਿਚ ਜਿੱਥੇ ਅਜਿਹੇ ਚੰਗੇ ਕੰਮਾਂ ਦੀ ਚਰਚਾ ਸੁਣਕੇ ਮਨ ਨੂੰ ਚੈਨ ਹੁੰਦਾ ਹੈ ਉੱਥੇ ਵੈਰੀਆਂ ਦੀ ਲੂਣ ਹਰਾਮੀ ਅਰ ਨਾਸ਼ੁਕਰੀ ਅਰ ਬੇਦੀਨੀ ਸੁਣਨ ਥੋਂ ਵਡਾ ਰੰਜ ਅਰ ਰੋਲਾ ਹੁੰਦਾ ਹੈ। ਇਨ੍ਹਾਂ ਨੀਚਾਂ ਕਸਾਈਆਂ ਨੈ ਕਈ ਵਾਰ ਨਾ ਨਿਰਾ ਅੰਗ੍ਰੇਜ਼ਾਂ ਹੀ ਦਾ ਘਾਤ ਕੀਤਾ, ਪਰੰਤੂ ਉਨ੍ਹਾਂ ਦੀਆਂ ਮੇਮਾਂ ਅਰ ਬੱਚਿਆਂ ਨੂੰ ਬੀ ਪਸੂਆਂ ਵਾਂਝੂ ਵੱਡੇ ਕਸ਼ਟ ਦੇ ਨਾਲ ਅਜਿਹਾ ਕੋਹਿਆ, ਜੋ ਕੁਛ ਗੱਲ ਨਹੀਂ ਕਹੀ ਜਾਂਦੀ। ਪਰ ਸੱਚ ਇਹ ਹੈ ਜੋ ਇਨ੍ਹਾਂ ਜ਼ਾਲਮ ਕਸਾਈਆਂ ਨੂੰ ਉਨ੍ਹਾਂ ਦੇ ਵੱਟੇ ਵਿਚ ਜੋ ਜਥਾਜੋਗ ਤਾੜਨਾ ਮਿਲੀ ਉਸ ਵਿੱਚ ਅੰਗ੍ਰੇਜ਼ਾਂ ਦੀ ਵਲੋਂ ਬੀ ਕੁਛ ਘਟ ਨਹੀਂ ਗੁਜ਼ਰੀ, ਪਰ ਉਨ੍ਹਾਂ ਜਿਹੀ ਬੇਤਰਸੀ ਨਹੀਂ ਕੀਤੀ, ਮੁੱਦਾ ਇਹ ਹੈ ਕਿ ਉੱਤਰੀ ਹਿੰਦ ਦੇ ਬਹੁਤੇ ਹਿੱਸਿਆਂ ਵਿਚ ਇਹ ਵੱਡਾ ਪਰਲੋ ਦਾ ਦਿਨ ਸੀ, ਪਰ ਇਹ ਚੰਗੀ ਗੱਲ ਹੋਈ ਭਈ ਸਰ ਜਾਨ-ਲਾਰਨਸ ਦੇ ਹੇਠ ਜੋ ਵੱਡਾ ਸਰੇਸ਼ਟ ਪੰਜਾਬ ਵਿਚ ਹਾਕਮ ਸੀ, ਉਸ ਦੀ ਫੁਰਤੀ ਅਰ ਬੁੱਧ ਨੈ ਪੰਜਾਬ ਨੂੰ ਤੱਤੀ ਵਾ ਨਾ ਲੱਗਣ ਦਿੱਤੀ। ਇਨ੍ਹਾਂ ਹਾਕਮਾਂ ਵਿੱਚੋਂ ਸਭ ਥੋਂ ਵੱਡਾ ਕੰਮ ਜਾਨ ਨਿਕਲਸਨ ਨੈ ਕੀਤਾ, ਇਹ ਅੱਤ ਲਾਇਕ ਅਰ ਬਲੀ ਅਫਸਰ ਦਿੱਲੀ ਦੇ ਧਾਵੇ

ਵਿੱਚ ਅੰਗ੍ਰੇਜੀ ਫੌਜ ਦਾ ਸੂੰਬੇਦਾਰ ਸੀ ਅਰ ਐਨ ਘਮਸਾਨ ਦੇ ਵੇਲੇ ਸਹੀਦ ਹੋਇਆ ਟਿੰਪਲ ਸਾਹਬ ਨੈ ( ਜੋ ਹੁਣ ਸਰ ਰਿਚਰਡ ਟਿੰਪਲ ਦੇ ਨਾਉਂ ਬੰਬਈ ਦੇ ਹਾਤੇ ਦਾ ਗਵਰਨਰ ਹੈ ) ਜਾਨ ਨਿਕ· ਲਸਨ ਦੇ ਵਿਖੇ ਇਹ ਗੱਲ ਆਖੀ ਸੀ ਕਿ ਨਾ ਜਾਨ ਨਿਕਲਸਨ ਹੁੰਦਾ ਨਾ ਦਿੱਲੀ ਸਰ ਹੁੰਦੀ ॥

ਦਿੱਲੀ ਦਾ ਘੇਰਨਾ ਅਰ ਜਿੱਤਨਾ ॥

ਇਸ ਝਗੜੇ ਦੀ ਖਾਣ ਦਿੱਲੀ ਸਹਰ ਸੀ, ਜਿੱਥੇ ਵਿਗੜੀ ਹੋਈ ਫੌਜ ਬਿਓੜਕ ਕੱਠੀ ਹੋਈ ਸੀ। ਅਰ ਇੱਥੇ ਦਮਦਮਿਆਂ ਅਰ ਸਫੀਲਾਂ ਦੀ ਵੱਡੀ ਓਟ ਸੀ। ਗੋਲਾ, ਦਾਰੂ, ਆਦ ਸਮਾਨ ਬੀ ਫੌਜ ਦੇ ਹੱਥ ਬਾਹਲਾ ਲੱਗ ਗਿਆ ਸੀ। ਇਸ ਲਈ ਆਕੀ ਫੌਜ ਦਿੱਲੀ ਵਿੱਚ ਚਿਰ ਤੀਕੂ ਸਾਵਧਾਨ ਰਹੀ। ਪਰੰਤੂ ਓੜਕ ਪੰਜਾਬ ਦੀ ਵਲੋਂ ਅੰਗ੍ਰੇਜੀ ਫੌਜ ਵੱਡੀ ਤੇਜੀ ਨਾਲ ਧਾਈ ਕਰਕੇ ਆਈ। ਕੁਛ ਚਿਰ ਦਿੱਲੀ ਘੇਰੀ ਰਹੀ। ਓੜਕ ੧੪ ਸਿਤੰਬਰ ੧੮੫੭ ਈ. ਸੰ· ਨੂੰ ਉਸ ਪੁਰ ਧਾਵਾ ਕਰਕੇ ਸਰਕਾਰੀ ਫੌਜ ਨੈ ਸਫੀਲਾਂ ਨੂੰ ਫਤੇ ਕਰ ਲੀਤਾ, ਫੇਰ ਛੀਂ ਦਿਨ ਪਿਛੇ ਸਾਰੇ ਸਹਰ ਪੁਰ ਅੰਗ੍ਰੇਜਾਂ ਦਾ ਝੰਡਾ ਫਰਕਿਆ, ਦਿੱਲੀ ਦੀ ਕਿਲੀ ਢਿੱਲੀ ਹੋਣ ਥੋਂ ਸਰਕਾਰ ਅੰਗ੍ਰੇਜੀ ਦੇ ਸਾਰੇ ਮਿਤ੍ਰਾਂ ਦੇ ਮਨਾਂ ਨੈ ਖਿੰੜੀ ਪਾਈ, ਅਰ ਵੈਰੀਆਂ ਦੇ ਮਨ ਵਿੱਚ ਸੱਲ ਹੋਇਆ। ਇਸ ਸਮਾਚਾਰ ਵਿੱਚ ਰੱਬ ਦੀ ਵੱਡੀ ਦਯਾ ਹੋਈ ਕਿ ਪੰਜਾਬ ਵਿੱਚ ਜੋ ਗੋਰਿਆਂ ਦੀਆਂ ਕੁਛ ਪਲਟਨਾਂ ਸਨ, ਉਨਾਂ ਨੈ ਸਿੰਘ ਸੂਰਮਿਆਂ ਦੀ ਕੁੰਮਕ ਨਾਲ ਦਿੱਲੀ ਦਾ ਫੱਕਾ ਨਾ ਛੱਡਿਆ। ਅਰ ਗਦਰ ਦੀ ਖਬਰ ਸੁਣਕੇ ਜੋ ਹਜਾਰਾਂ ਗੋਰੇ ਵਿਲਾਯ· ਤੋਂ ਚੜ੍ਹੇ ਸਨ, ਉਨਾਂ ਵਿੱਚੋਂ ਹਿੰਦ ਵਿਖੇ ਇੱਕ ਬੀ ਨਹੀਂ ਬਹੁੜਿਆ ਸੀ ਜੋ ਦਿੱਲੀ ਦਾ ਚੌਂਕਾ ਅੱਗੇ ਹੋ ਪੈ ਗਿਆ, ਅਰ ਉੱਥੋਂ ਦਾ ਬੁੱਢਾ ਪਾਤਸਾਹ ਬੀ ਪਕੜਿਆ ਗਿਆ। ਅਰ ਸਲਾਹ ਕਰਕੇ ਹਿੰਦ ਥੋਂ

ਦੇਸਨਿਕਾਲਾ ਦੇਕੇ ਬ੍ਰਿਟਸ ਬ੍ਰਹਮਾ ਵਿਖੇ ਘੱਲਿਆ ਗਿਆ, ਅਰ ਓੜਕ ਉੱਥੇ ਹੀ ਉਸ ਦੇ ਸਿਰਤੇ ਕਾਲ ਗੱਜਿਆ। ਅਰ ਉਸ ਦੇ ਦੋ ਪੁਤ੍ਰ ਅਰ ਇੱਕ ਪੋਤ੍ਰਾ ਦਿੱਲੀ ਦੇ ਫਤੇ ਹੁੰਦਿਆਂ ਹੀ ਗੋਲੀ ਨਾਲ ਉਡਾਏ ਗਏ। ਅਰ ਵੈਰੀਆਂ ਦੇ ਸਰਦਾਰਾਂ ਨਾਲ ਇਹੋ ਬਣੀ ਜਾਂ ਤਾਂ ਗੋਲੀ ਨਾਲ ਉਡਾਏ ਗਏ ਜਾਂ ਫਾਸੀ ਦਿੱਤੇ ਗਏ॥

### ਲਖਨਊ ਦਾ ਲਹੂ ਲੁਹਾਨ॥

ਜਦ ਦਿੱਲੀ ਪੁਰ ਇਹ ਤਲਵਾਰ ਚਲ ਰਹੀ ਸੀ ਉਸੇ ਸਮੇ ਲਖ-ਨੌਊ ਵਿੱਚ ਬੀ ਇੱਕ ਅਜਿਹੀ ਭਾਵੀ ਵਰਤੀ ਜੋ ਕਹੀ ਨਹੀਂ ਜਾਂਦੀ। ਉਹ ਇਹ ਹੈ ਕਿ ਸਰ ਹੈਨਰੀ ਲਾਰਨਸ ਜੋ ਹਿੰਦ ਵਿਖੇ (ਵੱਡਾ ਉੱਦਮੀ ਅਰ ਬਲੀ ਹਾਕਮ ਹੋਇਆ ਹੈ) ਵੈਰੀਆਂ ਦੇ ਮਕੜੀ ਅਰ ਕੀੜੀ ਦਲ ਦੇ ਸਮਾਨ ਦਲਾਂ ਨਾਲ ਲਖਨੌਊ ਵਿੱਚ ਲੜਦਾ ਰਿਹਾ, ਅਰ ਆਪਣੇ ਮੋਰਚੇ ਨੂੰ ਹੱਥੋਂ ਨਾ ਜਾਣ ਦਿੱਤਾ, ਪਰ ਅਰ-ਮਾਨ ਹੈ ਕਿ ਇਹ ਜੁਆਨ ਜੁਲਾਈ ਵਿੱਚ ਇੱਕ ਗੋਲੇ ਦੇ ਫੱਟਣ ਨਾਲ ਜਖਮੀ ਹੋਕੇ ਮਰ ਗਿਆ। ਪਰ ਫੇਰ ਬੀ ਉਸ ਦੀ ਹਿੰਮਤ ਨਾ ਮੋਈ ਸ਼ੇਰ ਦੇ ਸਮਾਨ ਉਸੇ ਥਾਉਂ ਡਟਿਆ ਰਿਹਾ। ਓੜਕ ਜਰਨੈਲ ਹੈਵਲਾਕ ਕੁਛ ਅੰਗ੍ਰੇਜੀ ਦਮੂੰ ਲੈਕੇ ਇਨ੍ਹਾਂ ਅੰਗ੍ਰੇਜਾਂ ਦੀ ਕੁਮਕ ਲਈ ਕਾਨ੍ਹਪੁਰੋਂ ਤੁਰਿਆ, ਇਹ ਜਰਨੈਲ ਪਹਿਲੇ ਤਾਂ ਦੋ ਵਾਰ ਗੰਗਾਂ ਥੋਂ ਉਤਰ ਉੱਤਰਕੇ ਰਹ ਗਿਆ, ਲਖਨੌਊ ਪਹੁੰਚਣ ਦੀ ਵੱਡੀ ਮਨਸਾ ਕੀਤੀ ਪਰ ਨਾ ਪਹੁੰਚ ਸਕਿਆ। ਪਰੰਤੂ ਤੀਜੀ ਵਾਰ ਮਾਰ ਧਾੜ ਕਰਦਾ ਵੈਰੀਆਂ ਨੂੰ ਪਾਰ ਬੁਲਾਉਂਦਾ, ਤਲਵਾਰ ਦੀ ਧਾਰ ਨਾਲ ਲਖਨੌਊ ਵਿੱਚ ਆ ਧੁੱਸਿਆ ਅਰ ਆਪਣੇ ਮਨੋਰਥ ਨੂੰ ਸਿੱਧ ਕੀਤਾ, ਅਰ ਔਟਰੱਮ ਨਾਮੇ ਜਰਨੈਲ ਨੇ ਬੀ ਹੈਵਲਾਕ ਦਾ ਸਾਥ ਨਾ ਛੱਡਿਆ। ਦੁਹਾਂ ਨੇ ਮਿਲਕੇ ਬਿਜੇ ਦੀ ਦੁੰਦਭੀ ਵਜਾਈ॥

੧੮੫੮ ਈ. ਸੰ. ਵਿੱਚ ਪੁਆੜ੍ਹੇ ਦੀ ਜੜ੍ਹ ਹੌਲੀ ੨ ਸਭ ਥਾਵਾਂ ਥੋਂ ਉੱਖੜ ਗਈ। ਅਰ ਵੈਰੀਆਂ ਦੇ ਦੋ ਚਾਰ ਤੁਮਲ ਜੋ ਬਾਕੀ ਰਹ ਗਏ ਸਨ, ਉਹ ਬੀ ਅੰਗ੍ਰੇਜ਼ੀ ਫੌਜ ਨੈ ਪਿਛਾ ਕਰਦੇ ੨ ਫੁੱਮਲਾਂ ਵਾਙੂ ਉਡਾ ਦਿੱਤੇ। ਅੰਤ ਨੂੰ ੮ ਜੁਲਾਈ ੧੮੫੯ ਈ. ਸੰ. ਨੂੰ ਗਵਰਨਰ ਜਨਰਲ ਨੈ ਇਸਤਿਹਾਰ ਦਿੱਤਾ ਕਿ ਹੁਣ ਪੁਆੜ੍ਹੇ ਦਾ ਭਾਂਬੜ ਬੁਝ ਗਿਆ ਹੈ, ਅਰ ਕਲਕਲ ਨਿੱਕਲ ਗਈ ਹੈ। ਫੇਰ ਇੱਕ ਦਿਨ ਨਿਯਤ ਕਰਕੇ ਪਰਮੇਸੁਰ ਦਾ ਧਨਵਾਦ ਕੀਤਾ ਗਿਆ, ਕਿ ਉਸ ਦੀ ਦਯਾ ਨਾਲ਼ ਦੇਸ ਵਿੱਚ ਦੂਜੀਵਾਰ ਕਲਯਾਨ ਹੋਈ ਹੈ॥

ਜਿਸ ਵਰਹੇ ਸੁਪਾਹੀ ਵਿਗੜੇ ਸਨ, ਉਸੇ ਵਰਹੇ ਹਿੰਦ ਦੀ ਅੰਗ੍ਰੇਜ਼ੀ ਫੌਜ ਨੂੰ ਦੋ ਹੋਰ ਲੜਾਈਆਂ ਅੱਗੇ ਆਈਆਂ। ਇਨ੍ਹਾਂ ਵਿੱਚੋਂ ਇੱਕ ਤਾਂ ਇਰਾਨ ਦੀ ਸੀ, ਦੂਜੀ ਚੀਨ ਦੀ। ਇਨ੍ਹਾਂ ਦੁਹਾਂ ਵਿੱਚ ਬੀ ਅੰਗ੍ਰੇਜ਼ੀ ਫੌਜ ਦਾ ਪੱਲਾ ਭਾਰਾ ਰਿਹਾ। ਭਾਵੇਂ ਇਹ ਦੋਵੇਂ ਲੜਾਈਆਂ ਕੁਛ ਭਾਰੀ ਗੱਲ ਨਹੀਂ ਸਨ, ਪਰ ਉਨ੍ਹਾਂ ਵਿੱਚੋਂ ਇੱਕ ਵੱਡਾ ਕੰਮ ਨਿੱਕਲਿਆ ਅਰਥਾਤ ਈਰਾਨ ਦੇ ਘਮਸਾਨ ਦੇ ਮੁੱਕਣ ਪੁਰ ਜੋ ਫੌਜ ਵਿਹਲੀ ਹੋਈ ਸੀ, ਅਰ ਜਿਹੜੀ ਫੌਜ ਚੀਨ ਦੀ ਮੁਹਿੰਮ ਦੀ ਲਈ ਹਿੰਦ ਸਾਗਰ ਥੋਂ ਲੰਘ ਰਹੀ ਸੀ, ਇਨ੍ਹਾਂ ਦੁਹਾਂ ਨੂੰ ਗਵਰਨਰ ਜਨਰਲ ਨੈ ਪੱਛਮੋਤਰੀ ਦੇਸ ਵਿੱਚ ਜਿੱਥੇ ਦੰਗਈਆਂ ਨੈ ਵਡਾ ਦੰਗਾ ਮਚਾ ਰਖਿਆ ਸੀ, ਅੰਗ੍ਰੇਜ਼ੀ ਫੌਜ ਦੀ ਕੁੰਮਕ ਲਈ ਝਟਪਟ ਘੱਲ ਦਿੱਤਾ॥

## ਕੰਪਨੀ ਦੀ ਹਕੂਮਤ ਦਾ ਮੁੱਕਣਾ॥

ਸੁਪਾਹੀਆਂ ਦੇ ਦੰਗੇ ਨਾਲ਼ ਜੋ ਵਿਰਾਨੀਆਂ ਹੋਈਆਂ ਉਨ੍ਹਾਂ ਥੋਂ ਇਹ ਬੀ ਇੱਕ ਸਿੱਟਾ ਨਿੱਕਲਿਆ ) ਕਿ ਇੰਗਲਿਸਤਾਨ ਦੇ ਪਾਰਲੀਮਿੰਟ ਨੈ ਪੱਕਾ ਗੁਰਮਤਾ ਸਾਜਿਆ ਭਈ ਅੱਗੇ ਨੂੰ ਹਿੰਦ ਦੀ

ਹਕੂਮਤ ਕੰਪਨੀ ਦੇ ਲਾਂਕੇ ਨਾ ਰਹੇ। ਪਰੰਤੂ ਖਾਸ ਸ੍ਰੀ ਪਟਰਾਣੀ ਵਿਕਟੋਰੀਆ ਕੈਸਰ ਹਿੰਦ ਦੇ ਬਸੀਕਾਰ ਵਿੱਚ ਆ ਜਾਵੇ। ਅਰ ਸ੍ਰੀ ਪਟਰਾਣੀ ਦੀ ਵਲੋਂ ਇੱਕ ਵਾਈਸਰਾ ਅਰਥਾਤ ਨਾਇਬ ਸਲਤਨਤ ਹਿੰਦ ਵਿੱਚ, ਅਰ ਇੱਕ ਵਜ਼ੀਰ ਇੰਗਲਿਸਤਾਨ ਵਿੱਚ ਹਿੰਦ ਦੀ ਪਾਤਸਾਹਤ ਦਾ ਸਰੰਜਾਮ ਕਰੇ। ਇਸ ਜੁਗਤ ਦੇ ਅਨੁਸਾਰ ਲਾਰਡ ਕੈਨਿੰਗ ਅੰਗ੍ਰੇਜ਼ੀ ਪਾਤਸਾਹਤ ਦਾ ਪਹਲਾ ਵਾਈਸਰਾ ਥਾਪਿਆ ਗਿਆ। ਉਸੇ ਵੇਲੇ ਥੋਂ ਹੁਣ ਤੀਕੁ ਹਰ ਗਵਰਨਰ ਜਨਰਲ ਇਸੇ ਪਦਵੀ ਥੋਂ ਵਡਿਆਇਆ ਜਾਂਦਾ ਹੈ॥

ਜਦ ੧੮੬੨ ਈ· ਸੰ· ਦੇ ਛੇਕੜ ਇਹ ਗਵਰਨਰ ਜਨਰਲ ਹਿੰਦ ਥੋਂ ਵਿਦਿਆ ਹੋਇਆ, ਤਦ ਉਸ ਦੀ ਥਾਉਂ ਲਾਰਡ ਅਲਗਨ ਵਾਈਸਰਾ ਠਹਰਾਇਆ ਗਿਆ। ਉਸ ਨੈ ਵੀਹ ਮਹੀਨੇ ਤੀਕੁ ਹਿੰਦ ਵਿੱਚ ਹਕੂਮਤ ਕੀਤੀ। ਫੇਰ ੧੮੬੪ ਈ· ਸੰ· ਵਿੱਚ ਸਰ ਜਾਨ ਲਾਰਨਸ ਜਿਸ ਨੈ ਹਿੰਦ ਦੇ ਦੰਗੇ ਵਿੱਚ ਪੰਜਾਬ ਦਾ ਚੰਗਾ ਬਾਨ੍ਹਣੂ ਬੰਨ੍ਹਿਆ ਸੀ, ਹੁਣ ਲਾਰਡ ਲਾਰਨਸ ਦੀ ਪਦਵੀ ਪਾਉਂਦਾ ਸੀ ਵਾਈਸਰਾ ਬਣਕੇ ਆਇਆ, ਅਰ ੧੮੬੮ ਈ· ਸੰ· ਤੀਕੁ ਇਸੇ ਹੁੱਦੇ ਵਿੱਚ ਟਿਕਿਆ ਰਿਹਾ। ਇਸ ਥੋਂ ਪਿਛੋ ਲਾਰਡ ਮੇਉ ਵਾਈਸਰਾ ਬਣਿਆ। ਇਸ ਨੂੰ ੧੮੭੨ ਈ· ਸੰ· ਵਿੱਚ ਇੱਕ ਹਠੀਏ ਮੁਸਲਮਾਨ ਨੈ ਜੋ ਕਾਲੇ ਪਾਣੀ ਦੀ ਸਜ਼ਾ ਪਾਕੇ ਅੰਦੀਮਨ ਵਿੱਚ ਘੱਲਿਆ ਗਿਆ ਸੀ, ਦਾਉ ਪਾਕੇ ਮਾਰ ਸਿੱਟਿਆ। ਫੇਰ ਕੁਛ ਚਿਰ ਤੀਕੁ ਇਹ ਵਾਈਸਰਾ ਦਾ ਹੁੱਦਾ ਖਾਲੀ ਰਿਹਾ। (ਇਸ ਸਮੇ ਵਿੱਚ ਪਹਲੇ ਸਰ ਜਾਨ ਸਰਟੇਚੀ, ਅਰ ਫੇਰ ਲਾਰਡ ਨੇਪੀਅਰ ਮਦਰਾਸ ਦਾ ਗਵਰਨਰ ਇਸ ਹੁੱਦੇ ਦਾ ਕੰਮ ਕਰਦਾ ਰਿਹਾ)। ਓੜਕ ਨੂੰ ਲਾਰਡ ਨਾਰਥ ਬਰੋਕ ਵਿਚ੍ਹ ਵਾਈਸਰਾ ਬਣਕੇ ਹਿੰਦ ਵਿੱਚ ਆਇਆ॥

ਕੰਪਨੀ ਦੀ ਹਕੂਮਤ ਦੇ ਅੰਤ ਹੋਣ ਥੋਂ ਪਿਛੋ ਜੋ ਵਿਰਤੰਤ ਹਿੰਦ

ਵਿੱਚ ਹੋਏ ਹਨ, ਓਹ ਇਤਨੇ ਸੱਜਰੇ ਹਨ ਜੋ ਉਨਾਂ ਨੂੰ ਇਸ ਇਤਹਾਸ ਵਿੱਚ ਪਰਕਾਸ ਕਰਨਾ ਵਧੀਕੀ ਹੈ ॥

ਭੋਗ ਪੈਲਾ ॥

ਲਾਰਡ ਕੈਨਿੰਗ ਨੇ ਵਿਲਾਇਤ ਜਾਣ ਥੋਂ ਪਹਲੇ ਜੋ ਵੱਡੇ ਵੱਡੇ ਸਰਕਾਰੀ ਕੰਮ ਕਿੱਤੇ ਸਨ ਉਨਾਂ ਵਿੱਚੋਂ ਇਕ ਇਹ ਬੀ ਸੀ, ਭਈ ਸਰਕਾਰ ਅੰਗ੍ਰੇਜੀ ਦੇ ਮਸੂਲ ਦਾਇਕ ਰਾਜੇ ਜੋ ਹਿੰਦ ਦੇ ਹਾਕਮ ਹੋਕੇ ਦੰਗੇ ਦੇ ਵੇਲੇ ਚੰਗੇ ਸਰਕਾਰ ਦੇ ਦਰਦੀ ਅਰ ਟਹਲੂਏ ਬਣੇ ਰਹੇ ਸਨ, ਉਨ੍ਹਾਂ ਨੂੰ ਸਨਦਾਂ ਦਿੱਤੀਆਂ, ਜਿਨਾਂ ਥੋਂ ਉਹ ਬ੍ਰਿਟਸ ਰਖਤ ਰਾਜ ਕਹਾਏ ਗਏ, ਅਰ ਉਨ੍ਹਾਂ ਦੀ ਇਹ ਖਾਤਰਜਮਾ ਕੀਤੀ ਗਈ, ਭਈ ਜੋ ਰਾਜੇ ਜਿਚੁਰ ਉਹ ਆਪਣੇ ਕਰਾਰਾਂ ਪੁਰ ਤਕੜੇ ਅਰ ਸ੍ਰੀ ਵਿਕਟੋਰੀਆ ਕੈਸਰ ਹਿੰਦ ਦੇ ਅਨੁਕੂਲ ਰਹਣ, ਤਿਚਰ ਉਨ੍ਹਾਂ ਦੀ ਪ੍ਰਭਤਾਈ ਅਰ ਚੈਨ ਵਿੱਚ ਕੁਛ ਫਦੂਲ ਨਾ ਪਵੇਗਾ, ਅਰ ਪੁੱਤ੍ਰ ਦੇ ਨਾ ਹੋਣ ਕਰਕੇ ਹੋਰ ਕਿਸੇ ਨੂੰ ਲੈਪਾਲਕ ਥਾਪਕੇ ਰਾਜ ਦੀ ਵਾਰਸੀ ਦੇ ਸਕਣਗੇ ।

ਪਹਲੀ ਨਵੰਬਰ ੧੮੫੮ ਈ. ਸੰ. ਵਿਖੇ ਹਿੰਦ ਦੇ ਸਾਰੇ ਨਗਰਾਂ ਅਰ ਹਿੰਦੁਸਤਾਨੀ ਦਰਬਾਰਾਂ ਵਿੱਚ ਸ੍ਰੀ ਪਟਰਾਣੀ ਕੈਸਰ ਹਿੰਦ ਦੀ ਵਲੋਂ ਇੱਕ ਇਸਤਿਹਾਰ ਹਿੰਦ ਦੀਆਂ ਸਾਰੀਆਂ ਬੋਲੀਆਂ ਵਿੱਚ ਉਲਥਾ ਕਰਕੇ ਸੁਣਾਇਆ ਗਿਆ। ਜਿਸ ਦੇ ਅਨੁਸਾਰ ਸ੍ਰੀ ਮਹਾਰਾਣੀ ਨੈ ਹਿੰਦ ਦੇ ਕਰੋੜਾਂ ਵਸਕੀਣਾਂ ਨੂੰ ਆਪਣੀ ਕ੍ਰਿਪਾ ਕਟਾਛ ਦੇ ਹੇਠ ਰੱਖਿਆ, ਅਰ ਭਲੀ ਪ੍ਰਕਾਰ ਉਨਾਂ ਪੁਰ ਸਿੱਕਾ ਤੋਰਿਆ, ਜਿਸ ਦੇ ਕਾਰਣ ਅੰਗ੍ਰੇਜੀ ਪਾਤਸਾਹਤ ਦੀ ਸਦਾ ਚੜ੍ਹਦੀ ਕਲਾ ਰਹੇ। ਸ੍ਰੀ ਮਹਾਰਾਣੀ ਕੈਸਰ ਹਿੰਦ ਦੀ ਕਿਰਪਾਲੂ ਬਚਨਾਂ ਥੋਂ ਲੋਕਾਂ ਦਾ ਵੱਡਾ ਦਿਲ ਠੌਰ ਆਇਆ ਅਰ ਧੀਰਜ ਹੋਇਆ, ਭਈ ਜਿਸ ਪਰਕਾਰ ਸਾਡੀ ਪਾਤ-

ਸਾਹਲੀ ਇੰਗਲਸੀਆ ਦੀ ਸਕਤ ਅਰ ਸੂਰਮਤਾ ਸਾਰੇ ਵੈਰੀਆਂ ਪੁਰ ਰਣਖੇਤਾਂ ਵਿੱਚ ਰਹੀ ਹੈ, ਉਸੇ ਤਰਾਂ ਉਸ ਦਾ ਧਿਆਨ ਪਰਜਾ ਦੀ ਭਲਾਈ ਅਰ ਨਿਆਉਂ ਦੀ ਵਲ ਤਤਪਰ ਰਹਿੰਦਾ ਹੈ। ਹੁਣ ਅਸੀਂ ਇਸ ਇਸਤਿਹਾਰ ਦੀ ਛੇਕੜਲੀ ਲਿਖਤ ਲਿਖਕੇ ਅਸੀਂ ਇਸ ਇਤਹਾਸ ਦਾ ਭੋਗ ਪਾਉਂਦੇ ਹਾਂ। ਉਹ ਲਿਖਤ ਇਹ ਹੈ ਕਿ "ਜਦ ਭਗਵਾਨ ਦੀ ਦਇਆ ਨਾਲ ਹਿੰਦ ਵਿਖੇ ਫੇਰ ਅਮਨ ਚੈਨ ਹੋ ਜਾਵੇ, ਤਦ ਸਾਡੀ ਮਨ ਦੀ ਮਨਸਾ ਹੈ ਕਿ ਜੋ ਕੰਮ ਅਰਾਮ ਦੇ ਸਮੇ ਵਿੱਚ ਹੋਇਆ ਕਰਦੇ ਹਨ, ਉਨਾਂ ਦੀ ਵਲ ਹਿੰਦ ਦੀ ਪਰਜਾ ਨੂੰ ਪਰੇਰੀਏ, ਅਰ ਜਿਨਾਂ ਕੰਮਾਂ ਕੀਤਿਆਂ ਜਣੇ ਖਣੇ ਨੂੰ ਲਾਭ ਪਹੁੰਚੇ, ਉਨਾਂ ਦਾ ਵਾਧਾ ਕਰੀਏ, ਅਰ ਹਿੰਦ ਦੀ ਪਾਤਸਾਹਤ ਦਾ ਬਾਨਣੂ ਇਸ ਤਰਾਂ ਬੰਨੀਏ ਕਿ ਸਾਡੀ ਸਾਰੀ ਹਿੰਦ ਦੀ ਲੁਕਾਈ ਨੂੰ ਲਾਭ ਹੋਵੇ। ਖਲਕਤ ਦਾ ਪਰਸਿੰਨ ਰਹਣਾ ਸਾਡੀ ਪਾਤਸਾਹਤ ਦੀ ਦਿਰੜਤਾਈ ਹੈ। ਉਸ ਦੀ ਰਜਾਵੰਦੀ ਸਾਡਾ ਧੀਰਜ ਹੈ। ਉਸ ਦੀ ਹਿਸਾਨਵੰਦੀ ਸਾਡੇ ਉਮਦੇ ਹਥੀਆਰ ਹਨ। ਅਕਾਲਪੁਰਖ ਸਾਨੂੰ ਅਰ ਸਾਡੇ ਹੇਠ ਦੇ ਹਾਕਮਾਂ ਨੂੰ ਨੇਕੀ ਦੇਵੇ ਕਿ ਪਰਜਾ ਦੇ ਲਾਭ ਦੇ ਵਿਖੇ ਜੋ ਸਾਡੀ ਤਾਉਲੀ ਹੈ ਉਸ ਨੂੰ ਤੋੜ ਪਹੁੰਚਾਈਏ॥

---

# ਪਹਲਾ ਸੋਮ॥

## ਸੰਸਕ੍ਰਿਤ ਦੀ ਉੱਤਮ ਵਿਦਯਾ॥

ਹਿੰਦੂ ਧਰਮ ਦੀ ਉੱਤਮ ਵਿਦਯਾ ਨੂੰ ਦੋ ਭਾਗਾਂ ਵਿੱਚ ਵੰਡਿਆ ਹੈ। ਪਹਲੇ ਸ੍ਰੁਤੀ ਅਰਥਾਤ ਈਸੁਰੀਜ ਕ੍ਰਿਤ, ਦੂਜੇ ਸਿਮ੍ਰਤੀ ਅਰਥਾਤ ਇਤਹਾਸ ਜਾਂ ਕਹਾਣੀਆਂ। ਇਨ੍ਹਾਂ ਵਿੱਚੋਂ ਪਹਲੇ ਪਰਕਾਰ ਵਿੱਚ ਤਾਂ ਵੇਦਾਂ ਦੀਆਂ ਸੰਹਿਤਾਂ ਅਰ ਬ੍ਰਾਹਮਣ ਸਾਮਲ ਹਨ। ਦੂਜੇ ਪਰਕਾਰ ਵਿੱਚ ਅਨਗਿਣਤ ਪੁਸਤਕ ਹਨ ਜੋ ਵੇਦਾਂ ਦਾ ਸੋਮ ਗਿਣਿਆ ਜਾਂਦਾ ਹੈ, ਇਨ੍ਹਾਂ ਸਭਨਾਂ ਨੂੰ ਧਰਮ ਸਾਸਤ੍ਰ ਆਖਦੇ ਹਨ॥

ਵੇਦ ਚਾਰ ਹਨ—ਉਨ੍ਹਾਂ ਦੇ ਨਾਉਂ ਏਹ ਹਨ—ਰਿਗਵੇਦ, ਯਜੁਰਵੇਦ, ਸਾਮਵੇਦ ਅਥਰਬਨਵੇਦ। ਇਨ੍ਹਾਂ ਵਿੱਚੋਂ ਹਰੇਕ ਵੇਦ ਦੇ ਦੋ ਹਿੱਸੇ ਹਨ—ਪਹਲੇ ਭਜਨ ਜਾਂ ਮੰਤ੍ਰ—ਜਿਸ ਨੂੰ ਸੰਹਿਤਾ ਆਖਦੇ ਹਨ, ਇਨ੍ਹਾਂ ਵਿੱਚ ਉਨ੍ਹਾਂ ਦੇ ਕਵੀਸਰਾਂ ਦੀਆਂ ਲੋੜਾਂ ਅਰ ਪਰਾਰਥਨਾਂ ਸਾਮਲ ਹਨ, ਜਿਨ੍ਹਾਂ ਥੋਂ ਇਸ ਸਮੇ ਦੇ ਲੋਕਾਂ ਦੀ ਆਪੋ ਵਿੱਚ ਮਿਲਜੁਲਕਰ ਰਹਣ ਦਾ ਸਮਾਚਾਰ ਪਾਇਆ ਜਾਂਦਾ ਹੈ। ਦੂਜੇ ਹਿੱਸੇ ਨੂੰ ਬ੍ਰਾਹਮਣ ਆਖਦੇ ਹਨ, ਉਨ੍ਹਾਂ ਵਿੱਚ ਬਹੁਧਾ ਧਰਮਰੀਤਾਂ ਦਾ ਵੇਰਵਾ ਹੈ॥

ਇਨ੍ਹਾਂ ਪੁਸਤਕਾਂ ਵਿੱਚੋਂ ਰਿਗ ਵੇਦ ਜੋ ਸਭ ਥੋਂ ਪ੍ਰਾਤਨ ਵੇਦ ਹੈ ਉਸ ਦੇ ਮੰਤ੍ਰ ਸਭ ਥੋਂ ਸਿਰੋਮਣ ਹਨ, ਅਰ ਆਰਜ ਭਾਖਾ ਵਿੱਚ ਜਿਤਨੇ ਪੁਸਤਕ ਹਨ, ਰਿਗ ਵੇਦ ਉਨ੍ਹਾਂ ਸਭਨਾਂ ਥੋਂ ਪ੍ਰਾਤਨ ਹੈ, ਉਸ ਨੂੰ ਈ. ਸੰ. ਥੋਂ ਚੌਦਾਂ ਸੌ ਵਰਹੇਕੁ ਪਹਲੇ ਦਾ ਸਮਝਦੇ ਹਨ। ਉਸ ਦੇ ਮੰਤ੍ਰਾਂ ਵਿੱਚ ਵੱਡੀਆਂ ਵੱਡੀਆਂ ਪਰਗਟ ਕੁਦਰਤਾਂ ਵਿੱਚੋਂ ਕਿਸੇ ਨੂੰ ਪੂਜ ਜਾਂ ਦੇਵਤਾ ਮੰਨਕੇ ਨਾਉਂ ਦਿੱਤਾ ਗਿਆ ਹੈ। ਇਨ੍ਹਾਂ

ਦੇਵਤਾਂ ਦੇ ਨਾਉਂ ਏਹ ਹਨ, ਇੰਦਰ ਅਰਥਾਤ ਅਕਾਸ਼ ਦਾ ਦੇਵਤਾ ਜੋ ਈਸਰ ਦੇ ਵਿਸ਼ੇਖਣਾਂ ਨਾਲ ਵਡਿਆਇਆ ਗਿਆ ਹੈ। ਅਗਨੀ ਅਰਥਾਤ ਅੱਗ ਦਾ ਦੇਵਤਾ। ਵਰਨ, ਅਰਥਾਤ ਅਕਾਸ਼ ਅਰ ਮੀਂਹ ਦਾ ਦੇਵਤਾ। ਸਵਿੱਤ੍ਰ, ਸੂਰਜ, ਮਿੱਤ੍ਰ, ਏਹ ਤਿੰਨੇ ਸੂਰਜ ਦੇ ਨਾਉਂ ਹਨ। ਵਾਯੂ ਅਰਥਾਤ ਪੌਣ ਦਾ ਦੇਵਤਾ। ਮਰੱਤ ਅਰਥਾਤ ਹਨੇਰੀ ਦਾ ਦੇਵਤਾ। ਊਸ਼ਾ ਅਰਥਾਤ ਨੂਰ ਦਾ ਤੜਕਾ। ਇਨ੍ਹਾਂ ਥੋਂ ਵਧੀਕ ਆਸ੍ਵਨ ਹੋਰ ਹੋਰ ਬੀ ਬਾਹਲੇ ਦੇਵਤੇ ਹਨ ॥

ਧਰਮਸ਼ਾਸਤ੍ਰ ਦੇ ਪੁਸਤਕ ਬੀ ਭਾਵੇਂ ਬਹੁਤ ਪੁਰਾਣੇ ਹਨ ਪਰ ਵੇਦਾਂ ਦੇ ਬ੍ਰਾਹਮਣਾਂ ਦੇ ਬਰਾਬਰ ਪੁਰਾਣੇ ਨਹੀਂ ਹਨ ਇਨ੍ਹਾਂ ਦੇ ਚਾਰ ਭਾਗ ਹਨ। ਪਹਲੇ ਵੇਦਾਂਤ, ਦੂਜੇ ਚਾਰ ਉਪਵੇਦ, ਤੀਜੇ ਛੀ ਵੇਦਾਂਗ। ਚੌਥੇ ਚਾਰ ਉਪਾਂਗ। ਛੀ ਵੇਦਾਂਗਾਂ ਵਿੱਚੋਂ ਤੀਜੇ ਵੇਦਾਂਗ ਦਾ ਨਾਉਂ ਵ੍ਯਾਕਰਣ ਹੈ। ਪਾਣਨੀਜ, ਜੋ ਵ੍ਯਾਕਰਣ ਵਿੱਚ ਵੱਡਾ ਪੰਡਿਤ ਹੋਇਆ ਹੈ, ਉਸ ਦੀ ਰਚਨਾ ਕੌਮਦੀ ਨਾਮੇ ਵ੍ਯਾਕਰਣ ਵੱਡਾ ਸ਼ਰੇਸ਼ਟ ਹੈ। ਅਰ ਇਹ ਸਮਝਦੇ ਹਨ ਕਿ ਪਾਣ-ਨੀਜ ਬੋਧਧਰਮ ਦਾ ਰਚਨਹਾਰ ਬੁੱਧ ਥੋਂ ਕੁਛ ਪਹਲੇ ਹੋਇਆ ਹੈ ॥

ਵੇਦਾਂਗਾਂ ਵਿੱਚੋਂ ਜੋ ਛੇਕੜਲਾ ਅੰਗ ਜੋਤਸ਼ ਵਿਦਿਆ ਹੈ, ਇਸ ਵਿਦ੍ਯਾ ਦੀ ਵੱਡੀ ਪੁਰਾਣੀ ਪੋਥੀ ਜੋ ਪਰਗਟ ਹੈ ਉਹ ਪਰਾ-ਸਰ ਦੀ ਰਚੀ ਹੋਈ ਹੈ। ਪਰੰਤੂ ਆਰਯਾਭਟ ਜੋ ਈ. ਸੰ. ੫੦੦ ਵਿੱਚ ਹੋਇਆ ਹੈ ਜੋਤਸ਼ ਦਾ ਵੱਡਾ ਕਵੀਸਰ ਗਿਣਿਆ ਜਾਂਦਾ ਹੈ। ਉਸ ਨੇ ਧਰਤੀ ਦੇ ਪ੍ਰਤਿਦਿਨ ਗੋਲ ਭੌਣ ਦਾ ਵਿਰਤੰਤ ਲਿਖਿਆ ਹੈ। ਅਰ ਹੋਰ ਕਈ ਗੱਲਾਂ ਬੀ ਜੋ ਉਸ ਸਮੇ ਬਿਰਧੀ ਦੀਆਂ ਸਨ ਲੱਭੀਆਂ ਹਨ। ਇਸ ਵਿਦ੍ਯਾ ਵਿੱਚ ਇੱਕ ਹੋਰ ਕਵੀਸਰ ਭਾਸਕਰਾ ਚਾਰਜ ੧੧੦੦ ਈ· ਸੰ· ਦੇ ਲਗਭਗ ਬਿਦਰ ਨਾਮੇ ਦੱਖਣੀ ਨਗਰ ਵਿਖੇ ਉਤਪਤ ਹੋਇਆ, ਕਹੰਦੇ ਹਨ ਕਿ ਉਸ

ਨੈ ਗਲਤਵਿਦਯਾ ਦੀ ਇੱਕ ਅਜਿਹੀ ਰੀਤ ਕੱਢੀ ਸੀ ਜੋ ਵਰਤਮਾਨ ਦੇ ਯੂਰਪੀ ਗਲਤਾਦਿ ਵਿਦਯਾ ਪ੍ਰਬੀਨ ਲੋਕਾਂ ਦੀ ਰੀਤ ਨਾਲ ਬਹੁਤ ਸਾਂਗੋਪਾਂਗ ਹੈ।

ਉਪਾਂਗਾ ਦੀਆਂ ਚਾਰ ਡੌਲਾਂ ਏਹ ਹਨ, ਪਹਲੇ ਪੁਰਾਨ ਅਰਥਾਤ ਇਤਹਾਸ, ਦੂਜੇ ਨਯਾਇ ਅਰਥਾਤ ਯੁਕਤਿ ਸਾਸਤ੍ਰ, ਤੀਜੇ ਮੀਮਾਂਸਾ ਅਰਥਾਤ ਗਯਾਨਕਾਂਡ, ਚੌਥੇ ਧਰਮ ਸਾਸਤ੍ਰ ਅਰਥਾਤ ਕਰਮਕਾਂਡ, ਇਸ ਚੌਥੀ ਤਰਾਂ ਵਿਚ ਅੱਤ ਉੱਘੀ ਪੋਥੀ ਮਨੂ ਦਾ ਧਰਮ ਸਾਸਤ੍ਰ ਹੈ ਜੋ ਤੈਤਰੀ ਸੰਪ੍ਰਦਾਯ ਦੇ ਇੱਕ ਸ਼੍ਰੇਣ ਅਰਥਾਤ ਮਾਨਵਾਂ ਦੇ ਨੇੜੇ ਪ੍ਰਮਾਣੀਕ ਧਰਮਸਾਸਤ੍ਰ ਹੈ॥

ਮਹਾਭਾਰਤ ਅਰ ਰਾਮਾਯਣ ਜੋ ਦੋ ਵੱਡੇ ਨਾਮੀ ਛੰਦਬਧ ਪੁਸਤਕ ਹਨ, ਉਨ੍ਹਾਂ ਦਾ ਵੇਰਵਾ ਪਹਲੇ ਪਰਬ ਦੇ ਦੂਜੇ ਧਿਆਉ ਵਿੱਚ ਅਰ ਪੁਰਾਣਾਂ ਦਾ ਵਿਰਤੰਤ ਸੱਤਵੇਂ ਧਿਆਉ ਵਿੱਚ ਆ ਚੁੱਕਾ ਹੈ। ਪਰ ਇਨ੍ਹਾਂ ਪੁਸਤਕਾਂ ਦੇ ਸਮੇ ਥੋਂ ਬਹੁਤ ਪਿਛੇ ਬੀ ਬਾਜੇ ਵੱਡੇ ਨਾਮੀਂ ਕਵੀਸਰ ਹੋਏ ਹਨ, ਜਿਨ੍ਹਾਂ ਨੈ ਇਸ ਤਰਾਂ ਦੀ ਕਵਤਾ ਰਚੀ ਹੈ॥

ਪਹਲੇ ਕਾਲੀਦਾਸ ਨਾਟਕ ਦਾ ਰਚਨਹਾਰ ਅਰ ਹਿੰਦ ਦਾ ਸੇਖਸ-ਪੀਅਰ(੧) ਸਮਝਿਆ ਜਾਂਦਾ ਹੈ। ਉਸ ਦੇ ਗ੍ਰੰਥਾਂ ਵਿੱਚੋਂ ਰਘੁਬੰਸ ਸੁੰਦਰ ਅਲੋਕਕ ਗ੍ਰੰਥ ਹੈ। ਇਸ ਵਿੱਚ ਰਾਜਾ ਰਘੁ ਦੇ ਪਿਤਾ ਰਾਜਾ ਦਿਲੀਪ ਥੋਂ ਲੈਕੇ ਰਾਮਚੰਦ੍ਰ ਦੇ ਕੁਟੰਬ ਦੀ ਕਥਾ ਅਰ ਉਸ ਦੇ ਦਾਦੇ ਰਘੁ ਦੇ ਜੁੱਧਾਂ ਦਾ ਪ੍ਰਸੰਗ ਹੈ। ਰਘੁਬੰਸ ਆਦਕ ਕਾਲੀਦਾਸ ਦੀ ਰਚਨਾ ਵਿਚ ਇਹ ਵੱਡੀ ਗੱਲ ਹੈ ਕਿ ਉਸ ਦੇ ਆਸੇ ਖਾਸੇ ਪਵਿਤ੍ਰ ਹਨ, ਅਰ ਜਿਨ੍ਹਾਂ ਦੀ ਉਸ ਵਿੱਚ ਕਥਾ ਹੈ ਓਹ ਵੱਡੇ ਧਰਮੀ ਅਰ ਕਿਰਪਾਲੂ ਹਨ। ਕਾਲੀਦਾਸ ਦੀ ਰਚਨਾ ਵਿੱਚੋਂ ਇਕ ਪੋਥੀ ਕੁਮਾਰ-

(੧) ਵਿਲਿਅਮ ਸੇਖਸਪੀਅਰ ਇੰਗਲਿਸਤਾਨ ਵਿਚ ਨਾਟਕ ਦਾ ਇੱਕ ਕਵੀਸਰ ਅਲੋਕਕ ਹੋ ਚੁੱਕਾ ਹੈ॥

ਸੰਭਵ ਹੈ ਜਿਸ ਵਿੱਚ ਜੰਗ ਦੇ ਦੇਵਤਾ ਕਾਰਤਿਕਯਾ ਦੀ ਜਨਮਕਥਾ ਹੈ। ਇਸ ਥੋਂ ਬਾਝ ਹੋਰ ਕਈ ਸੁਰਮਿਆਂ ਦੇ ਕਾਬ ਉਸ ਨੈ ਰਚੇ ਹਨ। ਕਾਲੀਦਾਸ ਥੋਂ ਵੱਖਰੇ ਹਿੰਦ ਦੇ ਸੰਗ੍ਰਾਮ ਰਚਨਹਾਰ ਕਵੀ ਏਹ ਹਨ। ਭਾਰਵ, ਸ੍ਰੀ ਹਰਸ, ਮਾਘ, ਅਤੇ ਕਾਲੀਦਾਸ। ਅਰ ਇਨਾਂ ਤਿੰਨਾਂ ਦੇ ਗ੍ਰੰਥ ਮਹਾ ਕਾਬ ਅਰਥਾਤ ਸਿਰੋਮਣ ਗ੍ਰੰਥ ਕਹਾਉਂਦੇ ਹਨ। ਭਾਰਵ ਦੀ ਇੱਕ ਰਚਨਾ ਦਾ ਨਾਉਂ ਕਿਰਾਤਾਰਜੁਨ ਹੈ, ਉਸ ਵਿੱਚ ਸਿਵ ਅਰ ਅਰਜਨ ਦੀ ਉਸ ਲੜਾਈ ਦੀ ਕਥਾ ਹੈ ਜਿਸ ਵਿੱਚ ਸਿਵ ਨੈ ਕਿਰਾਤ ਅਰਥਾਤ ਜੰਗਲੀ ਸਿਕਾਰੀ ਦਾ ਭੇਸ ਕਰਕੇ ਅਰਜਨ ਨਾਲ਼ ਮੱਥਾ ਲਾਇਆ ਸੀ। ਸ੍ਰੀ ਹਰਸ ਦਾ ਰਚਿਆ ਹੋਇਆ ਨੈਖਧ-ਚਰਤ ਨਾਮੇ ਵੱਡਾ ਕਾਬ ਹੈ, ਇਸ ਵਿੱਚ ਨੈਖਧ ਦੇਸ ਦੇ ਰਾਜਾ ਨਲ ਦੇ ਜੂਏਆਂ ਦਾ ਬਿਰਤੰਤ ਹੈ। ਮਾੱਘ ਕਵੀ ਨੈ ਸਿਸਪਾਲ ਦੇ ਮਰਨ ਦਾ ਹਾਲ ਇੱਕ ਸਿਸਪਾਲ ਬਧ ਨਾਮੇ ਗ੍ਰੰਥਾਂ ਵਿੱਚ ਲਿਖਿਆ ਹੈ। ਪੰਜਵਾਂ ਸੋਮਦੇਵ ਨਾਮੇ ਬੀ ਇੱਕ ਕਵੀਸਰ ਹੋਇਆ ਹੈ ਜਿਸ ਨੈ ਬ੍ਰਿਹਤ ਕਥਾ ਨਾਮੇ ਗ੍ਰੰਥ ਰਚਿਆ ਹੈ॥

ਹੁਣ ਨਾਟਕ ਦੇ ਕਵੀਸਰਾਂ ਦਾ ਵੇਰਵਾ ਕੀਤਾ ਜਾਂਦਾ ਹੈ। ਇਨਾਂ ਵਿੱਚੋਂ ਕਾਲੀਦਾਸ ਸਭ ਥੋਂ ਵਧੀਕ ਕਵੀਸਰ ਅਰ ਬ੍ਰਿਕਮਾਜੀਤ ਰਾਜਾ ਧਿਰਾਜ ਦੇ ਦਰਬਾਰ ਦਾ ਇੱਕ ਰਤਨ ਸਮਝਿਆ ਜਾਂਦਾ ਹੈ। ਉਸ ਦੀ ਕਵੀਸੁਰੀ ਸਕੁੰਤਲਾ ਨਾਮੇ ਇੱਕ ਉਮਦਾ ਨਾਟਕ ਹੈ, ਜੋ ਮਹਾਭਾਰਥ ਥੋਂ ਲੀਤਾ ਗਿਆ ਹੈ, ਇਸ ਦਾ ਆਸਾ ਅਜਿਹਾ ਡੂੰਘਾ ਹੈ ਜੋ ਉਸ ਦਾ ਉਲਥਾ ਅੰਗ੍ਰੇਜ਼ੀ, ਫਰਾਂਸੀਸੀ, ਬੰਗਾਲੀ, ਹਿੰਦੀ, ਹੋਰ ਕਈ ਬੋਲੀਆਂ ਵਿੱਚ ਬੀ ਹੋ ਗਿਆ ਹੈ, ਉਸ ਦਾ ਸੰਖਲ ਇਹ ਹੈ ਕਿ ਵਿਸ੍ਵਾਮਿਤ੍ਰ ਰਿਖੀ ਬਨ ਵਿਖੇ ਤਪ ਕਰਦਾ ਸੀ। ਉਸ ਦੇ ਤਪ ਵਿੱਚ ਭੰਗ ਪਾਉਣ ਲਈ ਇੰਦ੍ਰ ਨੈ ਮੇਨਕਾ ਨਾਮੇ ਇੱਕ ਅਪਸਰਾ ਉਸ ਦੇ ਕੋਲ਼ ਘੱਲੀ। ਗੱਲ ਕਾਹਦੀ, ਉਸ ਅਪਸਰਾ ਦੇ

ਪੇਟੋਂ ਸਕੁੰਤਲਾ ਜੰਮੀ। ਇਸ ਥੋਂ ਪਿਛੇ ਵਿਸ੍ਵਾਮਿਤ੍ਰ ਫੇਰ ਤਪ ਵਿੱਚ ਮਗਨ ਹੋਇਆ ਅਰ ਮੇਨਕਾ ਸੁਰਗ ਨੂੰ ਪਰ੍ਤ ਵਾਚੀ। ਓੜਕ ਸਕੁੰਤਲਾ ਨੂੰ ਕਨਵ ਰਿਖੀ ਨੈ ਧਰਮਪੁਤ੍ਰੀ ਬਣਾਇਆ। ਫੇਰ ਰਾਜਾ ਦੁਸਜੰਤ ਨਾਲ ਇਸ ਕੁੜੀ ਦਾ ਗੰਧਰਬੀ ਵਿਆਹ ਹੋ ਗਿਆ। ਦੁਰਬਾਸਾ ਰਿਖੀ ਨੈ ਉਸ ਨੂੰ ਇਹ ਸ੍ਰਾਪ ਦੇ ਦਿੱਤਾ ਸੀ ਜੋ ਤੇਰਾ ਭਰਤਾ ਤੈ ਨੂੰ ਭੁੱਲ ਜਾਵੇਗਾ, ਪਰ ਇਹ ਫੇਰ ਵੱਡਾ ਕਰੜਾ ਸੀ, ਇਸ ਲਈ ਕਿਰਪਾਲ ਹੋਕੇ ਪਿੱਛੋਂ ਵਰ ਦਿੱਤਾ, ਭਈ ਜਦ ਰਾਜਾ ਦੁਸਜੰਤ ਇਸ ਛੱਲੇ ਨੂੰ ਜੋ ਤੈ ਨੂੰ ਦਿੰਦਾ ਹਾਂ ਵੇਖੇਗਾ, ਫੇਰ ਤੈ ਨੂੰ ਯਾਦ ਕਰ ਲਵੇਗਾ ਅਰ ਸਿਞਾਣ ਲਵੇਗਾ। ਅਚਾਨਕ ਇਹ ਛੱਲਾ ਸਕੁੰਤਲਾ ਦੇ ਹੱਥੋਂ ਇੱਕ ਤਲਾਉ ਵਿੱਚ ਡਿਗ ਪਿਆ। ਅਰ ਉਸ ਨੂੰ ਭਰਤਾ ਦੇ ਭੁੱਲ ਜਾਣ ਥੋਂ ਵੱਡਾ ਦੁੱਖ ਅਰ ਸੋਕ ਰਿਹਾ, ਅਰ ਓੜਕ ਉਹ ਛੱਲਾ ਇੱਕ ਮੱਛੀ ਦੇ ਢਿੱਡੋਂ ਨਿੱਕਲਿਆ, ਅਰ ਸਕੁੰਤਲਾ ਨੂੰ ਉਸ ਦੇ ਕੰਤ ਨੈ ਪਛਾਣ ਲੀਤਾ, ਫੇਰ ਦੁਹਾਂ ਨੈ ਮਿਲਕੇ ਅਨੰਦ ਨਾਲ ਜੀਉਣ ਕੀਤਾ। ਰਾਜਾ ਦੁਸ੍ਯੰਤ ਅਰ ਸਕੁੰਤਲਾ ਥੋਂ ਇੱਕ ਪੁਤ੍ਰ ਜੰਮਿਆ, ਜਿਸ ਦਾ ਨਾਉਂ ਰਾਜਾ ਭਰਤ ਰੱਖਿਆ ਗਿਆ। ਕੈਰਵ ਅਤੇ ਪੰਡਵ ਜੋ ਆਪੋ ਵਿੱਚ ਮਹਾਭਾਰਥ ਕਰਕੇ ਮੋਏ ਇਸੇ ਦੀ ਪੀਹੜੀ ਵਿੱਚੋਂ ਸਨ। ਇਹ ਗੱਲ ਬੀ ਕਥਨ ਜੋਗ ਹੈ ਜੋ ਇਸ ਨਾਟਕ ਵਿੱਚ ਉੱਚੀਆਂ ਜਾਤਾਂ ਦੀ ਭਾਖਾ ਤਾਂ ਉਮਦੀ ਸੰਸਕ੍ਰਿਤ ਵਿੱਚ ਲਿਖਤ ਹੈ, ਅਰ ਨੀਚ ਜਾਤਾਂ ਦੀ ਪ੍ਰਾਕ੍ਰਿਤ ਵਿੱਚ ਜੋ ਵਿਗੜੀ ਹੋਈ ਸੰਸਕ੍ਰਿਤ ਹੈ॥

ਕਾਲੀਦਾਸ ਨੈ ਇੱਕ ਹੋਰ ਨਾਟਕ ਰਚਿਆ ਹੈ ਜਿਸ ਦਾ ਨਾਉਂ ਵਿਕ੍ਰਮ ਉਰਬਸੀ ਹੈ। ਉਸ ਵਿੱਚ ਪ੍ਰਯਾਗ ਦੇ ਰਾਜਾ ਵਿਕ੍ਰਮ ਅਰ ਉਰਬਸੀ ਅਪਸਰਾ ਦੇ ਇਸਕ ਦੀ ਕਹਾਣੀ ਹੈ, ਇਹ ਅਪਸਰਾ ਇੱਕ ਬ੍ਰਿਛ ਦੀ ਵੇਲ ਦੀ ਸੂਰਤ ਬਣ ਗਈ ਸੀ॥

ਹੁਣ ਸੰਸਕ੍ਰਿਤ ਦੇ ਛੀ ਹੋਰ ਨਾਟਕਾਂ ਦੀ ਪੋਥੀ ਖੋਲਣੀ ਬਾਕੀ ਹੈ, ਉਨਾਂ ਵਿੱਚੋਂ ਪਹਲੇ ਦਾ ਨਾਉਂ ਮਾਲਤੀ ਮਾਧੋ ਹੈ ਜਿਸ ਦਾ ਕਵੀਸਰ ਭੂਆਭੂਤੀ ਬਰਾਰ ਦਾ ਰਹਣਵਾਲਾ ਬ੍ਰਾਹਮਣ ਸੀ। ਇਹ ਬੀ ਛੰਦ ਪ੍ਰਬੰਧ ਵਿੱਚ ਅਜਿਹਾ ਪ੍ਰਬੀਨ ਸੀ ਕਿ ਮਾਨੋ ਦੂਜਾ ਕਾਲੀ-ਦਾਸ ਸੀ। ਉਸ ਨੈ ਦੋ ਹੋਰ ਬੀ ਨਾਮੀਂ ਨਾਟਕ ਰਚੇ ਹਨ ਜਿਨਾਂ ਵਿੱਚੋਂ ਇੱਕ ਦਾ ਨਾਉਂ ਉਤ੍ਰਰਾਮਚਰਿਤ੍ਰ ਹੈ ਅਰ ਦੂਜੇ ਦਾ ਨਾਉਂ ਮਹਾਂ-ਬੀਰ ਚਰਿਤ੍ਰ। ਉਤ੍ਰਰਾਮਚਰਿਤ੍ਰ ਦੀ ਕਥਾ ਰਾਮਾਯਣ ਦੇ ਸੱਤਵੇਂ ਕਾਂਡ ਥੋਂ ਲੀਤੀ ਗਈ ਹੈ। ਚੌਥਾ ਨਾਟਕ ਜਿਸ ਦਾ ਨਾਉਂ ਮੁਦ੍ਰਾ-ਰਾਖਸ ਹੈ ਵਿਸਾਖਦੱਤ ਦਾ ਰਚਿਆ ਹੋਇਆ ਹੈ। ਇਸ ਵਿੱਚ ਉਸ ਰਾਜ ਦੇ ਉਲਟ ਪੁਲਟ ਦੀ ਲਿਖਤ ਹੈ ਜਿਸ ਵਿੱਚ ਮਗਧ ਦੇ ਰਾਜਾ ਨੰਦ ਦੀ ਥਾਂ ਚੰਦ੍ਰਗੁਪਤ ਉੱਥੋਂ ਦਾ ਰਾਜਾ ਹੋ ਗਿਆ ਸੀ। ਪੰਜਵਾਂ ਨਾਟਕ ਰਤ-ਨਾਵਲੀ ਹੈ ਜਿਸ ਨੂੰ ਕਸਮੀਰ ਦੇ ਰਾਜਾ ਹਰਸ ਦੀ ਰਚਨਾ ਆਖਦੇ ਹਨ। ਇਹ ਰਾਜਾ ੧੧੧੩ ਈ. ਸੰ. ਥੋਂ ੧੧੨੫ ਤੀਕੂ ਰਾਜ ਕਰਦਾ ਰਿਹਾ, ਛੀਵਾਂ ਨਾਟਕ ਕ੍ਰਿਸਨ ਮਿਸ੍ਰ ਦੀ ਕਵਤਾ ਹੈ ਜਿਸ ਦਾ ਤਾਤਪਰਜ ਪੰਡ-ਤਾਈ ਅਰ ਚਤੁਰਾਈ ਹੈ। ਇਸ ਦਾ ਨਾਉਂ ਪ੍ਰਬੋਧਚੰਦ੍ਰ ਰਖਿਆ ਹੈ, ਜਿਸ ਦਾ ਅਰਥ ਬੁੱਧਰੂਪ ਚੰਦ੍ਰਮਾ ਦਾ ਉਦੇ ਹੋਣਾ ਹੈ। ਬਹੁਧਾ ਇਹ ਨਾਟਕ ਬਾਰਹਵੀਂ ਸਦੀ ਵਿੱਚ ਰਚਿਆ ਗਿਆ ਹੈ, ਅਰ ਇਸ ਦਾ ਲਾਭ ਕੇਵਲ ਵੇਦਾਂਤ ਨੂੰ ਸਿੱਧ ਕਰਦਾ ਹੈ॥

ਸਲੋਕ ਅਰ ਗੀਤ॥

ਸਲੋਕ ਅਰ ਗੀਤ ਆਦਕ ਛੰਦ ਰਚਨਾ ਵਿੱਚ ਮੇਘਦੂਤ ਨਾਮੇ ਇੱਕ ਪ੍ਰਸਿੱਧ ਗ੍ਰੰਥ ਹੈ, ਜਿਸ ਦਾ ਅਰਥ ਬੱਦਲ ਨੂੰ ਦੂਤ ਥਾਪਣਾ। ਇਸ ਥੋਂ ਅਧਕ ਰਿਤੁਸਿੰਗਾਰ ਇੱਕ ਹੋਰ ਗ੍ਰੰਥ ਹੈ, ਜਿਸ ਵਿੱਚ ਰੁੱਤਾਂ ਦੇ ਸਮਾਚਾਰ ਦਾ ਵਿਸਥਾਰ ਕੀਤਾ ਗਿਆ ਹੈ। ਇਹ ਦੋਵੇਂ ਗ੍ਰੰਥ

ਬੀ ਕਾਲੀਦਾਸ ਦੀ ਰਚਨਾ ਹੈ। ਗੀਤਗੋਬਿੰਦ ਨਾਮੇ ਇੱਕ ਅਜਿਹੀ ਕਵਿਤਾ ਹੈ ਜੋ ਵੱਡੀ ਮਨਮੋਹਨ ਅਰ ਵੈਸਨਵ ਸੰਪ੍ਰਦਾਯ ਦਾ ਉੱਤਮ ਭਜਨ ਹੈ। ਇਸ ਵਿੱਚ ਸ੍ਰੀ ਕ੍ਰਿਸਨ ਅਰ ਰਾਧਾ ਰਾਣੀ ਦੇ ਪ੍ਰੇਮ ਦੀ ਕਥਾ ਹੈ ਜੋ ਜੈਦੇਵ ਜੀ ਨੈ ਬਾਰਹਵੀਂ ਸਦੀ ਵਿੱਚ ਰਚਿਆ ਹੈ। ਇਸ ਗ੍ਰੰਥ ਦੀ ਰਚਨਾ ਰਸੀਲੀ ਅਰ ਚਟਕੀਲੀ ਹੈ॥

ਹੁਣ ਕਿੱਸੇ ਅਰ ਪ੍ਰੇਮ ਦੀਆਂ ਪੋਥੀਆਂ ਦੀ ਬਾਰਤਾ ਕਰਦੇ ਹਾਂ ਜਿਸ ਨੂੰ ਸੰਸਕ੍ਰਿਤ ਵਿਖੇ ਨੀਤਕਥਾ ਆਖਦੇ ਹਨ। ਇਸ ਪਰਕਾਰ ਦੀ ਰਚਨਾ ਵਿੱਚ ਤੰਤ੍ਰ ਨਾਮੇ ਪੋਥੀ ਪਰਗਟ ਹੈ, ਇਸ ਦਾ ਨਾਉਂ ਇਸ ਲਈ ਰਖਿਆ ਗਿਆ ਹੈ ਕਿ ਉਹ ਪੰਜ ਧਿਆਵਾਂ ਵਿੱਚ ਵੰਡੀ ਗਈ ਹੈ। ਹਰੇਕ ਧਿਆਉ ਵਿੱਚ ਅੱਡ ਅੱਡ ਕਹਾਣੀਆਂ ਕਥਨ ਕੀਤੀਆਂ ਹਨ। ਇਸ ਦਾ ਕਵੀਸਰ ਵਿਸਨਸਰਮਾ ਹੈ। ਹਿਤੋਪਦੇਸ (ਹਿਤ ਦੀ ਸਿਛਾ) ਜੋ ਕਹਾਣੀਆਂ ਦਾ ਸੰਗ੍ਰਹ ਹੈ ਉਹ ਬੀ ਇਸੇ ਪ੍ਰਯੋਜਨ ਪਰ ਰਚੀ ਗਈ ਹੈ। ੫੩੧ ਅਰ ੫੭੯ ਦੇ ਵਿਚਾਲੇ ਪੰਚਤੰਤ੍ਰ ਦਾ ਉਲਥਾ ਫ਼ਾਰਸ ਦੇ ਪਾਤਸਾਹ ਨੌਸੇਰਵਾ ਨਜਾਉਕਾਰੀ ਦੀ ਆਗਿਆ ਨਾਲ ਪਹਲਵੀ ਨਾਮੇ ਬੋਲੀ ਵਿੱਚ ਹੋਇਆ ਹੈ, ਅਰ ਉਸ ਦਾ ਨਾਉਂ ਹਿਕਾਇਤ ਬੇਦਪਾ ਬ੍ਰਾਹਮਣ ਵਿਦਮਾਨ ਹੈ। ਫੇਰ ਪਹਲਵੀ ਬੋਲੀ ਥੋਂ ਕਈ ਸਰੇਸਟ ਕੋਮਾਂ ਦੀਆਂ ਬੋਲੀਆਂ ਵਿੱਚ ਉਲਥਾ ਹੋਇਆ ਹੈ। ਇਸ ਦੇ ਅਰਬੀ ਉਲਥੇ ਦਾ ਨਾਉਂ ਕਲੇਲਾ ਦਮਨਾ ਹੈ, ਅਰ ਇਹ ਇੱਕ ਵੱਡੀ ਪਰਗਟ ਪੋਥੀ ਹੈ। ਪੰਚਤੰਤ੍ਰ ਦੀ ਰਚਨਾ ਦਾ ਕਾਰਣ ਵੱਡਾ ਅਚੰਭਾ ਹੈ। ਉਹ ਇਹ ਹੈ ਭਈ ਇੱਕ ਰਾਜੇ ਦੇ ਤਿੰਨ ਪੁਤ੍ਰ ਸਨ। ਅਰ ਤਿੰਨੇ ਹੀ ਅਹਮਕ ਅਰ ਆਲਸੀ ਢੰਗੇ ਸਨ। ਰਾਜਾ ਨੈ ਆਪਣੇ ਅਮੀਰਾਂ ਨਾਲ ਇਸ ਦੀ ਚਰਚਾ ਕੀਤੀ ਅਰ ਸਲਾਹ ਪੁਛੀ, ਇਨ੍ਹਾਂ ਵਿੱਚੋਂ ਇੱਕ ਵਿਸਨਸਰਮਾ ਨਾਮੇ ਇੱਕ ਵੱਡਾ ਪੰਡਤ ਬ੍ਰਾਹਮਣ ਸੀ।

ਉਸ ਨੈ ਰਾਜਾ ਨੂੰ ਕਿਹਾ ਆਪ ਧੀਰਜ ਰਖੀਏ ਮੈਂ ਇਸ ਦਾ ਬਾਨਲੂ ਬੰਨਾਂਗਾ, ਇਹ ਆਖਕੇ ਉਹ ਤਿੰਨੇ ਰਾਜ ਕੁੰਵਰਾਂ ਨੂੰ ਆਪਣੇ ਘਰ ਲੈ ਆਇਆ, ਅਰ ਉਨਾਂ ਨੂੰ ਹਿਤੋਪਦੇਸ ਕੀਤਾ। ਗੱਲ ਕੀ, ਇਹ ਪੰਚਤੰਤ੍ਰ ਨਾਮੇ ਗ੍ਰੰਥ ਉਨਾਂ ਦੇ ਹੀ ਉਪਦੇਸ ਲਈ ਰਚਿਆ, ਇਸ ਪੋਥੀ ਦੇ ਪੰਜ ਧਿਆਵਾਂ ਦੇ ਨਾਉਂ ਏਹ ਹਨ। ਪਹਲੇ ਮਿਤ੍ਰਭੇਦ, ਅਰਥਾਤ ਮਿਤ੍ਰਾਂ ਦਾ ਫਾਟਕ। ਦੂਜੇ ਮਿਤ੍ਰ ਪ੍ਰਾਪਤੀ ਅਰਥਾਤ ਮਿਤ੍ਰਾਂ ਦਾ ਲਾਭ ਕਰਨਾ। ਤੀਜੇ ਕਾਕਉਲੂਕੀਜਾ—ਅਰਥਾਤ ਕਾਂ ਅਰ ਉੱਲੂ ਜੋ ਇੱਕ ਦੂਜੇ ਦੇ ਘਾਤੀ ਹੁੰਦੇ ਹਨ। ਚੌਥੇ ਲਬਧਿ ਨਸਟ ਅਰਥਾਤ ਲਾਭ ਦਾ ਨਾਸ ਹੋਣਾ। ਪੰਜਵੇਂ ਅਸਮ ਪ੍ਰੀਛਾ ਕ੍ਰਿਤਵਾ ਅਰਥਾਤ ਬੇਦੇਖੇ ਭਾਲੇ ਕੰਮ ਕਰਨਾ॥

ਇਸ ਪਰਕਾਰ ਦੀਆਂ ਚਾਰ ਹੋਰ ਪੋਥੀਆਂ ਬੀ ਪਰਗਟ ਹਨ। ਜਿਨਾਂ ਵਿੱਚੋਂ ਇੱਕ ਦਾ ਨਾਉਂ ਤਾਂ ਕਥਾਸ੍ਰੋਤ ਸਾਗਰ ਹੈ ਜਿਸ ਦਾ ਅਰਥ ਹੈ ਕਿੱਸਿਆਂ ਦੇ ਪਰਵਾਹਾਂ ਦਾ ਸਮੁੰਦ੍ਰ, ਇਹ ਪੋਥੀ ਕਸਮੀਰ ਦੇ ਰਾਜਾ ਹਰਸ ਦੀ ਰਚਨਾ ਹੈ। ਦੂਜੀ ਦਾ ਨਾਉਂ ਬੈਤਾਲ ਪਚੀਸੀ ਅਰਥਾਤ ਬੈਤਾਲ (ਜਿੰਨ) ਦੀਆਂ ਰਚੀਆਂ ਹੋਈਆਂ ਪੰਝੀ ਕਹਾਣੀਆਂ ਹਨ। ਤੀਜੀ ਦਾ ਨਾਉਂ ਸਿੰਘਾਸਨ ਬਤੀਸੀ ਹੈ ਅਰਥਾਤ ਉਨਾਂ ਪੁਤਲੀਆਂ ਦੀਆਂ ਕਹੀਆਂ ਹੋਈਆਂ ਬੱਤੀ ਕਹਾਣੀਆਂ ਹਨ, ਜਿਨਾਂ ਦੇ ਸਿਰ ਪੁਰ ਰਾਜਾ ਬਿਕ੍ਰਮਾਜੀਤ ਦਾ ਤਖਤ ਰੱਖਿਆ ਹੋਇਆ ਸੀ। ਚੌਥੀ ਦਾ ਨਾਉਂ ਸੁਕਾਸਪਤਿਤੀ ਅਰਥਾਤ ਤੋਤੇ ਦੀਆਂ ਕਹੀ ਹੋਈਆਂ ਸੱਤਰ ਕਹਾਣੀਆਂ॥

ਇਨਾਂ ਥੋਂ ਬਾਝ ਤਿੰਨ ਹੋਰ ਗ੍ਰੰਥ ਵਾਰਤਿਕ ਹਨ ਜਿਨਾਂ ਦਾ ਵਰਣਨ ਕਰਨਾ ਜੋਗ ਹੈ। ਇੱਕ ਕਾਦੰਬਰੀ ਜਿਸ ਦਾ ਕਰਤਾ ਬਾਨ ਭੱਟ ਸੀ। ਦੂਜਾ ਬਾਸਦੂਤ ਜਿਸ ਦਾ ਕਰਤਾ ਸੋਬੰਦੂ ਸੀ। ਤੀਜਾ ਦਸ ਕੁਮਾਰ ਚਰਤ ਜੋ ਡੰਡੀ ਦਾ ਰਚਿਆ ਹੋਇਆ ਹੈ॥

# ਦੂਜਾ ਸੋਮ॥

## ਮੁਸਲਮਾਨਾ ਦੀ ਉੱਤਮ ਵਿਦਯਾ॥

(ਹਿੰਦ ਦੀ ਫਾਰਸੀ ਵਿਦਯਾ)।

ਮੁਸਲਮਾਨਾਂ ਦਾ ਧਰਮ ਪੁਸਤਕ ਕੁਰਾਨ ਤਾਂ ਅਰਬੀ ਬੋਲੀ ਵਿੱਚ ਹੈ, ਪਰੰਤੂ ਉਨਾਂ ਦੇ ਮਤ ਦੀਆਂ ਕਈ ਪੋਥੀਆਂ ਫਾਰਸੀ ਵਿੱਚ ਉਲਟੀਆਂ ਹੋਈਆਂ ਹਨ॥

ਹਿੰਦ ਦੀ ਫਾਰਸੀ ਵਿਦਯਾ ਵਿੱਚ ਮੁਸਲਮਾਨਾਂ ਦੇ ਹੱਲਿਆਂ ਥੋਂ ਪਿਛੋ ਇੱਕ ਅਚਰਜ ਗੱਲ ਦੇਖਨ ਵਿੱਚ ਆਉਂਦੀ ਹੈ, ਅਰਥਾਤ ਇਸ ਥੋਂ ਪਹਲੇ ਤਾਂ ਹਿੰਦ ਵਿੱਚ ਤ੍ਰੀਕਵਾਰ ਇਤਹਾਸਾਂ ਦੇ ਗ੍ਰੰਥਾਂ ਦਾ ਖੁਰਖੋਜ ਬੀ ਨਹੀਂ ਸੀ। ਪਰੰਤੂ ਮੁਸਲਮਾਨਾਂ ਦੇ ਹੱਲੇ ਥੋਂ ਪਿਛੇ ਕਈ ਪੋਥੀਆਂ ਚੰਗੀਆਂ ੨ ਰਚੀਆਂ ਗਈਆਂ। ਵਿਥਿਆ ਇਹ ਹੈ ਕਿ ਤ੍ਰੀਕੀ ਇਤਿਹਾਸਾਂ ਦੇ ਰਚਨ ਦਾ ਪ੍ਰੇਮ ਹਿੰਦ ਦੇ ਮੁਸਲਮਾਨਾਂ ਵਿੱਚ ਅਰਬੀਆਂ ਲੋਕਾਂ ਥੋਂ ਆਇਆ ਸੀ। ਅਰ ਅਰਬੀ ਲੋਕਾਂ ਦਾ ਇਹ ਸਮਾਚਾਰ ਹੈ ਕਿ ਜਦੋਂ ਯੂਰਪ ਵਿੱਚ ਅਗਯਾਨ ਦਾ ਹਨੇਰਾ ਨਾਸ ਹੋਨ ਲੱਗਾ, ਉਸ ਵੇਲੇ ਦੁਨੀਆਂ ਵਿੱਚ ਇਹੋ ਅਰਬੀ ਲੋਕ ਵਿਦਯਾ ਦੇ ਵੱਡੇ ਪ੍ਰੇਮੀ ਸਨ, ਅਰ ਸ੍ਰੇਸ਼ਟ ਵਿਦਯਾ ਦੀਆਂ ਕਿਤਾਬਾਂ ਅਰਬੀ ਵਿੱਚ ਤਾਂ ਇਸ ਥੋਂ ਬੀ ਬਹੁਤ ਪਹਲੇ ਦੀਆਂ ਲਿਖੀਆਂ ਹੋਈਆਂ ਸਨ, ਪ੍ਰਯੋਜਨ ਇਹ ਹੈ ਹਿੰਦ ਦੀ ਫਾਰਸੀ ਵਿਦਯਾ ਨੂੰ ਅਰਬੀ ਦੇਸ ਦੀ ਵਿਦਯਾ ਦੇ ਚਸਮੇ ਥੋਂ ਵੱਡਾ ਲਾਭ ਪਹੁੰਚਿਆ, ਇਸ ਪਰਸੰਗ ਵਿੱਚ ਹਿੰਦ ਦੇ ਛਤ੍ਰੇ ਉਨਾਂ ਸਾਇਰਾਂ ਦਾ ਨਾਉਂ ਲਿਖਣਾ ਬਸ ਹੈ, ਜਿਨਾਂ ਦੀ ਸਾਇਰੀ ਅੱਤ ਉੱਚੀ ਅਰ ਪਰਸਿੱਧ ਹੈ।

## ਫਰਿਸਤਾ ॥

ਫਰਿਸਤਾ ਨਾਮੇ ਸਾਇਰ ਹਿੰਦ ਵਿੱਚ ਨਾਮੀ ਅਰ ਉਜਾਗਰ ਹੋਇਆ ਹੈ। ਉਹ ੧੫੭੦ ਈ. ਸੰ. ਦੇ ਲਗਭਗ ਅਹਮਦਨਗਰ ਵਿੱਚ ਜੰਮਿਆ, ਅਰ ੧੫੮੯ ਈ. ਸੰ. ਥੋਂ ਲੈਕੇ ੧੬੧੨ ਤੀਕੂ ਇਬ੍ਰਾਹੀਮ ਆਦਲਸਾਹ ਦੂਜੇ ਵਾਲੀ ਬੀਜਾਪੁਰ ਦੇ ਦਰਬਾਰ ਵਿੱਚ ਰਿਹਾ। ਉਸ ਨੈ ਆਪਣੇ ਮਾਲਕ ਇਬ੍ਰਾਹੀਮ ਆਦਲਸਾਹ ਦੂਜੇ ਦੇ ਨਾਉਂ ਪੁਰ ਸਾਰੇ ਹਿੰਦ ਦੀ ਕਥਾ ਲਿਖੀ ਹੈ, ਜਿਸ ਵਿੱਚ ੯੭੫ ਈ. ਸੰ. ਥੋਂ ੧੬੦੫ ਤੀਕੁ ਦੇ ਹਵਾਲ ਲਿਖੇ ਹਨ। ਉਸ ਪਰਗਟ ਸ੍ਰੇਸਟ ਕਿਤਾਬ ਦਾ ਨਾਉਂ ਤਾਰੀਖ-ਫਰਿਸਤਾ ਹੈ, ਡਿਗ੍ਸ ਸਾਹਬ ਨੈ ਇਸ ਦਾ ਉਲਥਾ ਅੰਗ੍ਰੇਜੀ ਵਿੱਚ ਕੀਤਾ ਹੈ, ਅਰ ਕਈ ਅੰਗ੍ਰੇਜੀ ਕਿਤਾਬਾਂ ਵਿੱਚ ਮੁਸਲਮਾਨਾਂ ਦੇ ਰਾਜ ਦਾ ਸਮਾਚਾਰ ਇਸੇ ਥੋਂ ਲੀਤਾ ਗਿਆ ਹੈ।

## ਅਬਲ ਫਜਲ ॥

ਅਬਲਫਜਲ ਜੋ ਅਕਬਰ ਦਾ ਸਿਰੋਮਣ ਵਜੀਰ ਸੀ, ਉਸ ਨੈ ਬੀ ਇੱਕ ਇਤਿਹਾਸ ਰਚਿਆ ਹੈ ਜਿਸ ਦਾ ਨਾਉਂ ਅਕਬਰ ਨਾਮਾ ਹੈ। ਇਹ ਕਿਤਾਬ ਬੀ ਤਾਰੀਖ-ਫਰਿਸਤਾ ਨਾਲੋਂ ਕੁਛ ਘੱਟ ਪਰਸਿੱਧ ਨਹੀਂ ਹੈ। ਇਸ ਕਿਤਾਬ ਦੇ ਪਹਲੇ ਹਿੱਸੇ ਵਿੱਚ ਤੈਮੂਰ ਦੇ ਕੁਟੰਬ ਦਾ ਵਰਣਨ, ਅਰ ਦੂਜੇ ਹਿੱਸੇ ਵਿੱਚ ਅਕਬਰ ਪਾਤਸਾਹ ਦੇ ਛਿਤਾਲੀ ਵਰਹਿਆਂ ਦੀ ਪਾਤਸਾਹਤ ਦਾ ਵਿਸਥਾਰ ਹੈ। ਅਰ ਤੀਜੇ ਹਿੱਸੇ ਵਿੱਚ ਜਿਸ ਦਾ ਨਾਉਂ ਆਈਨ ਅਕਬਰੀ ਹੈ, ਅਕਬਰ ਦੀ ਪਾਤਸਾਹਤ ਦੇ ਹਰੇਕ ਵਪਾਰ ਅਰ ਹਰੇਕ ਨਜਾਉਂ ਦੇ ਪਰਕਾਰ ਦਾ ਨਿਰਨਾ ਕੀਤਾ ਹੈ। ਇਹ ਤੀਜਾ ਹਿੱਸਾ ਪਹਲੇ ਅਤੇ ਦੂਜੇ ਥੋਂ ਵਧੀਕ ਉਜਾਗਰ ਹੈ॥

ਫ਼ੈਜੀ ॥

ਫ਼ੈਜੀ ਨਾਮੇ ਅਬਲਫਜਲ ਦਾ ਭਿਰਾਉ ਇੱਕ ਵੱਡਾ ਮੁਨਸੀ ਅਰ ਅਕਲਈਆ ਹੋਇਆ ਹੈ। ਉਸ ਨੈ ਵਿਸੇਖ ਕਰਕੇ ਸੰਸਕ੍ਰਿਤ ਵਿਦਯਾ ਵਿੱਚ ਵੱਡਾ ਅਭਯਾਸ ਕਰਕੇ ਸਾਸਤ੍ਰੀ ਪੋਥੀਆਂ ਦਾ ਫ਼ਾਰਸੀ ਵਿੱਚ ਬਾਹਲਾ ਉਲਥਾ ਕੀਤਾ ਹੈ, ਜਿਸ ਵਿੱਚੋਂ ਇੱਕ ਮਹਾਭਾਰਥ ਫ਼ਾਰਸੀ ਬੋਲੀ ਵਿੱਚ ਪਰਗਟ ਦੇਖੀਦਾ ਹੈ ॥

ਇਬਨਬਤੋਤਾ ॥

ਇਬਨ ਬਤੋਤਾ, ੧੩੪੧ ਈ. ਸੰ. ਵਿੱਚ ਅਫਰੀਕਾ ਦਾ ਇੱਕ ਜਾਤ੍ਰੀ ਦਿੱਲੀ ਵਿਖੇ ਆਇਆ, ਸੁਲਤਾਨ ਮਹਮਦ ਬਿਨ ਤੁਗਲਕ ਨੈ, ਉਸ ਦੀ ਵਡੀ ਆਗਤ ਭਾਗਤ ਕੀਤੀ, ਅਰ ਅਦਾਲਤ ਦਾ ਹਾਕਮ ਥਾਪ ਦਿੱਤਾ। ਪਰੰਤੂ ਜਦ ਇਬਨਬਤੋਤਾ ਨੈ ਤਾੜਿਆ ਕਿ ਪਾਤਸਾਹ ਦੀ ਮਿਜਾਜ ਫਿੱਟੀ ਹੋਈ ਹੈ, ਤਦ ਉਸ ਨੈ ਨੌਕਰੀ ਨੂੰ ਮੱਥਾ ਟੇਕਿਆ, ਪਰੰਤੂ ਇਸ ਗੱਲ ਥੋਂ ਪਾਤਸਾਹ ਨੈ ਮੱਥੇ ਵੱਟ ਨਾ ਪਾਇਆ, ਸਗੋਂ ਉਸ ਨੂੰ ਆਪਣੇ ਚੀਨ ਦੇ ਵਕੀਲ ਨਾਲ ਹਿੰਦ ਥੋਂ ਵਿਦਿਆ ਕੀਤਾ। ਇਬਨਬਤੋਤਾ ਨੈ ਆਪਣੀ ਜਾਤ੍ਰਾ ਦਾ ਸਮਾਚਾਰ ਲਿਖਿਆ ਹੈ, ਅਰ ਉਸ ਵਿੱਚ ਹਿੰਦ ਦਾ ਜੋ ਵੇਰਵਾ ਖੋਲ੍ਹਿਆ ਹੈ ਨਿਰਾ ਮੱਖਣ ਹੈ। ਇਸ ਦਾ ਉਲਥਾ ਅੰਗ੍ਰੇਜੀ ਅਰ ਫ਼ਰਾਂਸੀਸੀ ਦੁਹਾਂ ਬੋਲੀਆਂ ਵਿੱਚ ਹੋ ਗਿਆ ਹੈ ॥

ਖਾਫ਼ੀਖਾਨ ॥

ਮੀਰਮੁਹੰਮਦ ਪ੍ਰਸਿੱਧ ਖਾਫ਼ੀਖਾਨ ਬੀ ਇੱਕ ਵੱਡਾ ਸਾਇਰ ਹੋਇਆ ਹੈ, ਜਿਸ ਨੈ ਔਰੰਗਜੇਬ ਦੇ ਅੰਤਲੇ ਸਮੇ ਵਿੱਚ ਅਰਥਾਤ ੧੭੦੦ ਈ. ਸੰ. ਵਿਖੇ ਮੁਗਲ ਪਾਤਸਾਹਾਂ ਦੀ ਕਥਾ ਲਿਖੀ ਹੈ। ਔਰੰਗਜੇਬ ਨੈ ਵੱਡੇ ਕੰਨ ਖਿੱਚ ਛੱਡੇ ਸਨ ਕਿ ਮੇਰੇ ਸਮੇ ਵਿੱਚ ਕੋਈ

ਇਤਿਹਾਸ ਨਾ ਲਿਖਿਆ ਜਾਏ, ਪਰ ਮੀਰਮੁਹੰਮਦ ਨੈ ਕਥਾ ਲੁਕ ੨ ਲਿਖੀ ਇਸੇ ਪਰਥਾਂਇ ਉਸ ਦਾ ਸਿਰਨਾਵਾਂ ਖਾਫ਼ੀਖਾਨ ਪੈ ਗਿਆ ਹੈ॥

ਹੋਰ ਮੁਸਲਮਾਨ ਸਾਇਰ॥

ਇਨ੍ਹਾਂ ਥੋਂ ਬਾਝ ਹੋਰ ਕਈ ਮੁਸਲਮਾਨ ਸਾਇਰ ਹੋਏ ਹਨ, ਜਿਨ੍ਹਾਂ ਨੈ ਫਾਰਸੀ ਅਰਬੀ ਵਿੱਚ ਇਤਿਹਾਸ ਰਚੇ ਹਨ। ਇਨ੍ਹਾਂ ਸਭਨਾਂ ਦਾ ਥੋੜ੍ਹੇਂ ਵਿੱਚ ਵੇਰਵਾ ਕਰਨਾ ਜੋਗ ਹੈ। ਬਾਬਰ ਪਾਤਸਾਹ ਨੈ ਆਪਣੀ ਉਮਰਕਥਾ ਸਾਫ਼ ੨ ਅਰ ਸੁੰਦਰ ਡੌਲ ਪਰ ਆਪ ਲਿਖੀ ਹੈ। ਇਹ ਕਿਤਾਬ ਅਸਲ ਵਿੱਚ ਤੁਰਕੀ ਬੋਲੀ ਵਿੱਚ ਲਿਖੀ ਗਈ ਸੀ, ਪਰ ਪਿਛੋਂ ਫਾਰਸੀ ਵਿੱਚ ਉਲਟਾਈ ਗਈ ਹੈ। ਅੱਤਬਾ ਨੈ ਅਮੀਰ ਸੁਬਕਤਗੀਂ ਅਰ ਉਸ ਦੇ ਪੁਤ੍ਰ ਮਹਮੂਦ ਪਾਤਸਾਹ ਦੇ ਰਾਰ ਦੀ ਕਥਾ ਲਿਖੀ ਹੈ, ਜਿਸ ਦਾ ਨਾਉਂ ਤਾਰੀਖ਼-ਜਮਨੀ ਹੈ। ਹੁਸਨ-ਨਿਜਾਮ ਨੈ, ਮਹਮੂਦ ਗੌਰੀ ਅਰ ਕੁਤਬਦੀਨ ਐਬਕ, ਅਰ ਸੱਮਸ-ਦੀਨ ਇਲਤਮਸ਼, ਦੀ ਕਥਾ ਲਿਖੀ ਹੈ। ਇਸ ਕਿਤਾਬ ਦਾ ਨਾਉਂ ਤਾਜੁਲਮਆਸਰੀ ਹੈ। ੧੨੧੦ ਈ. ਸੰ. ਦੇ ਲਗਭਗ ਰਚੀ ਗਈ ਹੈ। ਇਸ ਵਿੱਚ ਅਰਬੀ ਸਬਦ ਬਹੁਤ ਰੱਖੇ ਹੋਏ ਹਨ, ਅਰ ਕੁਛ ਹਿੱਸਾ ਬੈਤਾਂ ਵਿੱਚ ਹੈ। ਪਰ ਜੋ ਕਥਾ ਮਿਨਹਾਜੁਲਦੀਨ ਨੈ ਤਬਕਾਤ ਨਾਸਰੀ ਨਾਉਂ ਰਖਕੇ ਲਿਖੀ ਹੈ ਉਹ ਬਲਬਨ ਦੇ ਤਖ਼ਤ ਬੈਠਣ ਤੀਕੁ ਹਿੰਦ ਦੇ ਅਫ਼ਗਾਨੀ ਪਾਤਸਾਹਾਂ ਦੀ ਵੱਡੀ ਇਤਬਾਰਵਾਲੀ ਕਥਾ ਹੈ। ਇਸ ਥੋਂ ਪਿਛੋਂ ਦੋਆਂ ਦੇ ਹੋਰ ਕਥਾ ਵੱਡੀਆਂ ਉਮਦਾਂ ਪਰਗਟ ਹਨ। ਇਨ੍ਹਾਂ ਦੁਹਾਂ ਦਾ ਨਾਉਂ ਤਾਰੀਖ਼ ਫਿਰੋਜਸਾਹੀ ਅਰ ਫਿਰੋਜਤੁਗਲਕ ਦੇ ਸਮੇ ਲਿਖੀਆਂ ਗਈਆਂ ਹਨ। ਇੱਕ ਦਾ ਸਾਇਰ ਜਿਆਉਦੀਨ ਬਰਨੀ, ਅਰ ਦੂਜੀ ਦਾ ਸੱਮਸਸਿਰਾਜ ਅਫ਼ੀਫ਼। ਇਨ੍ਹਾਂ ਥੋਂ ਵਧੀਕ ਹੋਰ ਬੀ ਕਈ ਹਨ। ਜਿਹਾਕੁ ਅਬ-ਦੁਲਕਾਦਰ ਬਿਦਾਯੂਨੀ, ਅਰ ਨਿਜਾਮੁਲਦੀਨ ਅਹਮਦ, ਜਿਨ੍ਹਾਂ

ਨੇ ਅਕਬਰ ਦੇ ਸਮੇ ਕਥਾ ਲਿਖੀਆਂ ਅਰ ਮਅਤਮਦਖਾਨ ਸਾਇਰ ਜਿਸ ਨੈ ਜਹਾਂਗੀਰਨਾਮਾ, ਅਰ ਮੁਹੰਮਦ ਬਿਨ ਸਾਲਿਆ ਨੈ ਸਾਹ-ਜਹਾਂ ਨਾਮਾ ਅਰ ਮਿਰਜਾ ਮੁਹੰਮਦ ਕਾਸਮ ਨੈ, ਆਲਮਗੀਰ ਨਾਮਾ, ਅਰ ਸਯਦ ਗੁਲਾਮਜਾਂ ਅਸੀਨਖਾਨ, ਜੋ ਨਬਾਬ ਅਲੀਵਰਦੀ ਖਾਨ ਦਾ ਸਨਬੰਧੀ ਸੀ, ਉਸ ਨੈ ੧੭੮੨ ਈ. ਸੰ. ਵਿੱਚ ਹਿੰਦੁਸਤਾਨ ਦੀ ਕਥਾ ਲਿਖੀ ਹੈ ਜਿਸ ਵਿੱਚ ਅਠਾਰਹਵੀਂ ਸਦੀ ਦੇ ਸਮਾਚਾਰ ਦੀਆਂ ਲਿਖਤਾਂ ਹਨ॥

ਹਿੰਦ ਦੇ ਫਾਰਸੀ ਸਾਇਰ॥

ਮੁਸਲਮਾਨਾਂ ਵਿੱਚੋਂ ਫਿਰਦੌਸੀ ਅਰ ਅਨਸਰੀ ਅਤੇ ਅਮੀਰ ਖੁਸਰੋ ਵੱਡੇ ਨਾਮੀ ਸਾਇਰ ਹੋਏ ਹਨ। ਇਨ੍ਹਾਂ ਵਿੱਚੋਂ ਫਿਰਦੌਸੀ ਅਰ ਅਨਸਰੀ ਦੋਵੇ ਮਹਮੂਦ ਗਜਨਵੀ ਦੇ ਦਰਬਾਰ ਦੇ ਭੂਖਨ ਸਨ। ਫਿਰਦੌਸੀ ਇਸ ਪਦਵੀ ਦਾ ਸਾਇਰ ਹੋਇਆ ਹੈ ਕਿ ਉਸ ਨੂੰ ਫਾਰਸੀ ਦਾ ਹੁਮਰ (੧) ਆਖਦੇ ਹਨ। ਉਸ ਨੈ ਮਹਮੂਦ ਗਜਨਵੀ ਦੇ ਹੁਕਮ ਨਾਲ਼ ਸਾਹਨਾਮਾ ਰਚਿਆ ਹੈ। ਅਮੀਰ ਖੁਸਰੋ ਬੀ ਵੱਡੇ ਚੋਲਵੇਂ ਗੁਨੀਆਂ ਵਿੱਚੋਂ ਸੀ ਜੋ ਮੁਗਲਾਂ ਥੋਂ ਬਚਕੇ ਈਰਾਨੋਂ ਹਿੰਦ ਨੂੰ ਨੱਸ ਆਇਆ ਸੀ, ਅਰ ਸਾਹ ਬਲਬੰਨ ਦੇ ਦਰਬਾਰ ਦਾ ਓਹਦਾ ਲੀਤਾ, ਇਸ ਨਾਮੀਂ ਸਾਇਰ ਨੈ ਸਾਇਰੀ ਵਿੱਚ ਇਤਨੀਆਂ ਕਿਤਾਬਾਂ ਲਿਖੀ-ਆਂ ਜੋ ਹੱਦੋਂ ਬਾਹਰੀਆਂ ਹਨ, ਉਨ੍ਹਾਂ ਵਿੱਚੋਂ ਬਾਜੀਆਂ ਤਾਂ ਬੇਹੱਦ ਉਮਦਾ ਹਨ, ਇਸ ਦੀ ਸਾਇਰੀ ਵਿੱਚ ਦੋ ਮਸਨਵੀਆ ਅਰਥਾਤ ਗਿਆਨ ਦੇ ਪੁਸਤਕ ਜਿਨ੍ਹਾਂ ਵਿੱਚੋਂ ਇੱਕ ਤਾਂ ਖਿਜਰਖਾਨ ਅਰ ਦੇਵਲਦੇਵੀ ਦੇ ਇਸਕ ਦਾ ਕਿੱਸਾ ਹੈ, ਅਰ ਦੂਜੀ ਵਿੱਚ ਕੈਕਬਾਦ ਪਾਤਸਾਹ ਅਰ ਉਸ ਦੇ ਪਿਉ ਬੁਗਰਾਖਾਨ ਦੇ ਮਿਲਾਪ ਦੀ ਕਥਾ ਹੈ।

ਸਮਾਪਤੰ॥

ਕੀਤੋ ਹਰੀ ਹਜੂਰ ਨੈ ਪੋਥੀ ਤਯਾਰ ਜਰੂਰ ਪੜ੍ਹੇ ਸੁਨੇ ਜੋ ਗੁਨੀ ਜਨ ਕਰਹੈ ਮਾਫ ਕਸੂਰ

(੧) ਇੱਕ ਵੱਡੇ ਪੁਰਾਤਨ ਸ੍ਰੇਸਟ ਯੂਨਾਨੀ ਕਵੀਸਰ ਦਾ ਨਾਉਂ ਹੁਮਰ ਹੈ॥

